ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਰਾਸਿ ਗਿਆਰ੍ਹਵੀਂ Raas 11

# Sri Gur Partap Suraj Granth

ਕ੍ਰਿਤ:

## ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

## Bhai Santokh Singh 'Kavi Churamani'

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji's
Four Sahibzadas and Mata Gujri ji

ਵਲੋਂ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)
Bhai Baljinder Singh ji

*Visit: www.ik13.com* *Email rarasahib@yahoo.com*

ੴ ਸਤਿਗੁਰ ਪ੍ਰਸਾਦਿ ॥

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਤਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੧ ਜਨਵਰੀ ੨੦੦੫

# ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੬ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ

ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫
ਰੰਧਾਵਾ

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਰਾਸਿ ਗਿਆਰ੍ਹਵੀਂ

# ਰਾਸ਼ਿ ਗਜਾਰਵੀਂ ਚੱਲੀ

ੴ ਸਤਿਗੁਰ ਪ੍ਰਸਾਦਿ ॥

ੴ ਸ਼੍ਰੀ ਵਾਹਿਗੁਰੂ ਜੀ ਕੀ ਫਤਹ ॥

## ਅਥ ਇਕਾਦਸ਼ਮੀ ਰਾਸਿ ਲਿੱਖਯਤੇ ॥

### ਅੰਸ ੧. [ਮੰਗਲ। ਬਕਾਲੇ ਸੋਢੀ]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨

੧. ਇਸ਼੍ਟ ਦੇਵ-ਸ਼੍ਰੀ ਅਕਾਲ ਪੁਰਖ-ਮੰਗਲ।

ਦੋਹਰਾ:

ਸਤਿ ਚਿਤ ਅਨੰਦ ਸਮਾਨ ਇਕ, ਨਿਰਗੁਨ ਸਰਗੁਨ ਮਾਂਹਿ।
ਗਜਾਨਾਦਿਕ[†] ਗੁਨ ਈਸ਼ ਕੇ, ਜੀਵ ਬਿਖੈ ਇਹ ਨਾਂਹਿ ॥੧॥

[†]ਪਾ:-ਗਜਾਨਾਨੰਦ।

ਸਤਿ ਚਿਤ ਅਨੰਦ = ਸਤਿ ਚਿਤ ਤੇ ਅਨੰਦ ਸਰੂਪ ਪਰਮਾਤਮਾ; ਦੇਖੋ ਸ਼੍ਰੀ ਗੁਰ ਨਾ: ਪ੍ਰਾ: ਪੂਰ: ਅਧ੍ਯਾ: ੧ ਅੰਕ ੩ ਦੇ ਪਦ ਅਰਥ।

ਨਿਰਗੁਣ = ਜਿਸ ਵਿਚ ਗਿਆਨਾਦਿ ਗੁਣ ਨਹੀਂ ਹਨ। ਮੁਰਾਦ ਜੀਵ ਤੋਂ ਹੈ।

ਸਰਗੁਣ = ਜਿਸ ਵਿਚ ਗਿਆਨਾਦਿਕ ਗੁਣ ਹਨ। ਮੁਰਾਦ ਈਸ਼੍ਵਰ (ਮਾਇਆ ਸਬਲ) ਤੋਂ ਹੈ।

ਅਰਥ:

ਗਿਆਨਾਦਿਕ ਗੁਣ ਈਸ਼੍ਵਰ ਵਿਚ ਹਨ; (ਤਾਂਤੇ ਉਹ) ਸਰਗੁਣ ਹੈ। ਜੀਵ ਵਿਚ ਇਹ (ਗਿਆਨਾਦਿ ਗੁਣ) ਨਹੀਂ ਹਨ, (ਇਸ ਕਰਕੇ ਉਹ) ਨਿਰਗੁਣ ਹੈ, (ਪਰ) ਸਤਿ ਚਿਤ ਆਨੰਦ (ਸ ਪ ਪਰਮਾਤਮਾਂ ਇਨ੍ਹਾਂ ਦੋਹਾਂ ਜੀਵ ਤੇ ਈਸ਼੍ਵਰ ਵਿਚ) ਇਕ ਸਮਾਨ (ਵਿਆਪਕ) ਹੈ, (ਉਸ ਸਤਚਿਤ ਆਨੰਦ ਸਰੂਪ ਪਰਮਾਤਮਾਂ ਨੂੰ ਮੇਰੀ ਨਮਸਕਾਰ ਹੋਵੇ)।

ਹੋਰ ਅਰਥ:

ਨਿਰਗੁਣ ਤੇ ਸਰਗੁਣ ਵਿਚ ਸਤਿ ਚਿਤ ਅਨੰਦ ਇਕ ਸਮਾਨ (ਸਮਾ) ਰਿਹਾ ਹੈ। (ਫਰਕ ਇਹ ਹੈ ਕਿ) ਗਜਾਨ ਆਦਿਕ ਗੁਣ ਈਸ਼੍ਵਰ ਵਿਚ ਹਨ, ਜੀਵ ਵਿਚ ਇਹ ਨਹੀਂ ਹਨ।

੨. 'ਕਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

ਸ੍ਵੈਯਾ:

ਗੁਨ ਮੰਦਿਰ ਸੁੰਦਰ, ਦੇਹ ਪ੍ਰਭਾ[†], ਸਮ ਪਾਰਦ, ਚੰਦ੍ਰਿਕ ਚੰਦ, ਸੁਚੰਦਨ।
ਬਰ ਬੰਦਨ ਬ੍ਰਿੰਦੁ ਸੁ ਭਾਲ ਪੈ ਤੰਦੁਲ, ਚੰਦ ਕਲਾ ਵਿਚ ਜਸੋਂ ਮਹਿ ਨੰਦਨ।
ਕਰਿ ਬੰਦਿ ਕਰੌਂ ਪਦ ਬੰਦਨ ਕੋ, ਅਰਵਿੰਦ ਮਨਿੰਦ ਅਨੰਦ ਮਲਿੰਦਨਿ।
ਕਰ ਬੇਣੁਵਤੀ! ਮੁਝ ਦੇਹੁ ਮਤੀ, ਸ਼ੁਭ ਸਾਰਸਤੀ ਦੁਖ ਦੁੰਦ ਨਿਕੰਦਨ! ॥੨॥

[†]ਇਹ ਪਦ ਦੇਹੁਰੀ ਦੀਪਕ ਰੱਖ ਕੇ ਅਰਥ ਕਰੀਏ ਤੇ ਇਉਂ ਬਣੇਗਾ-ਤੇਰੀ ਸੁੰਦਰ ਦੇਹ ਗੁਣਾਂ ਦਾ ਮੰਦਰ ਤੇ ਦੇਹ ਦੀ (ਪ੍ਰਭਾ) ਸ਼ੋਭਾ...।

ਪ੍ਰਭਾ = ਸ਼ੋਭਾ। ਚੰਦ੍ਰਿਕ ਚੰਦ = ਚੰਦ ਦੀ ਚਾਨਣੀ।

ਬੰਦਨ = ਸੰਧੂਰ ਇੰਦੁ = ਤਿਲਕ। ਤੰਦੁਲ = ਚਾਵਲ।

ਮਹਿਨੰਦਨ = ਪ੍ਰਿਥਵੀ ਦਾ ਪੁੱਤ੍ਰ ਭਾਵ ਮੰਗਲ, ਜਿਸ ਦਾ ਰੰਗ ਲਾਲ ਮੰਨਿਆਂ ਜਾਂਦਾ ਹੈ।
ਮਲਿੰਦਨਿ = ਭੌਰਿਆਂ ਨੂੰ।
ਕਰ ਬੇਣੁ ਵਤੀ = ਹੱਥ ਵਿਚ ਵੀਣਾ (ਧਾਰਨੇ) ਵਾਲੀ। ਅਸਲ ਵਿਚ ਵੇਣੁ ਨਾਮ ਬੰਸਰੀ ਦਾ ਹੈ, ਪਰ ਵੀਣਾ ਲਈ ਵਰਤਿਆ ਗਿਆ ਹੈ।

ਅਰਥ:

(ਤੂੰ ਸਾਰੇ) ਗੁਣਾਂ ਦਾ ਸੁੰਦਰ ਮੰਦਿਰ ਹੈਂ (ਤੇਰੀ) ਦੇਹ ਦੀ ਸ਼ੋਭਾ ਪਾਰੇ ਵਾਂਙ (ਉੱਜਲ) ਹੈ, ਚੰਦਰਮਾਂ ਦੀ ਚਾਂਦਨੀ (ਵਤ ਸੀਤਲ) ਹੈ, ਤੇ ਚੰਦਨ (ਸਮਾਨ ਸੁਗੰਧਿਤਿ) ਹੈ। ਤੇਰੇ ਮੱਥੇ ਉੱਥੇ ਸੰਧੂਰ ਦੀ ਸ੍ਰੇਸ਼ਟ ਬਿੰਦੀ ਵਿਚ ਚਾਵਲ (ਐਉਂ ਸ਼ੋਭ ਰਹੇ ਹਨ) ਜਿਵੇਂ ਮੰਗਲ ਵਿਚ ਚੰਦਰਮਾਂ ਦੀਆਂ ਕਲਾਂ। (ਮੈਂ) ਹੱਥ ਜੋੜ ਕੇ ਤੇਰੇ ਚਰਨਾਂ ਨੂੰ ਬੰਦਨਾਂ ਕਰਦਾ ਹਾਂ ਜੋ ਕਿ ਕਵਲਾਂ ਵਾਂਙ (ਆਪਣੇ ਕਵੀ ਰੂਪ) ਭੌਰਿਆਂ ਨੂੰ ਅਨੰਦ (ਦੇਣ ਵਾਲੇ ਹਨ)। ਹੇ ਹੱਥ ਵਿਚ ਵੀਣਾਂ (ਧਾਰਨੇ) ਵਾਲੀ! ਤੇ ਸਾਰੇ ਦੁੱਖਾਂ ਨੂੰ ਕੱਟਣ ਵਾਲੀ ਸਰੱਸ੍ਵਤੀ! ਮੈਨੂੰ ਸ਼ੁਭ ਮਤਿ ਦੇਹੁ (ਜੋ ਗੁਰੂ ਜਸ ਕਥਨ ਕਰਾਂ)।

### ੩. ਇਸ੍ਰ ਗੁਰੂ-ਸ਼੍ਰੀ ਗੁਰੂ ਨਾਨਕ ਦੇਵ ਜੀ-ਮੰਗਲ।

ਦੋਹਰਾ:

ਪਸਰਜੋ ਜਸ ਦਸ ਦਿਸ਼ਨਿ ਮੈਂ, ਸਦ੍ਰਸ਼ ਸੁਮਨਸ ਸੇਤ।
ਅਜ਼ਮਤ† ਜੁਤਿ ਜੀਤਜੋ ਜਗਤ, ਸ਼੍ਰੀ ਨਾਨਕ ਸੁਖ ਦੇਤਿ ॥੩॥

†ਕਵੀ ਜੀ ਨੇ ਇਹ ਪਦ ਕਰਾਮਾਤ ਦੇ ਅਰਥਾਂ ਵਿਚ ਹੀ ਬਹੁਤਾ ਵਰਤਿਆ ਹੈ।

ਸਦ੍ਰਸ = ਵਤ, ਵਰਗਾ। ਸੁਮਨਸ = ਫੁੱਲ। ਸੇਤ = ਚਿੱਟੇ।
ਅਜ਼ਮਤ = ਬਜ਼ੁਰਗੀ। ਕਰਾਮਾਤ* [ਅ਼: ਅ਼ਜ਼ੁਮਤ = ਬਜ਼ੁਰਗੀ]

ਅਰਥ:

ਚਿੱਟੇ ਫੁੱਲਾਂ ਵਰਗਾ (ਉੱਜਲ) ਜਸ਼ (ਜਿਨ੍ਹਾਂ ਦਾ) ਦਸੋਂ ਦਿਸ਼ਾਂ ਵਿਚ ਫੈਲਿਆ ਹੋਇਆ ਹੈ (ਅਤੇ ਜਿਨ੍ਹਾਂ ਨੇ) ਕਰਾਮਾਤ (ਯਾ ਬਜ਼ੁਰਗੀ) ਨਾਲ ਜਗਤ ਨੂੰ ਜਿੱਤ ਲਿਆ ਹੈ (ਐਸੇ) ਸੁਖਦਾਤੇ ਸ਼੍ਰੀ (ਗੁਰੂ) ਨਾਨਕ (ਦੇਵ ਜੀ ਨੂੰ ਮੇਰੀ ਨਮਸਕਾਰ ਹੈ)।

### ੪. ਇਸ੍ਰ ਗੁਰੂ-ਸ਼੍ਰੀ ਗੁਰੂ ਅੰਗਦ ਦੇਵ ਜੀ ਦਾ-ਮੰਗਲ।

ਅਜਰ ਜਰਨ, ਧੀਰਜ ਧਰਨਿ, ਧਰਨਿ ਮਨਿੰਦ, ਅਮੰਦ।
ਸ਼੍ਰੀ ਅੰਗਦ ਪਦ ਪਦਮ ਕੋ, ਨਮਹਿੰ ਮੁਕੰਦ ਅਨੰਦ ॥੪॥

ਧਰਨਿ = ਧਰਨ ਵਿਚ।
ਧਰਨਿ = ਧਰਤੀ, ਪ੍ਰਿਥਵੀ।
ਅਮੰਦ = ਜੋ ਮੰਦ ਨਾ ਹੋਵੇ, ਤਤਪਰ, ਸ੍ਰੇਸ਼ਟ। ਪਦਮ = ਕਵਲ।
ਮੁਕੰਦ ਅਨੰਦ = ਅਨੰਦ ਤੇ ਮੁਕਤੀ ਦੇ ਦਾਤਾ।

ਅਰਥ:

ਜੋ ਧੀਰਜ ਧਾਰਨ ਵਿਚ ਧਰਤੀ ਤੁੱਲ ਹਨ ਤੇ ਅਜਰ ਨੂੰ ਜਰਨ ਵਿਚ (ਸਦਾ) ਤਤਪਰ ਹਨ, ਦੋ ਮੁਕਤੀ ਤੇ ਅਨੰਦ ਦੇ ਦਾਤਾ ਹਨ। (ਐਸੇ) ਸ਼੍ਰੀ (ਗੁਰੂ) ਅੰਗਦ ਦੇਵ ਜੀ ਦੇ ਚਰਨਾਂ ਕਵਲਾਂ ਨੂੰ ਮੈਂ ਨਮਸਕਾਰ ਕਰਦਾ ਹਾਂ।

### ੫. ਇਸ੍ਰ ਗੁਰੂ-ਸ਼੍ਰੀ ਗੁਰੂ ਅਮਰਦਾਸ ਜੀ ਦਾ-ਮੰਗਲ।

ਭਾਨੁ ਸਮਾਨ ਜੁ ਗਜਾਨ ਦਿਢਿ, ਹਾਨਿ ਤਿਮਰ ਅੱਗਜਾਨ।
ਅਜ਼ਮਤਿ ਦਾਨੀ ਅਨਿਕ ਕੇ, ਸ਼੍ਰੀ ਗੁਰੁ ਅਮਰ ਸੁਜਾਨ ॥੫॥

ਭਾਨੁ = ਸੂਰਜ। ਤਿਮਰ = ਅੰਧੇਰਾ।
ਅਜ਼ਮਤ = ਕਰਾਮਾਤ, ਬਜ਼ੁਰਗੀ।
'ਅਜ਼ਮਤਿ ਦਾਨੀ' ਤੋਂ ਏਥੇ ਇਸ਼ਾਰਾ ਬਾਈ' ਮੰਜੀਆਂ ਆਦਿਕ ਵਲ ਹੈ, ਜਿਨ੍ਹਾਂ ਨੂੰ ਆਪ ਨੇ ਅਜ਼ਮਤ ਦਾਨ ਦੇਕੇ ਗੁਰਮੁਖ ਬਣਾਇਆ।

ਅਰਥ:

ਸ਼੍ਰੀ ਗੁਰੂ ਅਮਰਦਾਸ ਜੀ ਦਾ (ਆਪਣਾ) ਗਿਆਨ ਸੂਰਜ ਸਮਾਨ ਦ੍ਰਿੜ੍ਹ (= ਅਚੱਲ) ਹੈ, (ਤੇ ਦੂਸਰਿਆਂ ਦੇ) ਅੱਗਜਾਨ (ਰੂਪੀ) ਅਨ੍ਹੇਰੇ ਨੂੰ ਨਾਸ਼ ਕਰਨ ਵਾਲੇ ਹਨ, ਅਤੇ ਅਨੇਕਾਂ ਦੇ ਅਜ਼ਮਤ ਦਾਤਾ ਹਨ, (ਐਸੇ) ਸੁਜਾਨ (ਸ਼੍ਰੀ ਗੁਰੂ ਜੀ) ਦੇ ਚਰਨਾਂ ਕਵਲਾਂ ਉਪਰ ਮੇਰੀ ਨਮਸਕਾਰ ਹੈ।

### ੬. ਇਸ਼੍ਟ ਗੁਰੂ-ਸ਼੍ਰੀ ਗੁਰੂ ਰਾਮ ਦਾਸ ਜੀ ਦਾ-ਮੰਗਲ।

**ਸੋਢੀ ਕੁਲ ਸਮ ਗਗਨ ਮੈਂ, ਬਿਦਤੇ ਭਾਨੁ ਮਨਿੰਦ।**
**ਰਾਮਦਾਸ ਸ੍ਰੀ ਸਤਿਗੁਰੂ, ਬੰਦੋਂ ਪਦ ਅਰਵਿੰਦ ॥੬॥**

ਅਰਥ:

ਸੋਢੀ ਕੁਲ ਰੂਪੀ ਅਕਾਸ਼ ਵਿਚ (ਜੋ) ਸੂਰਜ ਵਾਂਙੂ ਪ੍ਰਗਟੇ (ਮੈਂ ਐਸੇ) ਸ਼੍ਰੀ ਸਤਿਗੁਰੂ (ਗੁਰੂ) ਰਾਮਦਾਸ (ਜੀ ਦੇ) ਚਰਨਾਂ ਕਵਲਾਂ (ਪਰ) ਨਮਸਕਾਰ ਕਰਦਾ ਹਾਂ।

### ੭. ਇਸ਼੍ਟ ਗੁਰੂ-ਸ਼੍ਰੀ ਗੁਰੂ ਅਰਜਨ ਦੇਵ ਜੀ ਦਾ-ਮੰਗਲ।

**ਦਾਸਨਿ ਕੀ ਫਾਸਨਿ ਕਟੈਂ, ਉਪਦੇਸ਼ਤਿ ਸਤਿਨਾਮੁ।**
**ਸ਼੍ਰੀ ਅਰਜਨ ਬਰਜਨਿ ਕੁਮਤਿ, ਤਿਨ ਪਦ ਪਦਮ ਪ੍ਰਣਾਮ ॥੭॥**

ਬਰਜਨ = ਵਰਜਣ ਵਾਲੇ। ਭਾਵ ਨਾਸ਼ ਕਰਨੇ ਵਾਲੇ।
ਕੁਮਤਿ = ਦੁਰਬੁੱਧੀ, ਮੂਰਖਤਾ।

ਅਰਥ:

(ਜੋ ਸ਼ਰਨਾਰਤ) ਦਾਸਾਂ ਦੀਆਂ ਕੁਮੱਤਾਂ ਨੂੰ ਦੂਰ ਕਰਕੇ ਸਤਿਨਾਮ ਦਾ ਉਪਦੇਸ਼ ਦੇਂਦੇ ਹਨ (ਤੇ ਐਉਂ ਲੋਕ ਪ੍ਰਲੋਕ ਦੀਆਂ) ਫਾਹੀਆਂ ਕੱਟ ਦਿੰਦੇ ਹਨ। (ਐਸੇ) ਸ਼੍ਰੀ (ਗੁਰੂ) ਅਰਜਨ (ਦੇਵ ਜੀ) ਦੇ ਚਰਨਾਂ ਕਵਲਾਂ ਨੂੰ (ਮੈਂ) ਨਮਸਕਾਰ ਕਰਦਾ ਹਾਂ।

### ੮. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿ ਗੋਬਿੰਦ ਜੀ ਦਾ-ਮੰਗਲ।

**ਜੋਧਾ ਕ੍ਰੁੱਧਤਿ ਜੁੱਧ ਮਹਿਂ, ਰਿਦਾ ਸਥਿਤ[†] ਬ੍ਰਹਮ ਗਜਾਨ[†]** ਪਾ:-ਬਸਤ੍ਰ।
**ਸ਼੍ਰੀ ਹਰਿ ਗੋਵਿੰਦ ਚੰਦ ਪਦ ਬੰਦਨ ਸਿਰ ਤੇ ਠਾਨਿ ॥੮॥**

ਅਰਥ:

(ਜਿਨ੍ਹਾਂ ਦਾ) ਹਿਰਦਾ ਸਥਿਤ (ਦ੍ਰਿੜ) ਹੈ ਬ੍ਰਹਮ ਗਿਆਨ ਵਿਚ (ਪ੍ਰੰਤੂ) ਜੁੱਧ ਵਿਚ (ਜੋ) ਰੌਦ੍ਰ ਰਸੀ ਜੋਧਾ ਹੋ ਜਾਂਦੇ ਹਨ (ਐਸੇ) ਸ਼੍ਰੀ ਹਰਿ ਗੋਵਿੰਦ ਚੰਦ ਜੀ ਦੇ ਚਰਨਾਂ ਨੂੰ (ਆਪਣੇ) ਸੀਸ ਤੇ ਟਿਕਾਕੇ ਬੰਦਨਾਂ ਕਰਦਾ ਹਾਂ।

ਹੋਰ ਅਰਥ:

ਦੂਸਰੀ ਸਤਰ ਦਾ-ਸ਼੍ਰੀ ਹਰਿਗੋਬਿੰਦ ਜੀ ਦੇ ਚਰਨਾਂ ਉਤੇ ਸਿਰ ਟਿਕਾਕੇ ਬੰਦਨਾ ਕਰਦਾ ਹਾਂ।

ਭਾਵ:

ਇਥੇ ਕਵਿ ਜੀ ਇਕ ਕਟਾਖਜ ਵਿਚ ਮੀਰੀ ਪੀਰੀ ਦਾ ਭੇਤ ਖੋਹਲਦੇ ਹਨ। ਹਿਰਦੇ ਵਿਚ ਬ੍ਰਹਮ ਗਜਾਨ ਵੱਸਣਾਂ ਨਾ ਕੇਵਲ ਸ਼ਾਂਤ ਰਸ ਦਾ ਕਮਾਲ ਹੈ, ਸਗੋਂ ਸ਼ਾਂਤਿ ਰਸ ਦੇ ਸਦਾ ਸਥਿਤ ਹੋਣ ਦਾ ਤੇ ਸੁਭਾਵ ਭੂਤ ਹੋਣ ਦਾ ਪਤਾ ਦਿੰਦਾ ਹੈ। ਫਿਰ ਸ਼ੰਕਾ ਹੁੰਦੀ ਹੈ ਕਿ ਜਦ ਅੰਦਰ ਬ੍ਰਹਮ ਗਜਾਨ ਹੈ, ਜਿਸਦਾ

ਸਥਾਈ ਭਾਵ ਨਿਰਵੇਦ ਹੈ ਤਾਂ ਬੀਰ ਰਸ-ਜਿਸਦਾ ਸਥਾਈ ਭਾਵ ਉਤਸਾਹ ਹੈ ਤੇ ਇਸ ਤੋਂ ਬੀ ਅੱਗੇ ਲੰਘਕੇ ਕ੍ਰੋਧ ਹੈ ਜੋਕਿ ਰੌਦ੍ਰ ਰਸ ਦਾ ਸਥਾਈ ਭਾਵ ਹੈ-ਕਿਵੇਂ ਅੰਦਰ ਆ ਵੱਸਦਾ ਹੈ? ਇਸਦਾ ਉੱਤਰ ਦਿੰਦੇ ਹਨ, ਕਿ ਜੁੱਧ ਵਿਚ ਜਾਕੇ ਰੌਦ੍ਰ ਰਸੀ ਰੰਗ ਜਮਾਉਂਦੇ ਹਨ, ਅਰਥਾਤ ਜੁੱਧ ਦੇ ਉਦੀਪਨ ਪ੍ਰਭਾਵ ਨਾਲ ਕ੍ਰੋਧ ਦਾ ਭਾਵ ਉਪਜਦਾ ਹੈ, ਇਉਂ ਉਪਜਿਆ ਕ੍ਰੋਧ ਸਥਾਈ ਨਹੀਂ ਹੁੰਦਾ ਪਰ 'ਸੰਚਾਰੀ' ਹੁੰਦਾ ਹੈ, ਓਪਰਾ ਆਉਂਦਾ ਤੇ ਓਪਰਾ ਟੁਰ ਜਾਂਦਾ ਹੈ, ਅੰਦਰ ਵਸਦੇ ਬ੍ਰਹਮ ਗਜਾਨ ਨੂੰ ਉਹ ਹਿਲਾ ਨਹੀਂ ਸਕਦਾ ਤੇ ਉਤਸਾਹ ਤੇ ਬ੍ਰਹਮ ਗਿਆਨ ਪਰਸਪਰ ਵਿਰੋਧੀ ਭਾਵ ਨਹੀਂ ਹਨ।

### ੯. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿ ਰਾਇ ਜੀ ਦਾ-ਮੰਗਲ।

ਕਰੇ ਰੰਕ ਰਾਜਾ ਅਧਿਕ, ਅਬਿ ਲੌ ਬਿਦਤਿ ਪ੍ਰਤਾਪ।
ਸ਼੍ਰੀ ਸਤਿਗੁਰ ਹਰਿਰਾਇ ਜੀ, ਹਰਤਾ ਪਾਪ ਕਲਾਪ ॥੯॥

ਅਧਿਕ = ਵੱਡੇ। ਅਧਿਕ ਰਾਜਾ ਕਰੇ = ਵੱਡੇ ਰਾਜੇ ਬਣਾ ਦਿਤਾ।
(ਅ) ਬਹੁਤਿਆਂ (ਗਰੀਬਾਂ) ਨੂੰ ਰਾਜਾ ਬਣਾ ਦਿੱਤਾ।

ਅਰਥ:

ਸ਼੍ਰੀ ਸਤਿਗੁਰੂ (ਗੁਰੂ) ਹਰਿਰਾਇ ਜੀ (ਆਪਣੇ ਮੁਮੋਖ੍ਰ ਸੇਵਕਾਂ ਦੇ) ਸਾਰੇ ਪਾਪਾਂ ਦੇ ਨਾਸ਼ ਕਰਨਹਾਰ (ਹਨ ਅਤੇ ਉਹਨਾਂ ਨੇ ਆਪਣੇ ਮਾਯਕ ਥੁੜਾਂ ਵਾਲੇ ਸੇਵਕਾਂ ਨੂੰ) ਰੰਕਾਂ ਤੋਂ ਵੱਡੇ ਰਾਜੇ ਕਰ ਦਿੱਤਾ, ਜਿਨ੍ਹਾਂ ਦਾ ਅਜ ਤੱਕ (ਜਗਤ ਵਿਚ) ਪ੍ਰਤਾਪ ਪ੍ਰਗਟ ਹੈ।

ਭਾਵ:

ਕਲਜਾਣ ਦੇ ਲੋੜਵੰਦਾਂ ਦੀ ਕਲਜਾਣ ਕੀਤੀ ਤੇ ਰੰਕਾਂ ਨੂੰ ਮਹਾਰਾਜੇ ਬਣਾਇਆ, ਫੂਲਕੇ ਰਾਜੇ ਤੇ ਮਹਾਰਾਜੇ ਹੋਰ ਜਗੀਰਦਾਰ, ਮਾਫੀਦਰ, ਆਦਿ ਆਪਦੇ ਵਰਾਂ ਨਾਲ ਹੋਏ ਸੇ।

### ੧੦. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ-ਮੰਗਲ।

ਬਾਲ ਬੈਸ ਬ੍ਰਿਧ ਗਜਾਨ ਮਹਿਂ, ਸਮਰਥ ਸ਼੍ਰੀ ਗੁਰਦੇਵ।
ਪਦ ਅਰਵਿੰਦਨਿ ਬੰਦਨਾ, ਮੁਕਤਿ ਪਾਇ ਜਿਨ ਸੇਵ ॥੧੦॥

ਅਰਥ:

ਸਮਰੱਥ ਸ਼੍ਰੀ ਗੁਰਦੇਵ (ਹਰਿ ਕ੍ਰਿਸ਼ਨ ਜੀ ਦੇ) ਚਰਨਾਂ ਕਵਲਾਂ ਪਰ ਮੇਰੀ ਨਮਸਕਾਰ ਹੈ ਜਿਨ੍ਹਾਂ ਦੀ ਸੇਵਾ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ (ਚਾਹੋ ਓਹ) ਉਮਰਾ ਵਿਚ ਬਾਲ ਹਨ (ਪਰ) ਗਜਾਨ ਵਿਚ ਬ੍ਰਿੱਧ ਹਨ।

ਭਾਵ:

ਬਾਲ ਅਵਸਥਾ ਵਿਚ ਬਾਲਿਕ ਅਚੇਤ ਤੋਂ ਨਿਰਬਲ ਹੁੰਦਾ ਹੈ ਨਾਲੇ ਆਪਣੇ ਸੇਵਕ ਨੂੰ ਸੁਤੰਤਰ ਕੁਛ ਦੇਣ ਤੋਂ ਅਸਮਰਥ ਹੁੰਦਾ ਹੈ ਪਰੰਤੂ ਬਾਲ ਉਮਰ ਸ੍ਵਰੂਪ ਸ਼੍ਰੀ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਗੁਰ ਅਵਤਾਰ ਹੋਣ ਕਰਕੇ ਬਾਲਕਪਨ ਦੀਆਂ ਤਿੰਨਾਂ ਹੀ ਕਮਜ਼ੋਰੀਆਂ ਤੋਂ ਰਹਿਤ ਹਨ। ਅਚੇਤਤਾ ਦੇ ਮੁਕਾਬਲੇ ਵਿਚ ਉਹ ਗਜਾਨ ਬ੍ਰਿੱਧ ਹਨ, ਨਿਰਬਲਤਾ ਦੇ ਮੁਕਾਬਲੇ ਵਿਚ ਉਹ ਪਰਮ ਸਮਰੱਥ ਹਨ ਤੇ ਆਪਣੇ ਸੇਵਕਾਂ ਨੂੰ ਸ੍ਵਤੰਤਰ ਹੀ ਮੁਕਤੀ ਵਰਗੇ ਦੁਰਲਭ ਪਦਾਰਥ ਦੇ ਦਾਤਾ ਹੋਣ ਕਰਕੇ ਸੁਤੰਤਰ ਦਾਤੇ ਹਨ ਤੇ ਸਫਲ ਸੇਵਜ ਹਨ, ਭਾਵ ਸ਼ਰੀਰਕ ਅਵਸਥਾ ਤੇ ਉਮਰਾ ਸਤਿਗੁਰੂ ਜਜੋਤੀ ਤੇ ਹਾਵੀ ਨਹੀਂ ਹਨ।

### ੧੧. ਇਸ਼੍ਟ ਗੁਰੂ-ਸ਼੍ਰੀ ਗੁਰੂ ਤੇਗ ਬਹਾਦਰ ਜੀ-ਮੰਗਲ।

ਹਿੰਦੁ ਧਰਮ ਤਰੁ ਮੂਲ ਕੋ, ਰਾਖਜੋ ਧਰਨਿ ਮਝਾਰ।
ਤੇਗ ਬਹਾਦਰ ਸਤਿਗੁਰੂ, ਤ੍ਰਿਣ ਸਮਾਨ ਤਨ ਡਾਰਿ ॥੧੧॥

ਅਰਥ:

(ਸ਼੍ਰੀ) ਸਤਿਗੁਰੂ ਤੇਗ ਬਹਾਦਰ ਜੀ ਨੇ ਤਿਣਕੇ ਵਤ (ਆਪਣੇ) ਸਰੀਰ ਨੂੰ ਤਜਿਕੇ ਹਿੰਦੂ ਧਰਮ (ਰੂਪੀ) ਬ੍ਰਿੱਛ ਦੀ ਜੜ੍ਹ ਨੂੰ (ਉਖੜਨੋ ਬਚਾਕੇ) ਧਰਤੀ ਵਿਚ ਰੱਖ ਲਿਆ (ਤਿੰਨ੍ਹਾਂ ਨੂੰ ਮੇਰੀ ਬੰਦਨਾਂ ਹੈ)।

ਕ. ਇਸ਼੍ਟ ਗੁਰੂ-ਸ਼੍ਰੀ ਗੁਰੂ ਗੋਬਿੰਦ ਸਿੰਘ ਜੀ-ਮੰਗਲ।

ਸਦਾ ਸੁਛੰਦ ਅਨੰਦਮਯ, ਦਾਸਨਿ ਬ੍ਰਿੰਦ ਮੁਕੰਦ।
ਸ਼੍ਰੀ ਗੁਰੂ ਗੋਵਿੰਦ ਸਿੰਘ ਜੀ, ਬੰਦੌਂ ਜੁਗ ਕਰ ਬੰਦਿ ॥੧੨॥

ਅਰਥ:

ਸਦਾ ਸੁਤੰਤਰ, ਅਨੰਦ ਸਰੂਪ (ਆਪਣੇ) ਸਾਰੇ ਦਾਸਾਂ ਨੂੰ ਮੁਕਤੀ ਦੇਣ ਵਾਲੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੋਵੇਂ ਹੱਥ ਜੋੜਕੇ ਨਮਸਕਾਰ ਕਰਦਾ ਹਾਂ।

ਅਬਿ ਬਰਨੌ ਸਤਿਗੁਰੁ ਕਥਾ, ਰਾਸ਼ਿ ਇਕਾਦਸ਼ ਮਾਂਹਿ।
ਤੇਗ ਬਹਾਦੁਰ ਜੀ ਜਥਾ, ਸ਼ੁਭ ਚਰਿੱਤ੍ਰ ਕਿਯ ਆਹਿ ॥੧੩ ॥

ਅਰਥ:

ਹੁਣ ਮੈਂ ਗਜਾਰਵੀਂ ਰਾਸ ਵਿਖੇ ਸ਼੍ਰੀ ਸਤਿਗੁਰੂ ਗੁਰੂ ਤੇਗ ਬਹਾਦਰ ਜੀ ਦੀ ਕਥਾ, ਜਿਵੇਂ ਜਿਵੇਂ (ਉਨ੍ਹਾਂ ਨੇ) ਸ਼ੁਭ ਚਰਿੱਤ੍ਰ ਕੀਤੇ ਹਨ, ਵਰਣਨ ਕਰਦਾ ਹੈ:-

ਸੂਚਨਾ:

ਯਾਰਵੀਂ ਰਾਸ ਦੇ ਗੁਰੂ ਮੰਗਲਾਂ ਵਿਚ ਹਰ ਦੂਸਰੇ ਦੋਹਰੇ ਵਿਚ ਤੇ ਦੋਹ ਥਾਈਂ ਹਰ ਦੋਹੇ ਵਿਚ ਨਮਸਕਾਰ ਕੀਤੀ ਹੈ। ਜਿਸ ਤੋਂ ਭਾਵ ਇਹ ਹੈ ਕਿ ਸਾਰੇ ਦੋਹਿਆਂ ਵਿਚ ਨਮਸਕਾਰ ਦਾ ਹੀ ਭਾਵ ਹੈ। ਜਿਵੇਂ ੩ ਵਿਚ ਨਹੀਂ ਪਰ ੪ ਵਿਚ ਨਮਸਕਾਰ ਲਿਖੀ ਹੈ, ੫ ਵਿਚ ਨਹੀਂ ਤੇ ਛੇ ਵਿਚ ਹੈ, ਸੱਤ ਤੇ ਅੱਠ ਵਿਚ ਨਮਸਕਾਰ ਲਿਖੀ ਹੈ ਨੌਂ ਵਿਚ ਨਹੀਂ ਤੇ ਦਸ ਵਿਚ ਹੈ, ਯਾਰਾਂ ਵਿਚ ਨਹੀਂ ਤੇ ਬਾਰਾਂ ਵਿਚ ਹੈ, ਇਹ ਪ੍ਰਕਰਣ ਦਾ ਰੌ ਦੱਸਦਾ ਹੈ ਕਿ ਸਾਰਿਆਂ ਵਿਚ ਨਮਸਕਾਰ ਦੀ ਸੰਭਾਵਨਾ ਹੈ।

[ਕਥਾ ਅਰੰਭ]

ਚੌਪਈ:

ਸੰਗਤਿ ਡੋਲਹਿ ਕਹੇ ਮਸੰਦ।
ਨਹਿਂ ਪ੍ਰਾਪਤਿ ਸਤਿਗੁਰ ਸੁਖਕੰਦ।
ਕਿਸ ਢਿਗ ਅਪਨੀ ਬਿਨੈ ਸੁਨਾਵੈਂ।
ਸਜਾਨੇ ਸਿੱਖ ਅਧਿਕ ਦੁਖ ਪਾਵੈਂ ॥੧੪॥
ਬੀਚ ਬਕਾਲੇ ਰੌਰ ਬਿਸਾਲਾ।
ਉਤਰਹਿਂ ਆਨਿ ਸੰਗਤਾਂ ਜਾਲਾ।
ਸੰਗ ਮਸੰਦ ਲਏ ਜਿਤ ਜਾਵੈਂ।
ਬਿਨ ਅਨੰਦ ਸੋਢੀ ਪੁਜਵਾਵੈਂ[1] ॥੧੫॥

[1]ਸੋਢੀ ਪੁਜਵਾਂਵਦੇ ਹਨ ਤੇ (ਸੰਗਤ) ਅਨੰਦ ਤੋਂ ਬਿਨਾਂ ਰਹਿੰਦੀ ਹੈ।

ਜਿਸ ਕੋ ਮੇਲ ਅਹੈ ਜਿਹ ਸਾਥ।
ਤਹਿਂ ਲੇ ਜਾਇ ਸੁਨਾਵਹਿ ਗਾਥ।
'ਇਹ ਗੁਰ ਪੂਰਨ ਅਜ਼ਮਤਵੰਤਾ।
ਪੁਰਹਿ ਕਾਮਨਾ ਜੋ ਚਿਤਵੰਤਾ ॥੧੬॥
ਅਬਿ ਗਾਦੀ ਪਰ ਇਸ ਕੋ ਜਾਨਹੁ।

ਹਾਥ ਜੋਰਿ ਧਨ ਦਿਹੁ ਸਨਮਾਨਹੁ।
ਕਰਹੁ ਪ੍ਰਸੰਨ ਸੁ ਬਾਂਛਤਿ ਪਾਵਹੁ।
ਨਿਸ ਦਿਨ ਮਨ ਮਹਿਂ ਚਰਨ ਮਨਾਵਹੁ' ॥੧੭॥
ਕਹੇ ਮਸੰਦਨਿ ਕੇ ਲਗਿ ਕਰਿ ਕੈ।
ਅਰਪਹਿਂ ਵਸਤੂ ਧਨ ਗਨ ਧਰਿ ਕੈ।
ਤਊ ਅਨੰਦ ਨ ਪ੍ਰਾਪਤਿ ਹੋਈ।
ਪੁਰਹਿ ਨ ਮਨ ਕੀ ਕਾਮਨ ਕੋਈ ॥੧੮॥
ਦੇ ਕਰਿ, ਰਿਦੈ ਬਿਸੂਰਤਿ ਫੇਰਿ।
ਦੂਸਰ ਕੋ ਪੂਜਤਿ ਨਰ[1], ਹੇਰਿ।
ਆਪਸ ਮਹਿਂ ਸਿਖ ਮਿਲਿ ਮਿਲਿ ਕਹੈਂ।
'ਅਰਪਿ, ਅਕੋਰ, ਨ ਨਿਰਨੈ ਲਹੈਂ[1] ॥੧੯॥
[1]ਕਹੇ ਮਸੰਦਨਿ ਕੇ ਹਮ ਦੇਤਿ।
ਗੁਰੁ ਕੌਡੀ ਨਹਿਂ ਰਖਹਿਂ ਨਿਕੇਤ[੪]।
ਅਜ਼ਮਤ ਜੁਤਿ ਹਮ ਲਖਹਿਂ ਨ ਕੋਈ।
ਕਬਹੁਂ ਨ ਕੀਨਸਿ ਕਾਮਨ ਹੋਈ[1]' ॥੨੦॥
ਇਮ ਸੋਢੀ ਸਭਿ ਆਇ ਬਕਾਲੇ।
ਬੈਠੇ ਮੰਜੀ ਪਾਇ ਬਿਸਾਲੇ।
ਸਿੱਖਨਿ ਕਹੁ ਬਿਰਮਾਵਨਿ ਕਰੈਂ।
ਦਰਬ ਲੇਨਿ ਕੀ ਆਸ਼ਾ ਧਰੈਂ ॥੨੧॥
[1]ਦਾਸਨਿ ਕੀ ਸਹਾਇਤਾ ਕਾਲ।
ਕੌਨ ਕਰਹਿ, ਬਨਿ ਹੈਂ ਤਬਿ ਸਜਾਲ[੧]।
ਗੁਰ ਕੇਹਰਿ ਬਿਨ ਕਿਮ ਬਨਿ ਆਵੈ।
ਪਾਜ ਸਾਂਗ ਕੌ ਲਗਿ ਨਿਬਹਾਵੈ ॥੨੨॥
ਜਿਮ ਨਟ ਚੱਕ੍ਰਵਰਤਿ ਬਨਿ ਜਾਇ।
ਕੋ ਆਇਸੁ ਮਾਨਹਿਂ ਹਿਤ ਲਾਇ।
ਸਤਿਗੁਰੁ ਬਿਨ, ਸੁਰ ਆਦਿਕ ਸਾਰੇ।
ਕੋ ਆਗਜਾ ਮਾਨਹਿਂ ਅਨੁਸਾਰੇ ॥੨੩॥

[1]ਦੂਜੇ (ਸੋਢੀ) ਨੂੰ (ਫੇਰ) ਪੁਰਸ਼ ਪੂੱਜਣ ਲਗ ਪੈਂਦੇ ਹਨ।

[1]ਭਾਵ ਨਿਸ਼ਚਾ ਨਹੀਂ ਹੁੰਦਾ ਕਿ ਗੁਰੂ ਕੌਣ ਹੈ?

[1]ਅਸਾਂ ਗੁਰੂ (ਨਮਿੱਤ ਕੀਤੀ ਮਾਇਆ ਵਿਚੋਂ) ਕੌਡੀ ਬੀ ਘਰ ਨਹੀਂ ਰੱਖਣੀਂ। ਇਸ ਕਰਕੇ ਮਸੰਦਾਂ ਦੇ ਆਖੇ ਦੇ ਦੇਂਦੇ ਹਾਂ।

[1]ਕੀਤੀ ਹੋਈ ਕਦੇ ਕਾਮਨਾ (ਪੂਰੀ) ਨਹੀਂ ਹੋਈ।

[1]ਸੇਵਕਾਂ ਦੀ ਸਹਾਇਤਾ ਵੇਲੇ ਗਿੱਦੜ ਬਣ ਜਾਂਦੇ ਹਨ, (ਸਹਾਇਤਾ ਗੁਰੂ ਬਿਨਾਂ) ਕੌਣ ਕਰੇ।

ਦੋਹਰਾ:
ਤੇਗ ਬਹਾਦਰ ਧਰਮ ਧੁਜ[1], ਧੀਰਜ ਧਰਨਿ ਮਨਿੰਦ।
ਗੋਪ ਰਹੈਂ ਕੁਛ ਕਹੈਂ ਨਹਿਂ, ਮੁਖ ਪ੍ਰਸੰਨ ਅਰਬਿੰਦ ॥੨੪॥

[1]ਧਰਮ ਹੀ ਜਿਸ ਦਾ ਝੰਡਾ ਹੈ, ਭਾਵ ਧਰਮ ਰੱਖਯਕ।

ਚੌਪਈ:
ਅੰਤਰ ਬ੍ਰਿਤੀ ਅਨੰਦ ਸੋ ਮਾਤੇ।
ਕਿਸਹੂੰ ਨਹਿਂ ਕਿਸ ਹੀ ਬਿਧਿ ਜਾਤੇ।
ਕਬਿ ਕਬਿ ਤੁਰੰਗ ਅਰੂਢਿ ਸਿਧਾਵੈਂ।
ਤਬਿ ਕੋਈ ਸਿਖ ਦਰਸ਼ਨ ਪਾਵੈ ॥੨੫॥
ਨਹਿਂ ਮਹਿਮਾ ਜਾਨੈਂ ਮਨ ਮਾਂਹੀ।
ਸਭਿ ਸੋਢੀਨਿ ਸਮਾਨ ਲਖਾਂਹੀ।
ਸਦਾ ਇਕੰਤ ਗੁਰੂ ਭਗਵੰਤ।
ਨਹੀਂ ਲਖਾਵਹਿਂ ਅਪਨਿ ਮਤੰਤ ॥੨੬॥
[1]ਧੀਰਮੱਲ ਕੇ ਬਡ ਬਿਸਤਾਰਾ।
ਗੋਪ ਗੁਰੂ ਇਤ ਧੀਰ ਮਝਾਰਾ[3]।

[1]ਧੀਰਮੱਲ ਨੇ ਬੜਾ ਪਸਾਰਾ ਕਰ ਰਖਿਆ ਹੈ, ਇਧਰ ਜੋ ਗੁਰੂ ਹੈ ਸੋ ਗੁਪਤ ਹੈ ਤੇ ਧੀਰਜ ਵਿਚ (ਇਸਥਿਤ) ਹੈ।

ਕਿਤਿਕ ਕਾਲ ਇਮ ਜਬਹੁਂ ਬਿਤਾਯਹੁ।
ਸਿੱਖਨਿ ਗਨ ਜਹਿਂ ਕਹਿਂ ਡਹਿਕਾਯਹੁ[1] ॥੨੭॥

[1]ਸਿੱਖ ਸਮੂਹ ਠਾਗੇ।

ਮਾਤ ਨਾਨਕੀ ਗੁਰ ਕੀ ਹੁਤੀ।
ਸਭਿ ਬਿਧਿ ਮਹਿਂ ਸੋ ਨੀਕੀ ਮਤੀ।
ਬਹੁਤ ਬ੍ਰਿਤਾਂਤ ਗੁਰੁਨਿ ਕੋ ਹੇਰਾ।
ਦੀਰਘ ਦਰਸਾ ਸੁਜਸੁ ਬਡੇਰਾ ॥੨੮॥
ਸ੍ਰੀ ਗੁਰੂ ਹਰਿਗੋਬਿੰਦ ਕੀ ਦਾਰਾ।
ਜਾਨਤਿ ਆਸ਼ੈ ਜਥਾ ਉਦਾਰਾ।
ਖਿਮਾ ਆਦਿ ਗੁਨ ਗਨ ਕੇ ਭਵਨੂ।
ਨਿਤ ਪ੍ਰਸੰਨ ਅੰਤਰ ਬ੍ਰਿਤਿ ਰਵਨੂ ॥੨੯॥
ਲੱਛਨ ਹੋਤਿ ਗੁਰੁਨਿ ਕੇ ਜੈਸੇ।
ਸਰਬ ਪ੍ਰਕਾਰ ਜਾਨਤੀ ਤੈਸੇ।
ਪਤਿ[1] ਪੌਤ੍ਰਾ[2] ਪਰਪੌਤ੍ਰਾ[3] ਹੋਇ।

[1]ਸ੍ਰੀ ਗੁਰੂ ਹਰਿਗੋਵਿੰਦ ਜੀ। [2]ਸ੍ਰੀ ਗੁਰੂ ਹਰਿਰਾਇ ਜੀ। [3]ਸ੍ਰੀ ਗੁਰੂ ਹਰਿਕ੍ਰਿਸ਼ਨ ਜੀ।

ਜਿਮ ਗੁਰਤਾ ਗਾਦੀ ਪਰ ਜੋਇ ॥੩੦॥
ਸੋ ਨਿਜ ਸੁਤ ਮਹਿਂ ਦੇਖਤਿ ਸਾਰੇ।
-ਬਿਦਤਹਿ ਨਹਿਂ- ਇਮ ਬਹੁਤ ਬਿਚਾਰੇ[1]।
ਸ਼੍ਰੀ ਗੁਰੁ ਹਰਿਗੁਵਿੰਦ ਪਤਿ ਕੇਰਾ।
ਪ੍ਰਥਮ ਸੁਨਜੋਂ ਬਚ ਕਹਜੋ ਬਡੇਰਾ ॥੩੧॥
'ਤੁਵ ਸੁਤ ਹੋਹਿ ਗੁਰੂ ਜਗ ਭਾਰੀ।
ਜਿਸ ਕੇ ਸੁਤ ਜਨਮਹਿ ਜਸੁ ਕਾਰੀ।'
ਸਿਮਰਿ ਸਿਮਰਿ ਇਮ ਮਾਤਾ ਮਨ ਮੈਂ।
ਚਿੰਤਾ ਬਸੀ ਹੋਤਿ ਨਿਸ ਦਿਨ ਮੈਂ ॥੩੨॥
ਸਿਖ ਸੰਗਤਿ ਸੰਸੈ ਮਹਿਂ ਡੋਲਤਿ।
ਥਿਰਤਾ ਲਹੈ ਨ ਕੋ ਕੁਛ ਬੋਲਤਿ।
ਬਹੁ ਬਿਚਾਰ ਕਰਿ ਇਕ ਦਿਨ ਮਾਤਾ।
ਗਈ ਸਪੁੱਤ੍ਰ ਨਿਕਟਿ ਸੁਖ ਰਾਤਾ ॥੩੩॥
ਬੈਠਿ ਸਮੀਪ ਮਾਧੁਰੀ ਬਾਨੀ।
ਕਹਿ ਸਮੁਝਾਵਹਿ ਸੁਮਤਿ ਮਹਾਨੀ।
'ਹੇ ਸੁਤ ! ਤੁਮ ਜਗ ਗੁਰੁ ਅਵਤਾਰਾ।
ਮੈਂ ਜਾਨਤਿ ਨੀਕੇ ਨਿਰਧਾਰਾ ॥੩੪॥
ਸਮ ਸੂਰਜ ਤੁਮ ਦਰਸ਼ਨ ਬਿਨਾ।
ਸਭਿ ਮਹਿਂ ਸੰਸੈ ਤਮ ਭਾ ਘਨਾ।
ਨਹਿਂ ਪ੍ਰਕਾਸ਼ ਨਿਸ਼ਚੈ ਕੋ ਪਾਵੈ[1]।
ਉਡ ਸ਼ਰੀਕ ਤੁਮਰੇ ਦਿਪਤਾਵੈਂ ॥੩੫॥
ਧੀਰਮੱਲ ਅਬਿ ਚੰਦ ਮਨਿੰਦ।
ਅਪਨੋ ਕਰਤਿ ਪ੍ਰਕਾਸ਼ ਬਿਲੰਦ।
ਨਹਿਂ ਬਿਕਸਤਿ ਹੈਂ ਸਿਖ ਅਰਬਿੰਦ।
ਜਿਨ ਮੈਂ ਸ਼ਾਤੀ ਸੁਖ ਮਕਰੰਦ[1] ॥੩੬॥
ਸੰਗ ਸੰਗਤਾਂ ਤਿਨ ਕੇ ਬ੍ਰਿੰਦ।
ਕਿਮ ਸੁਖ ਪਾਇਂ ਮਨਿੰਦ ਮਲਿੰਦ।
ਚਕਵੇ ਸੰਤ ਬਿਰਹ ਤੇ ਦੁਖੀ।
ਬਿਨ ਤੁਮ ਦੇਖੇ ਹੋਹਿਂ ਨ ਸੁਖੀ ॥੩੭॥
ਰਜਨੀ ਪਰੀ ਦੁਰਨਤਾ ਹੋਤਿ[1]।
ਸਿੱਖੀ ਮਗ ਕਿਮ ਚਲਿਬੋ ਹੋਹਿ।
ਗੁਰੁਤਾ ਗਾਦੀ ਸਜੰਦਨ ਮਹਾਂ।

[1]ਪ੍ਰਗਟਦੇ ਨਹੀਂ ਇਸ ਤਰ੍ਹਾਂ ਬਹੁਤ ਬਿਚਾਰਦੀ ਹੈ।

[1]ਨਿਸ਼ਚਾ ਰੂਪੀ ਪ੍ਰਕਾਸ਼ ਨਹੀਂ ਕੋਈ ਪਾਂਵਦਾ।

[1]ਸ਼ਾਂਤੀ ਸੁਖ ਰੂਪ ਰਸ।

[1]ਆਪਣੇ ਛਿਪਣੇ ਕਰਕੇ।

ਸੂਰਜ ਆਪ ਅਰੂਢਹੁ ਤਹਾਂ ॥੩੮॥
ਪਾਇ ਪ੍ਰਕਾਸ਼ ਆਪ ਕੌ ਭਲੇ।
ਸੰਗਤਿ ਸਭਿ ਸਿੱਖੀ ਮਗ ਚਲੇ।
ਕਿਮ ਤੁਮ ਕਹੁ ਐਸੇ ਬਨਿ ਆਇ।
ਲਾਖੇਂ ਨਰਨਿ ਅਲੰਬ ਸਦਾਇ' ॥੩੯॥
ਸੁਨਿ ਜਨਨੀ ਕੇ ਬੈਨ ਸੁਹਾਏ।
ਬੰਦਨ ਕੀਨਸਿ ਗ੍ਰੀਵ ਨਿਵਾਏ।
ਨਹਿਂ ਕੋ ਉੱਤਰ ਕੈਸੇ ਦੀਨਸਿ।
ਅੰਤਰ ਬ੍ਰਿਤੀ ਏਕਰਸ ਲੀਨਸਿ ॥੪੦॥
ਜਾਨਿ ਨਾਨਕੀ ਸੁਤ ਕੇ ਮਨ ਕੀ।
ਨਹੀਂ ਕਾਮਨਾ ਜਿਨ ਪ੍ਰਗਟਨਿ ਕੀ।
ਰਿਦੇ ਅਨੇਕ ਬਿਚਾਰ ਬਿਚਾਰਤਿ।
ਗੁਰੁ ਬਨਿ ਬੈਠਹਿਂ ਤਿਮ[1] ਉਰ ਧਾਰਤਿ ॥੪੧॥

[1]ਜਿਵੇਂ) ਗੁਰੂ ਬਣ ਕੇ ਬੈਠਨ ਤਿਵੇਂ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ ਰਾਸੇ 'ਮਾਤ ਨਾਨਕੀ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥੧॥

## ੨. [ਭਾਈ ਗੜ੍ਹੀਆ ਤੇ ਦ੍ਵਾਰਕਾ ਦਾਸ ਬਕਾਲੇ ਆਏ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩

ਦੋਹਰਾ:

ਨਿਜ ਨੰਦਨ ਕੋ ਗੁਰੂ ਹਿਤ, ਕਰਤਿ ਅਨੇਕ ਉਪਾਇ[1]।
ਚਿਤ ਮਹਿਂ ਮਤਿ ਠਹਿਰਾਇ ਕਰਿ, ਉੱਦਮ ਤੇ ਸੁਖ ਪਾਇ[1] ॥੧॥

[1](ਗੁਰਿਆਈ ਵਿਦਤ ਕਰਨ ਲਈ) ਅਪਣੇ ਪੁੱਤ੍ਰ ਨੂੰ (ਸਮਝਾਵਨ) ਵਾਸਤੇ ਅਨੇਕ ਯਤਨ ਕਰਦੀ ਹੈ।

[1]ਚਿਤ ਵਿਚ (ਇਹ) ਸੁਮੱਤੀ ਨਿਸ਼ਚੇ ਕੀਤੀ ਕਿ ਸੁਖ ਦੀ ਪ੍ਰਾਪਤੀ ਉੱਦਮ ਨਾਲ ਹੀ ਹੋਇਆ ਕਰਦੀ ਹੈ।

ਚੌਪਈ:

ਪੂਰਬ ਕੋ ਬਿਵਹਾਰ ਚਿਤਾਰਾ[1]।
ਇਕ ਸਿਖ ਕੋ ਨਿਜ ਨਿਕਟਿ ਹਕਾਰਾ।
ਕਹਿ ਤਿਸ ਤੇ ਪੱਤ੍ਰੀ ਲਿਖਵਾਈ।
ਸ਼੍ਰੀ ਗੁਰੁ ਅਮਰ ਅੰਸ ਬੁਲਵਾਈ ॥੨॥

[1]ਭਾਵ ਛੇਵੇਂ ਪਾਤਸ਼ਾਹ ਦਾ ਵਰ ਰੂਪ ਕਥਨ।

ਗੜ੍ਹੀਆ ਸਿੱਖ ਰਹੈ ਤਿਸ ਥਾਨ।
ਤਿਸ ਢਿਗ ਪਠੀ ਪੱਤ੍ਰਿਕਾ ਜਾਨਿ।
-ਸੋ ਜੇ ਅਇ ਕਹੈ ਮਮ ਨੰਦ[1]।
ਸਮਝਾਵਹਿ ਹਿਤ ਬਾਕ ਬਿਲੰਦ ॥੩॥

[1]ਮੇਰੇ ਪੁੱਤ੍ਰ ਨੂੰ?

ਮਾਨਹਿ ਕਹ੍ਯੋ[1], ਪ੍ਰਗਟ ਜਗ ਹੋਇ।
ਦਰਸ਼ਨ ਕਰਹਿ ਆਨਿ ਸਭਿ ਕੋਇ-।
ਗਮਨ੍ਯੋ ਸਿਖ ਲੈ ਗੋਇੰਦਵਾਲ।
ਉਲੰਘ੍ਯੋ ਮਾਰਗ ਸਗਰੋ ਚਾਲਿ ॥੪॥

[1]ਕਿਹਾ ਮੰਨ ਜਾਵੇਗਾ।

ਸ਼੍ਰੀ ਗੁਰ ਅਮਰਦਾਸ ਕੋ ਅੰਸ਼।
ਜਾਇ ਬਿਲੋਕੇ ਜਨ ਸ਼ੁਭ ਹੰਸ।
ਮਸਤਕ ਟੇਕਿ ਪੱਤ੍ਰਿਕਾ ਦਈ।
ਭਨੀ ਬਾਰਤਾ ਜੈਸੇ ਭਈ ॥੫॥
ਸਭਿ ਮਹਿਂ ਮੁੱਖ੍ਯ ਦ੍ਵਾਰਕਾ ਦਾਸ।
ਲੀਨਿ ਪੱਤ੍ਰਿਕਾ 'ਹਮਰੇ ਪਾਸ।
ਲਿਖ੍ਯੋ ਸ ਤੇਗ ਬਹਾਦਰ ਮਾਤਾ[1]।
-ਤੁਮ ਉਪਕਾਰੀ ਸਭਿ ਸੁਖ ਦਾਤਾ ॥੬॥

[1]ਸਾਡੇ ਵੱਲ ਲਿਖਿਆ ਹੈ ਸ਼੍ਰੀ ਤੇਗ ਬਹਾਦਰ ਜੀ ਦੀ ਮਾਤਾ ਨੇ।

ਮਾਨਨੀਯ ਜਗ ਕੇ ਗੁਨਖਾਨੀ।
ਉੱਜਲ ਮਸਤਕ ਸ਼ੁਭ ਬਰਦਾਨੀ।
ਠਟਹੁ ਮ੍ਰਿਜਾਦ ਗੁਰੂ ਘਰ ਕੇਰੀ।
ਕਰ੍ਯੋ ਤੁਮਾਰੋ ਕੋਇ ਨ ਫੇਰੀ ॥੭॥

ਸਭਿਹਿਨਿ ਕੇ ਮਹਾਨ ਇਸ ਥਾਨ।
ਬਡੇ ਗੁਰੂ ਕੇ ਅੰਸ਼ ਸੁਜਾਨਿ।
ਅਬਿ ਸੋਢੀ ਕਲ ਮਹਿਂ ਬਡ ਰੌਰਾ।
ਤੁਮਹਿਂ ਬਨਹਿਂ ਆਵਨਿ ਇਸ ਠੌਰਾ ॥ ੮ ॥
ਉਚਿਤ ਬਾਰਤਾ ਇਨ ਮਹੁਂ ਕੀਜਹਿ।
ਗੁਰਤਾ ਗਾਦੀ ਸ਼ੂੰਨ ਪਿਖੀਜਹਿ।
ਮਨਿ ਸੰਗਤਿ ਕੇ ਸੰਸੈ ਮਹਾਂ।
ਭ੍ਰਮਤਿ ਇਤਹਿ ਉਤਿ ਲਾਖਹੁਂ ਇਹਾਂ ॥ ੯ ॥
ਬਿਨ ਮਲਾਹੁ ਜਿਮ ਤਰੀ ਭ੍ਰਮੰਤੀ।
ਨ੍ਰਿਪਤ ਦੁਰੇ, ਨਹਿਂ ਚਮੂੰ ਥਿਰੰਤੀ।
ਤਥਾ ਸੰਗਤਾਂ ਬਹੁ ਅਕੁਲਾਈ।
ਕਰਿ ਡੇਰੇ ਉਤਰੀ ਸਮੁਦਾਈ ॥ ੧੦ ॥
'ਨਿਰਨੈ ਗੁਰੁ ਹੋਹਿ' ਇਮ ਚਾਹੈਂ।
ਹਿਤ ਦਰਸ਼ਨ ਕੇ ਰਿਦੈ ਉਮਾਹੈਂ।
ਮਮ ਸਤ ਨਹਿਂ ਨਿਕਸਹਿ, ਰਹਿ ਘਰੇ।
ਨਹਿਨ ਜਨਾਇ ਅਪਨਿਪੌਂ ਕਰੇ[1] ॥ ੧੧ ॥ [1]ਆਪਣਾ ਆਪ ਜਣਾਉਣਾ ਨਹੀਂ ਕਰਦਾ।
ਆਪ[†] ਆਇ ਕਰਿ ਸਕਲ ਨਿਹਾਰਹੁ। [†]ਪਾ:-ਆਇ।
ਰਿਦੈ ਅਨੁਚਿਤੈ ਉਚਿਤ ਬਿਚਾਰਹੁ।
ਕਰਹੁ ਸਥਾਪਨਿ ਮਿਟਿ ਹੈ ਰੌਰਾ।
ਪਰਖਹੁ ਨਿਜ ਹੌਰਾ ਅਰੁ ਗੌਰਾ-' ॥ ੧੨ ॥
ਪਠਤਿ ਦ੍ਵਾਰਕਾ ਦਾਸ ਹੁਲਾਸੇ।
ਹਿਤ ਚਲਿਬੇ ਕਹੁ ਬਾਕ ਬਿਲਾਸੇ।
ਭਾਈ ਗੜ੍ਹੀਆ ਸਿੱਖ ਪੁਰਾਤਨ।
ਜਾਨਤਿ ਗੁਰੁ ਘਰ[†] ਕੀ ਸਭਿ ਬਾਤਨਿ ॥ ੧੩ ॥ [†]ਪਾ:-ਢਿਗ।
ਤਿਹ ਕੋ ਲੇ ਕਰਿ ਸੰਗ ਸਿਧਾਏ।
ਅਪਰ ਭ੍ਰਾਤ ਭ੍ਰਿਤ[1] ਲੈ ਸਮਦਾਏ। [1]ਦਾਸ।
ਜਾਇ ਪਹੂਚੇ ਨਿਕਟਿ ਬਕਾਲੇ।
ਗ੍ਰਾਮ ਪ੍ਰਵੇਸ਼ਨਿ ਪਗ ਨਹਿਂ ਚਾਲੇ[1] ॥ ੧੪ ॥ [1]ਪਿੰਡ ਵਿੱਚ ਵੜਨ ਨੂੰ ਕਦਮ ਨਹੀਂ ਚੱਲਦਾ।
ਖਰੇ ਬਿਚਾਰਤਿ ਚਿਤ ਉਪਜਾਵੈਂ।

-ਜੇ ਘਰ ਤੇਗ ਬਹਾਦਰ ਜਾਵੈਂ।
ਧੀਰਮੱਲ ਮਾਨੀ ਅਨਖੈ ਹੈ[1]।
ਅਪਨਿ ਆਪ ਜੋ ਬਡਾ ਕਹੈ ਹੈ ॥੧੫॥
ਜੇ ਕਰਿ ਧੀਰਮੱਲ ਕੇ ਜਾਇਂ।
ਬਿਨਾ ਜੋਗਤਾ ਇਹ ਲਖਿ ਪਾਇ।
ਹਮ ਕੋ ਦੋਨਹੁਂ ਸਦਨ ਸਮਾਨ-।
ਬੈਠਿ ਰਹੇ ਇਮ ਗਿਨਤੀ ਠਾਨਿ ॥੧੬॥
ਕੇਤਿਕ ਕਾਲ ਬਿਤਾਇ ਤਹਾਂ ਸ।
ਬੋਲਜੋ ਤਬਹਿ ਦੂਾਰਕਾ ਦਾਸੁ।
'ਭੋ ਗੜ੍ਹੀਆ ! ਤੂੰ ਸਿੱਖ ਪੁਰਾਨੋ।
ਅਧਿਕ ਚਰਿੱਤ੍ਰ ਗੁਰੁਨਿ ਕੋ ਜਾਨੋ ॥੧੭॥
ਕਿਸੂ ਵਸਤੁ ਕੀ ਗਿਨਤਿ ਨ ਕਰੀਅਹਿ।
ਜਪੁ ਮਹੁਂ ਲਿਖਜੋ ਸੁ ਰਿਦੈ ਬਿਚਰੀਅਹਿ।
-ਥਾਪਿਆ ਨ ਜਾਇ ਕੀਤਾ ਨ ਹੋਇ।
ਆਪੇ ਆਪਿ ਨਿਰੰਜਨੁ ਸੋਇ- ॥੧੮॥
ਤੇਗ ਬਹਾਦਰ ਗੁਰੁ ਹੈ ਸਾਚੋ।
ਕੌਨ ਹਟਾਇ ਸਕਹਿ ਤਿਹ ਕਾਚੋ।
ਕਿਸ ਤੇ ਥਾਪਜੋ ਜਾਇ ਨ ਸੋਇ।
ਆਪੇ ਆਪ ਕਰੈ ਸੋ ਹੋਇ ॥੧੯॥
ਤਜਿ ਗਿਨਤੀ ਤਿਨ ਕੇ ਘਰ ਚਲੀਅਹਿ।
ਪੂਰਬ ਪਹੁਂਚਿ ਨਾਨਕੀ ਮਿਲੀਅਹਿ।'
ਏਵ ਪਰਸਪਰ ਮਤ ਕੋ ਕਰਿ ਕੈ।
ਗ੍ਰਾਮ ਪ੍ਰਵੇਸ਼ੇ ਹਰਖ ਸੁ ਧਰਿ ਕੈ ॥੨੦॥
ਸ਼੍ਰੀ ਗੁਰੁ ਤੇਗ ਬਹਾਦਰ ਘਰੇ।
ਜਾਇ ਨਾਨਕੀ ਦਰਸ਼ਨ ਕਰੇ।
ਸ਼੍ਰੀ ਗੁਰੁ ਅਮਰ ਅੰਸ ਕੋ ਜਾਨੈ।
ਦੇਖਤਿ ਉਠੀ ਬੰਦਨਾ ਠਾਨੈ ॥੨੧॥
ਭਾਈ ਗੜ੍ਹੀਏ ਬੰਦਨ ਕੀਨਿ।
ਗੁਰੁਸਿਖ ਕੋ ਆਸ਼ਿਖ ਬਹੁ ਦੀਨਿ।
ਸਾਦਰ ਬੈਠਿ ਗਏ ਹਰਖਾਇ।
ਕੁਸ਼ਲ ਪ੍ਰਸ਼ਨ ਕਰਿ ਕਰਿ ਬਹੁ ਭਾਇ ॥੨੨॥

[1]ਗੁੱਸਾ ਕਰੇਗਾ।

ਗੜ੍ਹੀਏ ਕੀਨਸਿ ਬਾਕ ਬਿਲਾਸੁ।
'ਜੇ ਗੁਰ ਪ੍ਰਗਟਹਿਂ ਤੁਮਹੁ ਅਵਾਸ।
ਸਤਿ ਸੰਗਤਿ ਧਨ ਕੇਤਿਕ ਦਿਹੋ[1]?
ਕਰਹੁ ਅਚਾਵਨਿ ਮਾਤਾ! ਕਹੋ[†]' ॥੨੩॥

[1]ਸਾਧ ਸੰਗਤਿ ਨੂੰ ਧਨ ਕਿਤਨਾ ਦਿਓਗੇ?

[†]ਗੜੀਆ ਜੀ ਗਜਾਤਗੇਯ ਸਿੱਖ ਹਨ, ਮਾਤਾ ਜੀ ਨੂੰ ਲਾਡ ਨਾਲ ਬਿਲਾਸ ਦੇ ਬਚਨ ਕਹਿ ਰਹੇ ਹਨ ਕਿ ਜੇ ਅਸੀਂ ਗੁਰੂ ਜੀ ਨੂੰ ਪ੍ਰਗਟ ਹੋਣਾ ਮਨਾ ਲਈਏ ਤਾਂ ਸਾਧ ਸੰਗਤਿ ਨੂੰ ਕਿੰਨਾ ਧਨ ਦਿਓਗੇ ਤੇ ਮੈਨੂੰ ਕੀਹ ਖੁਆਓਗੇ। ਗੜ੍ਹੀਆ ਜੀ ਕੋਈ ਲਾਲਚ ਨਹੀਂ ਕਰ ਰਹੇ, ਕਿਉਂਕਿ ਉਨ੍ਹਾਂ ਦੇ ਧਨ ਆਦਿ ਕੁਛ ਨਹੀਂ ਲਿਆ ਤੇ ਜੋ ਮੰਗਿਆ ਹੈ ਉਹ ਬੀ ਸਾਧ ਸੰਗਤਿ ਲਈ, ਆਪਣੇ ਲਈ ਨਹੀਂ, ਪਰ ਮਾਤਾ ਜੀ ਨੇ ਝੱਟ ਕਿਹਾ ਹੈ ਕਿ ਦਸ ਹਜ਼ਾਰ ਦੇਸਾਂ। ਅਰਥਾਤ ਜਿਵੇਂ ਅਰਦਾਸੇ ਵਿਚ ਦੋ ਕੌਡੀਆਂ ਯਾ ਦੋ ਪੈਸੇ ਹੱਥ ਵਿੱਚ ਲਈਦੇ ਹਨ ਤਿਵੇਂ ਮਾਤਾ ਜੀ ਨੇ ਇਹ ਰਕਮ ਅਰਦਾਸ ਦੀ ਆਖੀ ਹੈ, ਇਹ ਉਨ੍ਹਾਂ ਦੀ ਸੰਗਤਿ ਵਿੱਚ ਸ਼ਰਧਾ ਤੇ ਗੁਰਸਿੱਖ ਦੇ ਬਚਨ ਪਰ ਭਾਵਨਾ ਦੱਸਦੀ ਹੈ।

ਜਨਨੀ ਕੋ ਸੁਨਿ ਮਨ ਹਰਖਾਨਾ।
ਦਸ ਹਜ਼ਾਰ ਦੇਵਨਿ ਕੋ ਮਾਨਾ।
ਗੜ੍ਹੀਏ ਧਾਰਿ ਅਨੰਦ ਬਿਲੰਦ।
ਕਰਿ ਅਰਦਾਸ ਹਾਥ ਦ੍ਵੈ ਬੰਦਿ ॥੨੪॥
ਤਬਿ ਗੁਰੁ ਅੰਸ਼ ਦ੍ਵਾਰਕਾ ਦਾਸ।
ਕੁੰਕਮ ਨਾਲੀਏਰ ਲੈ ਪਾਸਿ।
ਗੁਰਮੁਖ ਗੜ੍ਹੀਆ ਨਿਜ ਸੰਗ ਲੀਨਿ।
ਗਮਨੇ ਸ਼੍ਰੀ ਗੁਰੂ ਜਹਾਂ ਅਸੀਨ ॥੨੫॥
ਪਿਖਿ ਗੁਰ ਅਮਰ ਅੰਸ਼ ਹਰਖਾਏ।
ਖਰੇ ਹੋਇ ਮਿਲਿ ਕੰਠ ਲਗਾਏ।
ਸਭਿ ਗ੍ਰਿਹ ਕੁਸ਼ਲ ਬੂਝਿ ਬੈਠਾਏ।
ਆਦਰ ਕਰਿ ਬਚ ਮਧੁਰ ਸਹਾਏ ॥੨੬॥
ਪਿਖਤਿ ਦ੍ਵਾਰਕਾਦਾਸ ਅਨੰਦੇ।
ਉਸਤਤਿ ਕੀਨਸਿ ਗੁਰੂ ਬਿਲੰਦੇ।
'ਤੁਮ ਜਗ ਤਾਰਨ ਕਾਰਨ ਆਏ।
ਛਪ ਕੇ ਬੈਠਨਿ ਕਿਮ ਇਹ ਭਾਏ[†] ॥੨੭॥

[†]ਪਾ:-ਥਾਏ।

ਅਬਹਿ ਸਿੰਘਾਸਨਿ ਸਜਹੁ ਬਿਸਾਲ।
ਦੇਹੁ ਦਰਸ ਜਗ ਕਰਹੁ ਨਿਹਾਲ।'
ਇਤਯਾਦਿਕ ਕਹਿ ਬਿਨੈ ਬਡੇਰੀ।
ਕੁੰਕਮ ਤਿਲਕ ਕਰਜੋ ਤਿਸ ਬੇਰੀ ॥੨੮॥
ਪੂਜਾ ਭੇਟ ਨਾਲੀਅਰ ਧਰਜੋ।

ਪੁਨ ਸਤਿਗੁਰੁ ਕੁਛ ਨਹੀਂ ਉਚਰਜੋ।
ਕਿਤਿਕ ਸਿੱਖ ਐਸੀ ਬਿਧਿ ਹੇਰੀ।
ਪਰੇ ਚਰਨ ਧਰਿ ਭੇਟ ਘਨੇਰੀ ॥ ੨੯ ॥
ਮਾਤ ਨਾਨਕੀ ਭਈ ਅਨੰਦ।
ਜਾਚਕ ਦੈ ਕਰਿ ਦਰਬ ਬਿਲੰਦ[1]।

[1]ਭਾਵ ਮੰਗਤਿਆਂ ਨੂੰ ਧਨ ਵੰਡਿਆ।

ਬਾਰਿ ਬਾਰਿ ਜਾਵਤਿ ਬਲਿਹਾਰੇ।
ਸੁਤ ਸ਼ੋਭਾ ਕੋ ਅਧਿਕ ਨਿਹਾਰੇ ॥ ੩੦ ॥
ਪ੍ਰੇਮੀ ਸਿਖ ਸ਼ਰਧਾ ਜਿਨ ਆਈ।
ਕੇਤਿਕ ਆਵਤਿ ਗੁਰੁ ਸ਼ਰਨਾਈ।
ਧਨੀ ਮਸੰਦ ਮਹਾਂ ਅਭਿਮਾਨੀ।
ਨਹਿ ਮਾਨੀ ਮਹਿਮਾਂ ਅੱਗਜਾਨੀ ॥ ੩੧ ॥
ਯਾਂ ਤੇ ਦੇਸ਼ ਬਿਦੇਸ਼ਨਿ ਸੰਗਤਿ।
ਲਹੀ ਨ ਗੁਰੂ ਪ੍ਰੇਮ ਕੀ ਰੰਗਤ।
ਸਕਲ ਮਸੰਦਨਿ ਦਿਸ਼ਾ ਨਿਹਾਰੈਂ।
-ਜਿਸ ਦਿਸ਼ਿ ਹੁਇ ਇਹ ਸੁਜਸੁ ਉਚਾਰੈਂ ॥ ੩੨ ॥
ਸੋ ਗੁਰੁ ਹੋਵਤਿ ਹਮ ਤਿਹ ਮਾਨੈਂ।
ਅਰਪਨਿ ਸਰਬ ਉਪਾਇਨ ਠਾਨੈਂ-।
ਗ੍ਰਾਮ ਬਕਾਲੇ ਕੇ ਚਹੁ ਫੇਰੇ।
ਜਹਿਂ ਕਹਿਂ ਪਰੇ ਸੰਗਤਾਂ ਡੇਰੇ ॥ ੩੩ ॥
ਜੋ ਜੋ ਜਿਸ ਜਿਸ ਦੇਸ਼ ਮਸੰਦ।
ਸੰਗਤਿ ਤਹਿਂ ਤਹਿਂ ਤਿਸਹਿ ਮਿਲੰਦ[1]।

[1]ਮਿਲਦੀ ਹੈ।

ਪਰਖਹਿਂ ਗੁਰੂ ਨਮਿਤ ਸਭਿ ਮਾਂਹੀ[1]।

[1]ਗੁਰੂ ਲਈ ਸਾਰ (ਸੋਢੀਆਂ) ਵਿਚ ਪ੍ਰੀਖਿਆ ਕਰਦੇ ਫਿਰਦੇ ਹਨ।

ਭਰਮਤਿ ਭੂਲੇ ਭਟਕਾਂ ਖਾਂਹੀ ॥ ੩੪ ॥
ਕੇਤਿਕ ਦਿਵਸ ਦ੍ਵਾਰਕਾ ਦਾਸ।
ਬਸਤਿ ਭਯੋ ਸ਼੍ਰੀ ਸਤਿਗੁਰੂ ਪਾਸ।
ਬੋਲਹਿਂ ਕਬਿ ਕਬਿ ਤਿਸ ਕੇ ਸਾਥ।
ਸਾਰ ਅਸਾਰ ਸੁਨਾਵਹਿਂ ਨਾਥ ॥ ੩੫ ॥
ਨਾਂਹਿ ਤ ਮੋਨ ਰਹਹਿਂ ਗੁਰੁ ਸਦਾ।
ਪ੍ਰੇਮ ਵਿਰਾਗ ਕਥਹਿਂ ਜਦ ਕਦਾ।
ਬ੍ਰਹਮ ਗਜ੍ਯਾਨ ਕੇ ਤਰਨਿ[1] ਸੁਹਾਇ।

[1]ਸੂਰਜ।

ਭਗਤਿ ਕਿਰਨ ਜਿਸ ਪਰ ਪਰਿ ਜਾਇ[1] ॥੩੬॥
ਭਰਮ ਤਿਮਰ ਕੋ ਤੁਰਤ ਬਿਨਾਸਹਿ।
ਪ੍ਰਭੁ ਕੋ ਪ੍ਰੇਮ ਸੁ ਰਿਦੈ ਪ੍ਰਕਾਸ਼ਹਿ।
ਸ਼੍ਰੀ ਗੁਰੁ ਦਰਬ ਬ੍ਰਿੰਦ ਕੋ ਲੈ ਕੈ।
ਸਰਬ ਦ੍ਵਾਰਕਾ ਦਾਸਹਿ ਦੈ ਕੈ[†] ॥੩੭॥
ਸਾਦਰ ਬਿਦਾ ਕਰਯੋ, ਘਰ ਗਯੋ।
ਗੜੀਆ ਗੁਰੁ ਢਿਗ ਰਹਿਤੋ ਭਯੋ।
ਪੁਨ ਸ਼੍ਰੀ ਤੇਗ ਬਹਾਦਰ ਦਜਾਲ।
ਇਸ ਬਿਧਿ ਕਿਤਿਕ ਬਿਤਾਯਹੁ ਕਾਲ ॥੩੮॥

[1]ਜਿਸ ਤੇ ਪੈ ਜਾਵੇ।

[†]ਸਾਰੀ ਮਾਇਆ ਤੋਂ ਭਾਵ ਹੈ ਕਿ ਜੋ ਕੁਛ ਮਾਇਆ ਭੇਟਾ ਆਈ ਸੀ ਉਨ੍ਹਾਂ ਵਲੋਂ ਜਿਨ੍ਹਾਂ ਨੇ ਕੇਵਲ ਗੜੀਏ ਦੇ ਅਰਦਾਸੇ ਤੇ ਤਿਲਕ ਦੇਣ ਤੋਂ ਗੁਰੂ ਮੰਨ ਲਿਆ ਸੀ, ਉਹ ਸਾਰੀ ਉਨ੍ਹਾਂ ਨੂੰ ਦਿੱਤੀ, ਸਤਿਕਾਰ ਯੋਗ ਪ੍ਰਾਹੁਣੇ ਨੂੰ ਵਿਦੈਗੀ ਵਜੋਂ। ਅੱਗੇ ਦੱਸਦੇ ਹਨ ਕਿ ਗੜ੍ਹੀਆ ਜੀ ਗੁਰੂ ਜੀ ਦੇ ਪਾਸ ਹੀ ਟਿੱਕ ਗਏ ਹਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਮੀ ਰਾਸੇ 'ਸ਼੍ਰੀ ਤੇਗ ਬਹਾਦਰ ਢਿਗ ਦ੍ਵਾਰਕਾ ਦਾਸ ਆਗਵਨਿ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥੨॥

## ੩. [ਮੱਖਣ ਸ਼ਾਹ]

੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪

ਦੋਹਰਾ:

ਗੁਰਤਾ ਮਹਿਂ ਰੌਰਾ ਪਰਯੋ,
ਠੀਕ ਨਹੀਂ ਠਹਿਰਾਇ।
ਸਕਲ ਸਿੱਖਯ ਸੰਗਤਿ ਰਿਦੈ,
ਚਹਿਤਿ ਗੁਰੂ ਬਿਦਤਾਇ ॥੧॥

ਚੌਪਈ:

ਮੱਖਣ ਸ਼ਾਹੁ[†] ਏਕ ਸਿਖ ਭਾਰਾ।

[†]ਭਾਈ ਗਿਆਨ ਸਿੰਘ ਜੀ ਗਿਆਨੀ ਨੇ ਆਪਣੀ ਤ੍ਵਾਰੀਖ ਖਾਲਸਾ ਵਿੱਚ ਮੱਖਣ ਸ਼ਾਹ ਬਾਬਤ ਐਉਂ ਲਿਖਿਆ ਹੈ:– ਮੱਖਣ ਸ਼ਾਹ ਜ਼ਿਲੇ ਜੇਹਲਮ ਟਾਂਡੇ ਪਿੰਡ ਦਾ ਵਣਜਾਰਾ ਸਿੱਖ ਸੀ, ਦਸ ਹਜ਼ਾਰ ਬੈਲ ਤੇ ਕਈ ਬੇੜੇ ਉਸਦੇ ਵਪਾਰ ਵਿਚ ਚਲਦੇ ਸੇ। ਹੁਣ ਉਸਦੀ ਸੰਤਾਨ ਦੇ ਚਾਰ ਪਿੰਡ ਕੁੰਦਨ ਪੁਰ, ਰਾਜੇ ਵਾਲਾ ਆਦਿਕ ਸਿਆਲਕੋਟ ਦੇ ਪਰਗਣੇ ਵਸਦੇ ਹਨ, ਓਹ ਬੀ ਮਨੋਂ ਤਨੋਂ ਗੁਰੂ ਕੇ ਸਿਦਕੀ ਸਿੱਖ ਹਨ।

ਗੁਰੁਸਿੱਖੀ ਕੋ ਮਹਦ ਅਧਾਰਾ।
ਕਰਿ ਸੌਦਾ ਬਹੁ ਬਢਯੋ ਜਹਾਜ।
ਅਨਿਕ ਵਸਤੁ ਲੇ ਬਣਜਨਿ[†] ਕਾਜ ॥੨॥

[†]ਪਾ:–ਬਾਨਿਜ।

ਦੇਸ਼ਾਂਤਰ ਮਹਿਂ ਬੇਚਯੋ ਜਾਇ।
ਤਹਿਂ ਕੀ ਵਸਤੁ ਖਰੀਦ ਕਰਾਇ।
ਧਰਿ ਜਹਾਜ ਪਰ ਹਟਯੋ ਬਹੋਰ।
ਬੀਚ ਸਮੁੰਦ੍ਰ ਜਹਾਂ ਜਲ ਘੋਰ ॥੩॥
ਤੁੰਗ ਤਰੰਗ ਬਿਲੰਦ[1] ਉਛਾਲੈਂ।

[1]ਬੜੀਆਂ ਉੱਚੀਆਂ ਲਹਿਰਾਂ।

ਜੀਵ ਕਰੋਰਨਿ ਜੁਤਿ ਬਰਣਾਲੈ[1]।

[1]ਕ੍ਰੋੜਾਂ ਜੀਵਾਂ ਸਹਿਤ ਸਮੁੰਦਰ [ਵਰੁਣਾਲਯ = ਵਰੁਣ ਦੇਵਤਾ ਦਾ ਘਰ ਭਾਵ ਸਮੁੰਦਰ]

ਬੇਗ ਪ੍ਰਭੰਜਨ[1] ਕੋ ਬਹੁ ਪਾਇ।

[1]ਹਵਾ।

ਚਲਯੋ ਜਹਾਜ ਉਡਯੋ ਜਨੁ ਜਾਇ ॥੪॥
ਗਮਨਯੋ ਮਾਰਗ ਕੇਤਿਕ ਸੋਇ।
ਪ੍ਰੇਰਕ ਪੋਤਿ ਪ੍ਰੇਰਤੇ ਜੋਇ[1]।

[1]ਮਲਾਹ ਦੇਖਕੇ ਜਹਾਜ਼ ਨੂੰ ਟੋਰਦੇ ਹਨ।

ਇਤਨੇ ਮਹਿਂ ਚਲਿ ਪੌਨ ਕੁਫੇਰੀ[1]।

[1]ਉਲਟੀ ਵਾਯੂ, ਬਾਦੇਮੁਖਾਲਿਫ।

ਵਿੱਪ੍ਰੈ ਗਤਿ ਜਹਾਜ਼ ਕੀ ਪ੍ਰੇਰੀ ॥੫॥
ਟਾਪੂ ਨਿਕਟਿ ਹੁਤੋ ਬਡ ਬਾਰੂ[1]।

[1]ਰੇਤੇ ਦਾ।

ਨਹਿਂ ਮਨੁੱਖ ਜਹਿਂ, ਪਿਖਿਯ ਉਜਾਰੂ[1]।

[1]ਉਜਾੜ ਹੀ ਦਿੱਸਦੀ ਸੀ।

ਬਿਬਸ ਜਹਾਜ਼ ਪ੍ਰੇਰਕਨਿ ਭਇਊ[1]।

[1]ਮਲਾਹਾਂ ਤੋਂ ਜਹਾਜ਼ ਬੇਵਸਾ ਹੋ ਗਿਆ।

ਬਲ ਕਰਿ ਰਹੇ ਸਥੰਭ ਨ ਗਇਊ ॥ ੬ ॥
ਅਧਿਕ ਬੇਗ ਬਾਯੂ ਕੋ ਪਾਇ।
ਸਿਕਤਾ ਥਲ ਪਗ ਗਾ ਅਟਕਾਇ।
ਪੁਨ ਸਾਗਰ ਕੀ ਲਗੈਂ ਤਰੰਗ।
ਕੁਛਕ ਗਯੋ ਚਢਿ ਜਹਿਂ ਥਲ ਤੁੰਗ ॥ ੭ ॥
ਮੱਖਣ ਆਸਚਰਜ ਮਨ ਮਾਨਾ।
ਚਿੰਤ ਪਰਾਇਣ ਭਏ ਮਹਾਨਾ।
ਨਰਨਿ ਉਪਾਇ ਕੀਨਿ ਬਹੁਤੇਰਾ।
ਬੁਧਿ ਕਰਿ ਕੈ ਅਰੁ ਓਜ ਘਨੇਰਾ ॥ ੮ ॥
ਸਿਕਤਾ ਟਾਰਹਿਂ ਕਾਸ਼ਟ ਤਲ ਤੇ[1]। [1]ਰੇਤਾ ਟਾਲਦੇ ਹਨ (ਜਹਾਜ਼ ਦੀ) ਲੱਕੜ ਦੇ ਹੇਠੋਂ।
ਤਊ ਨ ਹਾਲਤਿ ਭਾ ਤਿਸ ਥਲ ਤੇ।
ਭਯੋ ਨਿਰਾਸ ਜਤਨ ਕੇ ਕਰਿਬੇ।
ਉਪਜੀ ਏਕ ਆਸ ਤਜਿ ਸਰਬੇ[1] ॥ ੯ ॥ [1]ਸਾਰੀਆਂ ਆਸਾਂ ਛੱਡ ਕੇ।
-ਅਬਿ ਸਤਿਗੁਰ ਹੀ ਬਨਹਿਂ ਸਹਾਈ।
ਨਹਿਂ ਅਪਰਨਿ ਕੀ ਗਤਿ ਜਿਹ ਥਾਈਂ।
ਜਿਮ ਜਮਲੋਕ ਮਹਾਂ ਭਯਦਾਯਕ।
ਤਹਿਂ ਏਕਲ ਕੋ ਹੋਹਿਂ ਸਹਾਯਕ- ॥ ੧੦ ॥
ਇਸ ਪ੍ਰਕਾਰ ਸਿਖ ਨਿਸ਼ਚੈ ਧਰਿ ਕੈ।
ਕਰ ਪਗ ਨੀਰ ਪਖਾਰਨਿ ਕਰਿ ਕੈ।
ਜੋਤੀ ਰੂਪ ਗੁਰੂ ਕੋ ਧ੍ਯਾਨ।
ਅਚਲ ਠਾਂਢਿ ਭਾ ਅੰਜੁਲ ਠਾਨਿ[1] ॥ ੧੧ ॥ [1]ਹੱਥ ਜੋੜਕੇ ਅਚੱਲ ਖੜੋ ਗਿਆ।
'ਹੇ ਪ੍ਰਭੁ ! ਤੁਮ ਨਿਰਾਸ ਕੀ ਆਸ।
ਅੰਤਰਜਾਮੀ ਸਰਬ ਪ੍ਰਕਾਸ਼।
ਦ੍ਰੁਪਦਸੁਤਾ[1] ਤਜਿ ਕਰਿ ਸਰਬਾਸ਼ੈ। [1]ਦ੍ਰੋਪਤੀ।
ਗਹਜੋ ਤੁਮਾਰੋ ਜਬਿ ਇਕ ਆਸ਼ੈ ॥ ੧੨ ॥
ਤਬਿ ਤੁਮ ਤੁਰਤ ਗੋਪਤਾ[1] ਕੀਨਸਿ। [1]ਰੱਖਿਆ।
ਸਭਾ ਬੀਚ ਬ੍ਰੀੜਾ[1] ਰਖਿ ਦੀਨਸਿ। [1]ਲੱਜਾ। ਪਤ।
ਖੇਲਤਿ ਦ੍ਯੂਤਿ[1] ਜੁਧਿਸ਼ਟਰ ਰਾਊ। [1]ਜੂਆ।
ਸਿਮਰਜੋ ਤੁਮਰੋ ਨਾਮ ਨ ਕਾਊ ॥ ੧੩ ॥
ਨਹਿਂ ਸਹਾਇਤਾ ਤਿਸ ਕੀ ਕਰੀ।
ਬਿਪਨ ਜੇਨਿ ਲਗਿ ਬਿਪਤਾ ਪਰੀ[1]। [1]ਬਨਬਾਸ ਮਿਲਣ ਤੱਕ ਦੀ ਬਿਪਤਾ (ਸਹਿਣੀ) ਪਈ।
ਸਿਮਰਨਿ ਤੇ ਨਿਤ ਹੋਤਿ ਸਹਾਈ।

ਰਾਵਰਿ ਬਿਰਦ ਸਨਾਤਨ ਗਾਈ ॥੧੪॥
ਮੈਂ ਸਦੀਵ ਕੋ ਦਾਸ ਤੁਮਾਰੋ।
ਅਬਿ ਜਹਾਜ ਕੋ ਪਾਰ ਉਤਾਰੋ।'
ਸਤਿਗੁਰ ਤੇਗ ਬਹਾਦਰ ਧੀਰ।
ਅੰਤਰਜਾਮੀ ਸਰਬ ਸਧੀਰ ॥੧੫॥
ਨਹੀਂ ਜਨਾਵਨਿ ਆਪਾ ਕਰਿ ਹੀਂ।
ਸਹਜ ਸੁਭਾਇਕ ਸਮਤਾ ਧਰਿ ਹੀਂ।
ਕੋ ਇਕ ਨਾਮ ਰੂਪ ਕੋ ਜਾਨੈ।
ਕਹਨਿ ਮਿਲਨਿ ਕੀ ਕਰਹਿਂ ਨ ਸਜਾਨੈ ॥੧੬॥
ਨਿਜ ਬਡਿਆਈ ਕੁਛ ਨ ਜਨਾਵੈਂ।
ਕਰਹਿਂ ਤਥਾ ਜਿਮ ਨਹਿਂ ਬਿਦਤਾਵੈਂ।
ਸਿਖ ਮਨ ਕੀ ਲਖਿ ਅੰਤਰਜਾਮੀ।
ਤਿਹ ਸਹਾਇਤਾ ਚਹਿ ਕਰਿ ਸ੍ਵਾਮੀ ॥੧੭॥
ਰਿਦੇ ਬਿਚਾਰਤਿ -ਜੇ ਨ ਕਰੈਂ ਅਬਿ।
ਗੁਰੁ ਘਰ ਕੀ ਮਹਿਮਾ ਸੁ ਘਟੈ ਤਬਿ।
ਹੋਨਿ ਸਹਾਇਕ ਹੀ ਬਨਿ ਆਵੈ।
ਜਿਸ ਤੇ ਸਿਖ ਸ਼ਰਧਾ ਅਧਿਕਾਵੈ- ॥੧੮॥
ਪਹੁੰਚੇ ਨਿਮਖ ਬਿਖੈ ਗੁਰੁ ਪੂਰੇ।
ਕਰਨਿ ਸਿੱਖ ਕੇ ਕਾਰਜ ਰੂਰੇ।
ਮੱਖਣ ਸ਼ਾਹ ਕੀਨਿ ਅਰਦਾਸ।
ਚਿਤਵਤਿ -ਦਰਬ ਦੇਉਂਗੋ ਰਾਸ- ॥੧੯॥
ਇਮ ਬਿਨਤੀ ਭਨਿ ਕੀਨਿ ਉਪਾਇ।
ਸ਼੍ਰਮਤਿ ਜਿ ਮਾਨਵ ਬਲ ਕੋ ਲਾਇ।
ਆਪਸ ਮਹਿਂ ਦੈ ਕਰਿ ਲਲਕਾਰਾ।
ਦਿਯੋ ਜਹਾਜ ਧਕਾਇ ਉਦਾਰਾ ॥੨੦॥
ਨਰਨਿ ਬਹਾਨੇ ਸ਼੍ਰੀ ਗੁਰ ਜਾਇ।
ਸਿੱਖ ਜਹਾਜ ਕੋ ਦਿਯੋ ਚਲਾਇ।
ਕਹੈਂ ਲੋਕ 'ਹਮ ਅਸ ਬਲ ਲਾਯੋ।

ਅਟਕਯੋ ਤੋਰ ਜਹਾਜ਼ ਚਲਾਯੋ' ॥੨੧॥
ਸੁਨਿ ਕੈ ਮੱਖਣ ਰਿਦੈ ਬਿਚਾਰਾ।
-ਪ੍ਰਥਮ ਰਹੇ ਪਚਿ ਸਰੀ ਨ ਕਾਰਾ।
ਕਿਤਿਕ ਦਯੋਸ ਕਰਿ ਰਹੇ ਉਪਾਇ।
ਅਪਨੋ ਸਭਿ ਬਿਧਿ ਬਲ ਕੌ ਲਾਇ ॥੨੨॥
ਜਬਿ ਮੈਂ ਸ਼੍ਰੀ ਸਤਿਗੁਰੂ ਅਗਾਰੀ।
ਹ੍ਵੈ ਨਿਰਾਸ ਬੇਨਤੀ ਉਚਾਰੀ।
ਤਬਿ ਜਹਾਜ ਚਲਿ ਪਰਯੋ ਤੁਰੰਤਾ।
ਇਹ ਮੈਂ ਹੀ ਜਾਨਵਿ ਬਿਰਤੰਤਾ ॥੨੩॥
ਜਾਨਹਿਂ ਕਹਾ ਇਹ ਲੋਕ ਗਵਾਰਾ।
ਜੋ ਸਤਿਗੁਰੁ ਕੀਨਸਿ ਉਪਕਾਰਾ।
ਗੁਰੁ ਕ੍ਰਿਤ ਤੇ ਜੁ ਕ੍ਰਿਤਘਨੀ ਹੋਇ[1]।

[1]ਗੁਰੂ ਜੀ ਦੀ ਕੀਤੀ (ਮਿਹਰ) ਦਾ ਜੋ ਕ੍ਰਿਤਘਨ ਹੋਵੇ ਭਾਵ ਕੀਤਾ ਨਾ ਜਾਣੇ।

ਮਹਾਂ ਕਸ਼ਟ ਲਹਿ ਲੋਕਨਿ ਦੋਇ ॥੨੪॥
ਜਿਤਨੇ ਜਗਤ ਬਿਖੈ ਅਪਰਾਧੂ।
ਸਭਿਨਿ ਪ੍ਰਾਸਚਿਤ ਭਾਖਤਿ ਸਾਧੂ[1]।

[1]ਸਭ ਅਪ੍ਰਾਧਾਂ ਦਾ) ਪ੍ਰਾਇਸਚਿਤ (ਨਵਿਰਤੀ ਦਾ ਉਪਾਇ) ਸ੍ਰੇਸ਼ਟ ਲੋਕ ਦੱਸਦੇ ਹਨ।

ਕ੍ਰਿਤਘਨ ਕੋ ਨ ਕਹੈ ਕ੍ਰਿਤ ਕੋਇ[1]।

[1]ਕ੍ਰਿਤਘਨ (ਦੀ ਅਪ੍ਰਾਧ ਨਿਵਿਰਤੀ ਦਾ ਉਪਾਉ) ਕਰਨਾ ਕੋਈ ਨਹੀਂ ਦੱਸਦਾ।

ਕਸ਼ਟ ਕਲਪ ਭਰ ਪਾਵਹਿ ਸੋਇ ॥੨੫॥
ਇਹ ਤੌ ਨਰ ਸਾਮਾਨਨਿ ਬਾਤੀ[1]।

[1]ਇਹ ਤਾਂ ਸਮਾਨ ਪੁਰਸ਼ਾਂ (ਨਾਲ ਕ੍ਰਿਤਘਨਤਾ ਦੀ) ਬਾਤ ਹੈ।

ਅਰੁ ਸਤਿਗੁਰੁ ਜੇ ਬਡ ਦੁਖ ਹਾਤੀ।
ਇਨ ਤੇ ਬਨਹਿ ਕ੍ਰਿਤਘਨੀ ਜੋਇ।
ਕੋ[†] ਜਾਨਹਿ ਤਿਨ ਕੋ ਕਹਾ ਹੋਇ ॥੨੬॥

[†]ਪਾ:-ਮੈਂ।

ਜੇ ਸਤਿਗੁਰੁ ਕੇ ਹੈਂ ਅਪਕਾਰੀ[1]।

[1]ਦ੍ਵੈਖੀ। ਇਥੇ ਭਾਵ ਕ੍ਰਿਤਘਨੀ ਤੋਂ ਹੈ।

ਛੁਟਹਿਂ ਨ, ਸੰਕਟ ਪਾਵਹਿਂ ਭਾਰੀ।
ਇਹ ਮਾਨਵ ਅਜਾਨ ਕਹਾ ਜਾਨੈਂ।
ਮੈਂ ਤੋ ਸਭਿ ਬਿਧਿ ਲਹੌਂ ਮਹਾਨੈ- ॥੨੭॥
ਏਵ ਬਿਚਾਰਤਿ ਚਲਯੋ ਜਹਾਜੂ।
ਗੁਰੁ ਪੂਰਹਿਂ ਨਿਤ ਸਿੱਖਨਿ ਕਾਜੂ।
ਪਹੁੰਚਯੋ ਆਨਿ ਆਪਨੇ ਥਾਨੂ।

ਲੀਨਸਿ ਵਸਤੁ ਉਤਾਰਿ ਮਹਾਨੂ ॥੨੮॥
ਸੌਦਾ ਸਕਲ ਬੇਚਿਬੋ ਕਰਜੋ।
ਬਹੁਤ ਲਾਭ ਤਿਸ ਪਾਲੈ ਪਰਜੋ[1]। [1]ਪੱਲੇ ਪਿਆ।
ਆਇ ਜਾਇਬੇ ਖੇਪ[1] ਜਿ ਦੋਇ। [1]ਮਾਲ ਸੁਦਾਗਰੀ ਦਾ।
ਕਰਜੋ ਬਨਜ ਅਧਿਕੈ ਧਨ ਹੋਇ ॥੨੯॥
ਭਯੋ ਧਨਾਢ ਸਿੱਖਜ ਤਬਿ ਭਾਰਾ।
ਰਾਖੇ ਨੌਕਰ ਅਪਨੇ ਦ੍ਵਾਰਾ।
ਗੁਰ ਸਿੱਖੀ ਪਰ ਅਧਿਕ ਲੁਭਾਯੋ।
ਸਿਮਰਹਿ ਬਾਰਿ ਬਾਰਿ ਸੁਖ ਪਾਯੋ ॥੩੦॥
ਰਹਿ ਨ ਸਕਜੋ ਚਹਿ ਦਰਸ਼ਨ ਦੇਖਾ।
ਚਲਜੋ ਪੰਥ ਲੌ ਸੌਜ ਬਿਸ਼ੇਖਾ।
ਸੇਵਕ ਨੌਕਰ ਰਖਿ ਸਮੁਦਾਇ।
ਮਦ੍ਰ ਦੇਸ਼[1] ਕੇ ਸਨਮੁਖ ਆਇ ॥੩੧॥ [1]ਪੰਜਾਬ।
-ਦਰਸੌਂ ਗੁਰੂ- ਪ੍ਰਤੀਖਨਿ ਕਰੇ।
ਸਿਮਰਹਿ ਨਾਮੁ ਸਦਾ ਉਰਧਰੇ[1]। [1]ਵਾਹਿਗੁਰੂ ਦੇ) ਨਾਮ ਨੂੰ ਹਿਰਦੇ ਵਿਚ ਧਾਰਕੇ ਸਿਮਰਦਾ ਹੈ।
ਪੂਰਬ ਦੇਸ਼ ਪੰਥ ਬਡ ਜਾਨਾ।
ਬਸਹਿ ਨਿਸਾ ਦਿਨ ਕਰਹਿ ਪਯਾਨਾ ॥੩੨॥
ਕਾਨਨ ਦੇਸ਼ ਨਗਰ ਮਗ ਮਾਂਹੀ।
ਦੇਖਤਿ ਆਇ, ਥਿਰਹਿ ਕਿਤ ਨਾਂਹੀ।
ਗੰਗਾ ਜਮੁਨਾ ਆਦਿ ਜਿ ਸਲਿਤਾ।
ਬਡੋ ਗੰਭੀਰ ਨੀਰ ਜਿਨ ਚਲਤਾ ॥੩੩॥
ਕ੍ਰਮ ਕ੍ਰਮ ਸਕਲ ਉਲੰਘਤਿ ਆਵਾ।
ਗੁਰ ਦਰਸ਼ਨ ਕੋ ਉਰ ਲਲਚਾਵਾ।
ਲੀਨਿ ਸਰਬ ਪਰਵਾਰ ਸੰਗਾਰੇ[1]। [1]ਨਾਲ।
ਸੁਤ ਇਸਤ੍ਰੀ ਜੁਤਿ ਸ਼ਰਧਾ ਧਾਰੇ ॥੩੪॥
ਸੰਗ ਪੰਚ ਸੈ ਨੌਕਰ ਔਰ।
ਪਾਵਤਿ ਡੇਰੇ ਠੌਰ ਸੁ ਠੌਰ।
ਆਯੁਧ ਧਰੇ ਸਾਥ ਭਟ ਭੀਰੁ।
ਆਵਤਿ ਮਾਰਗ ਚਲੇ ਬਹੀਰ ॥੩੫॥

ਦਰਬ ਕੋਸ਼ ਜਿਹ ਸੰਗ ਬਿਸਾਲਾ।
ਦਯੋਸ ਨਿਰੰਤਰ ਆਵਤਿ ਚਾਲਾ।
ਪਹੁੰਚਯੋ ਨਿਕਟਿ ਤਬਹਿ ਗੁਰ ਦੇਸ਼।
ਪਜਾਰੀ ਸਿੱਖੀ ਜਾਂਹਿ ਵਿਸ਼ੇਸ਼ ॥੩੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਮੱਖਣ ਸ਼ਾਹ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥੩॥

## ੪. [ਮੱਖਣ ਸ਼ਾਹ ਬਕਾਲੇ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:

ਮਾਰਗ ਆਇ ਉਲੰਘਿ ਕੈ, ਮੱਖਣ ਸ਼ਾਹ ਬਿਸਾਲ।
ਦੇਸ਼ ਬਿਖੈ ਸੁਨਿਬੋ ਕਰਯੋ, ਜਿਸ ਪ੍ਰਕਾਰੁ ਗੁਰੁ ਚਾਲ[1] ॥੧॥

[1]ਗੁਰੂ ਜੀ ਨੇ ਚਲਾਣਾ ਕੀਤਾ ਹੈ।

ਚੌਪਈ:

ਸ੍ਰੀ ਹਰਿਕ੍ਰਿਸ਼ਨ ਬਾਕ ਜਿਮ ਕਹਯੋ।
'ਕਿਨਹੂੰ ਗੁਰੂ ਰੂਪ ਨਹਿਂ ਲਹਯੋ।
ਬੀਚ ਬਕਾਲੇ ਗੁਰੂ ਕਹਾਵੈਂ।
ਦ੍ਵੈ ਬਿੰਸਤ ਗਾਦੀਨਿ ਪੁਜਾਵੈਂ ॥੨॥
ਨਭ ਮਹਿਂ ਸੂਰ ਨ ਪ੍ਰਗਟਹਿ ਜਾਵਦ।
ਉਡਗਨ ਅਧਿਕ ਪ੍ਰਕਾਸ਼ਹਿਂ ਤਾਵਦ।
ਯਾਂ ਤੇ ਲਖੀਯਤਿ ਹੈ ਇਸ ਭਾਇ।
ਅਬਿ ਲੌਂ ਗੁਰੁ ਨ ਭਾ ਬਿਦਤਾਇ' ॥੩॥
ਮੱਖਣ ਸ਼ਾਹ ਸੁਨਤਿ ਸੰਦੇਹ।
ਮਾਨਸ ਸੰਸੈ ਮਾਨ ਅਛੇਹ[1]।
-ਬਹੁ ਧਨ ਲਾਭ ਬਨਜ ਤੇ ਆਵਾ।
ਤਿਹ ਦਸੂੰਧ ਕੋ ਮੈਂ ਨਿਕਸਾਵਾ ॥੪॥
ਉਦਧਿ ਜਹਾਜ ਅਟਕ ਜਬਿ ਗਇਊ।
ਤਹਾਂ ਸਹਾਇਕ ਸਤਿਗੁਰ ਭਇਊ।
ਤਬਿ ਮਨ ਤੇ ਮੈਂ ਦਰਬ ਘਨੇਰਾ।
ਅਰਪਨਿ ਚਹਯੋ ਗੁਰਨਿ ਕੇ ਪੈਰਾ ॥੫॥
ਬਹੁਤ ਬਿੱਤ ਅਬਿ ਲਜਾਵਨਿ ਕੀਨਾ।
ਸਤਿਗੁਰੁ ਭੇਟ ਚਹੌਂ ਮੈਂ ਦੀਨਾ।
ਕਿਸ ਪ੍ਰਕਾਰ ਕਰਿ ਸਕਵਿ ਪਛਾਨ।
ਭੇ ਹਰਿ ਕ੍ਰਿਸ਼ਨ ਸੁ ਅੰਤਰ ਧਯਾਨ ॥੬॥
ਕੇਹਰਿ ਵਸਤੁ ਕਰੀ ਕਹੁ ਦੇਨਿ[1]।
ਕਿਮ ਪੁਨ ਚਹਿ ਤਿਨ ਤੇ ਫਲ ਲੈਨਿ।
ਹੋਵਹਿਂ ਨਿਸ਼ਚੈ, ਗੁਰੂ ਨ ਜਾਵਤ।
ਅਸਮੰਜਸ ਧਨ ਅਰਪਨਿ ਤਾਵਤ ॥੭॥

[1]ਮਨ ਵਿਚ ਪੱਕਾ ਸੰਸਾ ਮੰਨਿਆਂ।

[1]ਸ਼ੇਰ ਦੀ ਚੀਜ਼ ਹਾਥੀ ਨੂੰ ਦੇਣੀ।

ਕੌਨ ਸਥਲ ਮਹਿਂ ਖੋਜੌਂ ਗੁਰ ਕੋ।
ਹੋਇ ਮਨੋਰਥ ਪੂਰਨ ਉਰ ਕੋ।
ਗੁਰ ਹਰਿ ਕ੍ਰਿਸ਼ਨ ਬਾਕ ਅਨੁਸਾਰਾ।
ਚਹਿਯ ਬਕਾਲੇ ਗ੍ਰਾਮ ਮਝਾਰਾ ॥ ੮ ॥
ਗੁਰੂ ਬਚਨ ਪਰ ਸ਼ਰਧਾ ਧਰਨੀ।
ਬ੍ਰਿੱਧਨਿ ਇਹ ਉੱਤਮ ਗਤਿ ਬਰਨੀ।
ਹੋਇ ਜਿ ਸਿੱਖਜ ਅਸ਼ਰਧਾਵਾਨ।
ਨਹਿਂ ਸਿੱਖੀ ਫਲ ਲਹਿ ਸੁਨਿਦਾਨ[1] ॥ ੯ ॥

[1]ਅੰਤ ਨੂੰ। (ਅ) ਨਾਦਾਨ = ਮੂਰਖ।

ਸ਼ਰਧਾ ਸਿੱਖੀ ਮੂਲ ਮਹਾਨੀ।
ਬਿਨ ਸ਼ਰਧਾ ਸਿੱਖੀ ਹੁਇ ਹਾਨੀ।
ਬਿਨਾ ਮੂਲ ਤੇ[1] ਮੁਕਤਿ ਜਿ ਫਲ ਹੈ।
ਨਹਿਂ ਪ੍ਰਾਪਤਿ ਹੋਵਤਿ ਕਿ ਥਲ ਹੈ ॥ ੧੦ ॥

[1]ਸ਼ਰਧਾ ਰੂਪੀ ਮੂਲ?

ਸ਼ਰਧਾ ਤੇ ਉਰ ਧਰਿ ਉਪਦੇਸ਼।
ਪਾਇ ਅਚਲ ਸੁਖ ਤਜਹਿ ਕਲੇਸ਼।
ਗੁਰ ਬਚ ਪਰ ਸ਼ਰਧਾ ਧਰਿ ਯਾਂ ਤੇ।
ਮੈਂ ਖੋਜੌਂ ਪ੍ਰਾਪਤਿ ਹੁਇਂ ਜਾਂਤੇ ॥ ੧੧ ॥
ਬਿਨ ਗੁਰੁ ਮਿਲੇ ਜਿ ਹਟਿਕੈ ਗਵਨੂੰ[1]।
ਹੋਇ ਬਿਅਰਥ ਦੇਸ਼ ਆਗਵਨੂੰ।
ਕਰਮ ਹੀਨ ਰਹਿ ਸੰਕਟ ਭਵਨੂੰ।
ਸਤਿਗੁਰ ਦਿਖਵਿ ਜਨਾਵਹਿ ਕਵਨੂੰ[1]- ॥ ੧੨ ॥

[1]ਮੁੜ ਕੇ ਚਲਾ ਜਾਵਾਂ।

[1]ਫਿਰ ਸਤਿਗੁਰੂ ਨੂੰ ਦੇਖਕੇ (= ਪਰਖ ਕੇ) ਕੌਣ ਪ੍ਰਗਟ ਕਰੇਗਾ। (ਅ) ਦੇਖੀਏ ਸਤਿਗੁਰੂ (ਆਪਣਾ ਆਪ) ਕਿਸ ਨੂੰ ਜਨਾਵਣਗੇ।

ਇਮ ਬਿਚਾਰ ਕਰਿ ਮਾਨਸ ਦੀਨ[1]।
ਰਿਦੈ ਅਰਾਧਹਿ ਪਗ ਮਨ ਲੀਨ।
ਤਰਕ[1] ਅਨਿਕ ਕੋ ਰਿਦੈ ਉਠਾਇ।
ਪੰਥ ਬਕਾਲੇ ਗਮਨਤਿ ਜਾਇ ॥ ੧੩ ॥

[1]ਦੀਨ ਮਨ = ਉਦਾਸ।

[1]ਦਲੀਲਾਂ।

-ਕਿਸ ਪ੍ਰਕਾਰ ਮੁਹਿ ਮਿਲਹਿਂ ਗੁਸਾਈਂ।
ਜੇ ਅਬਿ ਲੌ ਨਹਿਂ ਨਿਜ ਬਿਦਤਾਈਂ।
ਅਪਰ ਸਿੱਖ ਮਿਲਿ ਮਿਲਿ ਜਿਮ ਜਾਇਂ।
ਇਹ ਬਿਧਿ ਮੋ ਤੇ ਨਹਿਂ ਬਨਿ ਆਇ ॥ ੧੪ ॥
ਨਿਸ਼ਚੈ ਪ੍ਰਥਮ ਗੁਰੂ ਕਹੁ ਕਰਿ ਕੈ।

ਪਾਇਨ ਪਾਸ ਉਪਾਇਨ ਧਰਿ ਕੈ।
ਸ਼੍ਰੀ ਮੁਖ ਤੇ ਸੁਨਿ ਬਾਕ ਉਦਾਰਾ।
ਕਰੌਂ ਜਨਮ ਕੋ ਸਫਲ- ਬਿਚਾਰਾ ॥੧੫॥
ਸਤੱਦ੍ਰਵ ਸਲਿਤਾ ਉਲੰਘਿ ਬਿਪਾਸਾ।
ਪਹੁੰਚਜੋ ਜਾਇ ਬਕਾਲੇ ਪਾਸਾ।
ਵਹਿਰ ਗ੍ਰਾਮ ਤੇ ਕੀਨਸਿ ਡੇਰਾ।
ਸੌਜ ਸੰਭਾਰਿ ਧਰੀ ਤਿਸ ਬੇਰਾ ॥੧੬॥
ਸੁਨਿ ਕੈ ਸੁਧਿ ਭੀ ਸਭਿ ਸੋਢੀਨਿ।
ਨਿਜ ਨਿਜ ਮਨੁਖ ਪਠਾਵਨਿ ਕੀਨਿ।
ਭੋਜਨ ਅਨਿਕ ਪ੍ਰਕਾਰ ਪੁਚਾਏ।
ਸਨਮਾਨਹਿਂ ਸਭਿ ਬਿਧਿ ਹਰਖਾਏ ॥੧੭॥
ਨਿਜ ਨਿਜ ਦਿਸ਼ਾ ਮਸੰਦ ਮਹਾਨਾ।
ਉਪਦੇਸਹਿਂ ਕਹਿ ਕਹਿ ਪੱਖਜਾਨਾ[1]।
'ਅਜ਼ਮਤ ਮਹਿਂ ਪੂਰਨ ਗੁਰ ਏਹੀ।
ਸੋਢੀ ਬਜਰਥ ਨਾਮ ਨਿਜ ਲੇਹੀਂ' ॥੧੮॥
ਅਪਰ ਆਇ ਤਿਸ ਘਾਟ ਬਤਾਵੈ[1]।
'ਹਮ ਜਿਸ ਢਿਗ ਸੋ ਗੁਰ ਅਧਿਕਾਵੈ।'
ਪਠੇ ਮਸੰਦ ਅਪਰ ਸੋਢੀਨਿ।
ਨਿਜ ਨਿਜ ਦਿਸ਼ਾ ਭ੍ਰਮਾਇਂ ਪ੍ਰਬੀਨ ॥੧੯॥
ਇਕ ਕੋ ਕਮੀ ਬਤਾਵਹਿ ਦੂਜਾ।
ਚਿਤ ਚਾਹਤਿ ਸਭਿ ਨਿਜ ਨਿਜ ਪੂਜਾ।
ਧਨ ਕੋ ਲੋਭ ਧਰਹਿਂ ਉਪਦੇਸ਼ਹਿਂ।
-ਹ੍ਵੈ ਹਮ ਮਨਤਾ ਦੇਸ਼ ਅਸ਼ੇਸ਼ਹਿਂ- ॥੨੦॥
ਧੀਰਮੱਲ ਕੋ ਹੁਤੋ ਮਸੰਦ।
ਪੁਸ਼ਟ[1] ਧਨਾਢਿ ਪ੍ਰਬੀਨ ਬਿਲੰਦ।
ਸੋ ਪਿ ਆਇ ਸਨਮਾਨ ਕਰੰਤਾ।
ਅਧਿਕ ਸਤੁਤਿ ਅਪਨੀ ਉਚਰੰਤਾ ॥੨੧॥
'ਧੀਰਮਲ ਕੇ ਘਰ ਗੁਰਿਆਈ।

[1]ਕਥਾ। (ਅ) ਆਪਣੇ ਪੱਖ ਦੀ ਗੱਲ। (ਏ) ਦਲੀਲਾਂ।

[1]ਹੋਰ ਕੋਈ ਆਕੇ ਤਿਸਨੂੰ ਘੱਟ ਦੱਸਦਾ ਹੈ।

[1]ਮੋਟਾ।

ਹੁਤੀ ਇਨਹੁ ਕੀ, ਇਨ ਕੇ ਆਈ।
ਸ਼੍ਰੀ ਗੁਰ ਹਰਗੋਵਿੰਦ ਅਨੰਦ।
ਗੁਰਦਿੱਤਾ ਸੁਤ ਤਿਨਹਿਂ ਬਿਲੰਦ ॥੨੨॥
ਮਹਾਂ ਪ੍ਰਤਾਪੀ ਅਜ਼ਮਤ ਭਾਰੀ।
ਚਿਤ ਜੋ ਚਹਤਿ ਕਰਤਿ ਸੋ ਕਾਰੀ।
ਪਿਤ ਪ੍ਰਿਯ ਸਰਬ ਗੁਨਨਿ ਕਹੁ ਖਾਨੀ।
ਸੋਢੀ ਅਪਰ ਨ ਜਾਂਹਿ ਸਮਾਨੀ ॥੨੩॥
ਏਕ ਬਾਰ ਇਕ ਮ੍ਰਿਤਕ ਬਿਲੋਕਿ।
ਦਿਯੋ ਜਿਵਾਇ ਸੁ ਕੀਨਿ ਅਸ਼ੋਕ।
ਸੁਨਿ ਕਰਿ ਪਿਤ ਕਰ ਬਰਜਨਿ ਕੀਨਸਿ।
-ਇਮ ਨਹਿਂ ਕਰਹੁ ਪ੍ਰਭੂ ਗਤਿ ਚੀਨਸਿ-
॥੨੪॥
ਕਿਤਿਕਿ ਕਾਲ ਪੁਨ ਬੀਤ ਗਯੋ ਹੈ।
ਬ੍ਰਿੱਤ ਅਖੇਰਹਿਂ ਚੀਤ ਦਿਯੋ ਹੈ।
ਅਨਿਕ ਕਾਮਨਾ ਪੂਰਨ ਕਰੈਂ।
ਦਰਸ਼ਨ ਦੇ ਦੇ ਸਿੱਖ ਉਧਰੈਂ ॥੨੫॥
ਗੁਰਤਾ ਉਚਿਤ ਜਿ ਗੁਨ ਹੈਂ ਸਾਰੇ।
ਸਭਿ ਪਈਅਤਿ ਜਿਨ ਕੇਰ ਮਝਾਰੇ।
ਸਿੱਖਜ ਸਮੂਹ ਦਰਸਿਬੇ ਆਵੈਂ।
ਕਰਹਿਂ ਕਾਮਨਾ ਬਾਂਛਤਿ ਪਾਵੈਂ ॥੨੬॥
ਸਭਿਹਿਨਿ ਬਿਖੈ ਭਏ ਸਭਿ ਲਾਯਕ।
ਮਸਤਕ ਦੀਪਤਿ ਜੋਤਿ ਸੁਭਾਯਕ।
ਇਕ ਦਿਨ ਬਿਚਰਤਿ ਕਰਤਿ ਅਖੇਰਾ।
ਧੇਨੁ ਮਰੀ ਪਰੀ ਕਹੁ ਹੇਰਾ ॥੨੭॥
ਹੁਤੀ ਸਬਤਸ਼ਾ[1], ਸੁੰਦਰਘਨੀ।
ਦੇਖਤਿ ਦ੍ਰਿਸ਼ਟਿ ਕ੍ਰਿਪਾ ਸੋ ਸਨੀ।
ਨਿਜ ਅਨੁਚਰ[1] ਸੋਂ ਗਿਰਾ ਉਚਾਰੀ।
-ਵਾਹਿਗੁਰੂ ਕਹਿ ਛਿਰਕਹੁ ਬਾਰੀ[1]
॥੨੮॥
ਅਲਪ ਸ ਬਤਸ਼ਾ, ਦੇਹੁ ਜਿਵਾਇ-।
ਸੁਨਿ ਸੇਵਕ ਕੀਨਸਿ ਤਿਸ ਭਾਇ।
ਬੋਲਤਿ ਉਠੀ ਧੇਨੁ ਤਤਕਾਲਾ।

[1]ਵੱਛੇ ਵਾਲੀ।
[1]ਦਾਸ।
[1]ਜਲ।

ਧੰਨਜ ਧੰਨਜ ਸਭਿ ਕਹਿ ਤਿਸਕਾਲਾ
॥੨੯॥
ਹਰਿਗੋਬਿੰਦ ਗੁਰੂ ਸੁਨਿ ਬਾਤ।
ਕੀਨਸਿ ਨਿਕਟਿ ਹਕਾਰਨਿ ਤਾਤ[1]।
ਕਹਯੋ -ਤੁਮਹਿਂ ਇਹ ਰੀਤਿ ਨ ਆਛੀ।
ਬਰਜਯੋ ਹੁਤੋ ਸਿਮਰਿ ਗਤਿ ਪਾਛੀ
॥੩੦॥
ਇਹ ਰਹਿਬੇ ਕੀ ਰੀਤਿ ਨ ਤੋਹੀ।
ਜਨਮ ਮਰਨ ਜਗ ਕੋ ਨਿਤ ਹੋਹੀ।
ਤੁਮ ਨੇ ਸਕਲ ਥਾਨ ਇਮ ਕਰਨੀ।
ਪਰਮੇਸ਼ੁਰ ਦਿਸ਼ਿ ਸ਼ੁਭ ਨਹਿਂ ਬਰਨੀ-
॥੩੧॥
ਗੁਰੂ ਪਿਤਾ ਤੇ ਸੁਨਿ ਕਰਿ ਚਾਲੇ।
ਮਿਲੇ ਨ ਬੋਲਨਿ ਕਿਯ ਕਿਸ ਨਾਲੇ।
ਤਜਯੋ ਸ਼ਰੀਰ ਹੋਇ ਏਕਾਂਤ।
ਸਤਿਗੁਰੁ ਪਿਤ ਕੀ ਮਾਨੀ ਬਾਤ ॥੩੨॥
ਅਬਿ ਲੌਂ ਤਿਨ ਕੋ ਜੋ ਇਸਥਾਨ।
ਕਰਹਿ ਅਰਾਧਨਿ ਬਾਛਾਂ ਠਾਨਿ।
ਕਰਿਹੀ ਪੂਰਨ ਸੋ ਤਤਕਾਲਾ।
ਇਮ ਗੁਰਦਿੱਤਾ ਭਯੋ ਬਿਸਾਲਾ ॥੩੩॥
ਤਿਨ ਤੇ ਸੁਤ ਉਪਜੇ ਸ਼ੁਭ ਦੋਇ।
ਗੁਰੁ ਹਰਿਰਾਇ ਧੀਰਮਲ ਸੋਇ।
ਸ੍ਰੀ ਗੁਰੁ ਹਰਿਗੋਬਿੰਦ ਬਿਚਾਰੀ।
ਗੁਰਤਾ ਦਈ ਨ ਪੁਤ੍ਰਨਿ ਚਾਰੀ[1] ॥੩੪॥
ਲਾਯਕ, ਸੁਤ ਕੇ ਪੁੱਤ੍ਰ ਬਿਚਾਰੇ।
ਹਰੀਰਾਇ ਨਿਜ ਥਲ ਬੈਠਾਰੇ।
ਪੌਤ੍ਰ ਪ੍ਰਬੀਨ ਸਕਲ ਗੁਨ ਭਾਰੀ।
ਲਖਿ ਨਿਜ ਆਇਸ ਕੇ ਅਨੁਸਾਰੀ
॥੩੫॥
ਸ੍ਰੀ ਗੁਰੁ ਹਰਗੋਬਿੰਦ ਦਿਨ ਏਕ।
ਗਏ ਬਾਗ਼ ਮਹਿਂ ਸਹਿਤ ਬਿਬੇਕ।
ਕਰਤਿ ਸੈਲ ਫੂਲਨਿ ਕੀ ਜਾਤੇ।

[1]ਪੁੱਤ੍ਰ ਸ਼੍ਰੀ ਗੁਰਦਿੱਤਾ ਜੀ ਨੂੰ।

[1]ਚਾਰਾਂ ਪੁੱਤ੍ਰਾਂ ਨੂੰ।

ਖਿਰੇ ਅਨੇਕ ਰੰਗ ਦਰਸਾਤੇ ॥੩੬॥
ਉਪਬਨ[1] ਬਿਖੈ ਬਿਰਾਜੇ ਜਾਇ।
ਸੰਤ ਪਿਤਾਮੇ ਸ਼੍ਰੀ ਹਰਿਰਾਇ।
ਗਏ ਤਹਾਂ ਕੋ ਕੁਛਕ ਪਿਛਾਰੀ।
ਸੇਵਕ ਕਿਤਿਕ ਸਿੱਖਯ ਸੰਗਾਰੀ ॥੩੭॥
ਗਰ ਮਹਿਂ ਜਾਮਾ ਜਿਹ ਸੌਂ ਪਾਲੇ।
ਸੂਖਮ ਬਸਤ੍ਰ ਸ਼ੁਭਤਿ ਜਬਿ ਚਾਲੇ।
ਮਗ ਕੇ ਨਿਕਟਿ ਕੁਸਮ ਇਕ ਖਰੋ।
ਸੁੰਦਰ ਰੰਗ ਭੋਰ ਕੋ[1] ਖਿਰੋ ॥੩੮॥
ਜਾਮੇ ਸੰਗ ਅਟਕਿ ਸੋ ਟੂਟਾ।
ਬਿਨਾ ਕੁਸਮ ਤੇ ਰਹਯੋ ਸੁ ਬੂਟਾ।
ਮਿਲੇ ਪਿਤਾਮੇ ਸੋਂ ਪੁਨ ਆਇ।
ਟੂਟ ਗਯੋ ਸੁਮਨਸ ਜਿਸ ਥਾਇਂ ॥੩੯॥
ਸ਼੍ਰੀ ਗੁਰੁ ਹਰਿਗੋਬਿੰਦ ਨਿਹਾਰਾ।
ਸਭਿਹਿਨਿ ਸੋਂ ਇਮ ਬਾਕ ਉਚਾਰਾ।
-ਇਹਾਂ ਹੁਤੋ ਇਕ ਫੂਲ ਬਿਸਾਲਾ।
ਕਿਸ ਨੇ ਤੋਰ ਲੀਨਿ ਇਸ ਕਾਲਾ? - ॥੪੦॥
ਦਾਸਨਿ ਭਨਯੋਂ ਬੰਦਿ ਜੁਗ ਹਾਥਾ।
-ਸ਼੍ਰੀ ਹਰਿਰਾਇ ਬਸਤ੍ਰ ਕੇ ਸਾਥਾ।
ਉਡਯੋ ਬਾਯੁ ਤੇ, ਲਾਗਿ ਸੁ ਟੂਟਾ।
ਨਹੀਂ ਅਪਰ ਤੇ ਜਾਨਯੋਂ ਤੁਟਾ- ॥੪੧॥
ਸੁਨਿ ਗੁਰੁ ਸ੍ਰੀ ਮੁਖ ਤੇ ਫੁਰਮਾਯੋ।
-ਜਿਨਹੁ ਬਸਤ੍ਰ ਏਤੋ ਗਰ ਪਾਯੋ।
ਸੋ ਸੰਭਾਰਿ ਕੈ ਕਯੋਂ ਨਹਿਂ ਚਲਿ ਹੈਂ।
ਇਤ ਉਤ ਬਾਯੂ ਤੇ ਜੋ ਹਲਿ ਹੈਂ- ॥੪੨॥
ਤਬਿ ਤੇ ਸ਼੍ਰੀ ਹਰਿਰਾਇ ਸੁ ਮਾਨਿ।
ਜਾਮਾ ਪਹਿਰਤਿ ਹੁਤੇ ਮਹਾਨ।
ਹਾਥਨਿ ਸੋਂ ਸੰਕੋਚਿ ਚਲੰਤੇ।
ਬਾਕ ਪਿਤਾਮੇ ਕੋ ਬਰਤੰਤੇ ॥੪੩॥
ਜਬਿ ਲੌ ਦੇਹ ਧਰਯੋ ਜਗ ਮਾਂਹਿ।

[1]ਬਾਗ।

[1]ਸਵੇਰ ਦਾ।

ਚਲਤਿ ਬਸਤ੍ਰ ਕਰ ਛੋਰਯੋ ਨਾਂਹਿ।
ਇਸ ਪ੍ਰਕਾਰ ਨਿਤ ਰਹਿ ਅਨੁਸਾਰਾ।
ਨਿਰਬਾਹਯੋ ਗੁਰੁਤਾ ਕਹੁ ਭਾਰਾ ॥੪੪॥
ਸ਼੍ਰੀ ਹਰਿਕ੍ਰਿਸ਼ਨ ਟਿਕੇ ਪਸ਼ਚਾਤੀ।
ਤਿਨ ਕੀ ਭਈ ਲਖਹੁ ਸੋ ਬਾਤੀ।
ਸ਼੍ਰੀ ਗੁਰੁ ਹਰਿਗੋਬਿੰਦ ਤੇ ਪਾਛੇ।
ਪਹੁੰਚੀ ਗੁਰੁਤਾ ਇਨ ਘਰ ਆਛੇ[†] [†]ਪਾ:-ਸਾਚੈ।
॥੪੫॥
ਰਾਮਰਾਇ ਕੋ ਛੇਕ ਸੁ ਦੀਨਾ।
ਨਹਿਂ ਗੁਰਤਾ ਕੇ ਲਾਇਕ ਚੀਨਾ।
ਗੁਰੁ ਹਰਿਰਾਇ ਸਹਿਤ ਹਰਿ ਕ੍ਰਿਸ਼ਨ।
ਪਹੁਂਚਤਿ ਭੇ ਪਰਲੋਕ ਅਨੰਦ ਘਨ
॥੪੬॥
ਧੀਰਮੱਲ ਬਿਨ ਅਪਰ ਨ ਕੋਈ।
ਗੁਰਤਾ ਕੀ ਲਾਯਕ ਹੁਇ ਜੋਈ।
ਯਾਂ ਤੇ ਸੁਨਿ ਹੇ ਮੱਖਣ ਸ਼ਾਹ!
ਗੁਰੂ ਗ੍ਰੰਥ ਹੈ ਇਨ ਕੇ ਪਾਹ ॥੪੭॥
ਜੋਗ ਮਾਨਿਬੇ ਜਾਨਹੁਂ ਸੋਇ।
ਸਕਲ ਕਾਮਨਾ ਪੂਰਨ ਹੋਇ।
ਸਰਬ ਪ੍ਰਕਾਰ ਸਭਿਨਿ ਤੇ ਜਾਨਿ।
ਧੀਰਮੱਲ ਹੈ ਗੁਰੂ ਮਹਾਨ ॥੪੮॥
ਪਿਤਾ ਪਿਤਾਮੇ ਗੁਰੁ ਜਿਸ ਕੇਰੇ।
ਭ੍ਰਾਤ ਭਤੀਜਾ ਗੁਰੂ ਬਡੇਰੇ।
ਤਿਨ ਸਭਿਹਿਨਿ ਤੇ ਇਹ ਪਸ਼ਚਾਤੀ।
ਭਯੋ ਗੁਰੂ ਜਗ ਮਹਿਂ ਬੱਖਜਾਤੀ ॥੪੯॥
ਇਸ ਪੀਢੀ ਤੇ ਪੂਰਬ ਜੇਈ।
ਤਿਨ੍ਹੇ ਨ ਪਹੁਂਚਤਿ ਗੁਰਤਾ ਕੇਈ।
ਯਾਂ ਤੇ ਕਰਿ ਬਿਚਾਰ, ਉਰ ਮਾਂਹਿ।
ਗੁਰ ਲਖਿ ਪੂਜਹੁ ਇਨਹਿਂ ਉਮਾਹਿ'
॥੫੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਮੱਖਣ ਸ਼ਾਹ' ਪ੍ਰਸੰਗ ਬਰਨਨੰ ਨਾਮ ਚਤਰਥੋ ਅੰਸੂ ॥੪॥

## ੫. [ਮੱਖਣ ਸ਼ਾਹ ਬਕਾਲੇ]

੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬

ਦੋਹਰਾ:

ਇਸ ਪ੍ਰਕਾਰ ਪਹਿਲੇ ਦਿਵਸ, ਪਠੇ ਸੁ ਨਰ ਸੋਢੀਨਿ।
ਨਿਜ ਨਿਜ ਕਹਤਿ ਮਹਾਤਮਨਿ, ਲੋਭ ਲਹਿਰ ਮਹਿਂ ਲੀਨ ॥੧॥

ਚੌਪਈ:

ਭਈ ਨਿਸਾ ਤਬਿ ਮੱਖਣ ਸ਼ਾਹ।
ਗਿਨਹਿ ਗਟੀ ਅਨਗਨ ਮਨ ਮਾਂਹਿ।
-ਕਜਾ ਕਰਤੱਬਜ ਮੋਹਿ ਕਹੁ ਅਹੈ।
ਇਹ ਸਭਿ ਨਿਜ ਨਿਜ ਦਿਸ਼ਿ ਕੋ ਚਹੈਂ ॥੨॥
ਗੁਰੁ ਪੂਰਨ ਕੀ ਅਸ ਨਹਿਂ ਬਾਤੀ।
ਜੋ ਸਭਿ ਜਗ ਦਾਤਾ ਬੱਖਯਾਤੀ।
ਸਭਿ ਕੇ ਜਾਚੈ ਦੇਵਤਿ ਜੋਇ।
ਤਿਸ ਕੀ ਦਸ਼ਾ ਸੁ ਅਸ ਕਸ ਹੋਇ ॥੩॥
ਧਨ ਹਿਤ ਮੋ ਪਹਿ ਮਨੁਜ ਪਠਾਏ।
ਅਨਿਕ ਭਾਂਤਿ ਕੀ ਬਾਤ ਬਨਾਏ।
ਨਿਜ ਨਿਜ ਉਸਤਤਿ ਕਹਿ ਹਿਤ ਪਾਇ।
ਹੁੰਡੀ ਨਿਧਨ ਸ਼ਾਹੁ ਕੇ ਭਾਇ[1] ॥੪॥
ਮਮ ਧਨ ਜੋ ਗੁਰੁ ਢਿਗ ਨਹਿਂ ਜਾਇ।
ਅਸਮੰਜਸ[1] ਮੁਝ ਕੋ ਬਨਿਆਇ।
ਭਏ ਸਹਾਇਕ ਸਾਗਰ ਮਾਂਹਿ।
ਭਯੋ ਧਨੀ ਤਿਨ ਕ੍ਰਿਪਾ ਸੁ ਪਾਹਿ ॥੫॥
ਪਹੁੰਚੈ ਭੇਟ ਨ ਤਿਨ ਕੇ ਪਾਹੀ।
ਇਸ ਤੇ ਬਡੋ ਦੋਸ਼ ਕੋ ਆਹੀ।
ਮੁਝ ਤੇ ਜਾਨਜੋ ਪਰੈ ਨ ਕੋਈ।
ਦਰਸ਼ਨ ਕਰੌਂ ਦਰਬ ਦਿਉਂ ਸੋਈ ॥੬॥
ਕੌਣ ਜੁਗਤ ਤੇ ਗੁਰ ਕੋ ਪਾਵੌਂ।
ਕਹਿ ਨਿਜ ਮਨ ਕੀ ਆਸ ਪੁਚਾਵੌਂ।
ਆਵਨਿ ਸਫਲ ਹੋਹਿ ਤਬਿ ਮੇਰਾ।
ਦਰਸ਼ਨ ਕਰਿ ਪਰਸੌਂ ਗੁਰ ਪੈਰਾ- ॥੭॥

[1]ਨਿਰਧਨ ਸ਼ਾਹ ਦੀ ਹੁੰਡੀ ਵਾਂਙੂ।

[1]ਅਯੋਗ।

ਰਿਦੇ ਬਿਚਾਰਤਿ ਇਮ ਫੁਰਿ ਆਈ।
-ਦਇ ਦੁਇ ਮੁਹਰ ਦੇਉਂ ਸਭਿ ਤਾਂਈ।
ਅਪਰ ਉਪਾਇਨ ਆਪ ਜਿ ਜਾਚੈਂ[1]।
ਤਿਸ ਕੋ ਮੈਂ ਜਾਨੌਂ ਗੁਰ ਸਾਚੈ ॥੮॥
ਤਿਨ ਕੋ ਹੀ ਪੂਜਨਿ ਬਨਿ ਆਵੈ।
ਗਤ ਜਹਾਜ ਕੀ ਕਹਿ ਜੁ ਜਨਾਵੈ।
ਇਸ ਤੇ ਪਰੇ ਉਪਾਇ ਨ ਦੂਜਾ।
ਪਾਵੌਂ ਗੁਰੂ ਕਰੌਂ ਪਗ ਪੂਜਾ- ॥੯॥
ਇਮ ਨਿਸ਼ਚੈ ਕਰਿ ਕੈ ਉਰ ਮਹੀਆ।
ਪਰਯੋ ਸੇਜ ਪਰ ਨਿੰਦ੍ਰਾ ਲਹੀਆ।
ਜਬਿ ਪ੍ਰਭਾਤਿ ਹੋਈ ਉਠਿ ਕਰਿਕੈ।
ਮੱਜਯੋ ਸਤਿਗੁਰੁ ਰਿਦੇ ਸਿਮਰਿਕੈ[†] ॥੧੦॥
ਪਹਿਰੇ ਬਸਤ੍ਰ ਨਵੀਨ ਸਰੀਰ।
ਕੁਛ ਧਨ ਲੈ ਸੰਗ ਕਰਿ ਭਟ ਭੀਰ।
ਬਰਯੋ ਬਕਾਲੇ ਮਹਿਂ ਤਬਿ ਜਾਇ।
ਪ੍ਰਥਮ ਗ੍ਰਿੰਥ ਸਾਹਿਬ ਢਿਗ ਆਇ ॥੧੧॥
ਧੀਰਮੱਲ ਕੇ ਹੁਤੇ ਜੁ ਪਾਸ।
ਖਰੋ ਕਰਾਇ ਤਹਾਂ ਅਰਦਾਸ।
ਪੰਚ ਅਸ਼ਰਫੀ ਦੇ ਨਿਜ ਹਾਥ।
ਰਿਦੇ ਅਰਾਧਹਿ ਸਤਿਗੁਰ ਨਾਥ ॥੧੨॥
ਪੁਨਹਿ ਧੀਰਮਲ ਕੇ ਢਿਗ ਆਇ।
ਦੋਇ ਅਸ਼ਰਫੀ ਧਰੀ ਬਨਾਇ।
ਬੈਠਿ ਗਯੋ ਦੋਨਹੁਂ ਕਰ ਜੋਰੇ।
ਹਿਰਦੇ ਅੰਤਰ ਗੁਰੂ ਨਿਹੋਰੇ[1] ॥੧੩॥
-ਸਰਬ ਸ਼ਿਰੋਮਣਿ ਜੇ ਤੁਮ ਥੀਜੈ।
ਅਪਨੀ ਵਸਤੁ ਮੋਹਿ ਤੇ ਲੀਜੈ।
ਭਏ ਸਹਾਇਕ ਜੇ ਤੁਮ ਜਾਇ।
ਮੈਂ ਢਿਗ ਬੈਠਯੋ ਦੇਹੁ ਬਤਾਇ ॥੧੪॥
ਸਰਬ ਸ਼ਰੀਰਨਿ ਅੰਤਰਜਾਮੀ।
ਜਹਿਂ ਸਿਮਰੈਂ ਤਹਿਂ ਹਾਜ਼ਰ ਸ੍ਵਾਮੀ।

[1]ਜੋ ਆਪੇ ਮੰਗਣ।
[†]ਪਾ:-ਬਿਚਰਿਕੈ।
[1]ਅਰਦਾਸ ਕੀਤੀ।

ਰਿਦੇ ਬਿਖੇ ਕਹਿ ਰਹਜੋ ਘਨੇਰਾ।
-ਦੇ ਕੁਛ ਪਤਾ ਮੋਹਿ ਇਕ ਬੇਰਾ-
॥੧੫॥
ਬਡ ਮਸਨੰਦ ਬਿਛਾਵਨਿ ਕੀਨਸਿ।
ਭੁਜ ਉਪਧਾਨੁ[1] ਆਸਰੋ ਲੀਨਸਿ। [1]ਸਰਹਾਣਾ।
ਕੰਚਨ ਦੰਡ ਜਰਾਊ ਜਰੇ।
ਗਹੇ ਸਮੁਖ ਜਿਸਕੇ ਨਰ ਖਰੇ ॥੧੬॥
ਰਵਿ ਸਮ ਬਿਜਨਾ[1] ਚਮਕ ਬਿਸਾਲਾ। [1]ਪੱਖਾ।
ਢੁਰਤਿ ਚਮਰ ਚਾਰਹੁਂ ਦਿਸ਼ਿ ਚਾਲਾ।
ਨਰ ਅਨੇਕ ਕਰ ਜੋਰਿ ਖਰੇ ਹੈਂ।
ਅਨਿਕ ਕਾਮਨਾ ਬਿਨੈ ਕਰੇ ਹੈਂ ॥੧੭॥
ਸੁੰਦਰ ਬਸਤ੍ਰ ਬਿਭੂਖਨ ਪਹਿਰੇ।
ਬੈਠਜੋ ਹਰਖਮਾਨ ਮਨ ਠਹਿਰੇ।
ਮੱਖਣਸ਼ਾਹੁ ਦਿਸ਼ਾ ਮੁਖ ਕਰਿ ਕੈ।
ਕੁਛ ਉਦਬੇਗ[1] ਰਿਦੇ ਕਹੁ ਧਰਿ ਕੈ [1]ਘਬਰਾਹਟ।
॥੧੮॥
ਬੋਲਜੋ ਧੀਰਮੱਲ ਤਿਸ ਬੇਰੇ।
'ਗੁਰੁ ਘਰ ਕੇ ਤੁਮ ਸਿੱਖ ਬਡੇਰੇ।
ਪਾਇਨ ਪਾਸ ਉਪਾਇਨ ਦੇਤੇ।
ਸਰਬ ਪ੍ਰਕਾਰ ਖੁਸ਼ੀ ਸ਼ੁਭ ਲੇਤੇ' ॥੧੯॥
ਤਬਿ ਹੀ ਸਿਰੋਪਾਉ ਬਹੁ ਮੋਲੇ।
ਦੀਨਸਿ ਆਨਿ ਮੇਵੜੇ ਬੋਲੇ।
ਇਮ ਜਾਨੀ ਤਿਨ ਸਭਿ ਮਨ ਮਾਂਹੀ।
-ਬਹੁਤ ਭੇਟ ਪੁਨ ਆਨਹਿ ਪਾਹਿ
॥੨੦॥
ਅਬਿ ਤੌਂ ਮਸਤਕ ਟੇਕਨਿ ਆਯੋ।
ਪੁਨ ਦੈ ਹੈ ਧਨ ਜੇਤਿਕ ਲਯਾਯੋ।
ਹੈ ਇਹੁ ਬਡੋ, ਦੀਨ ਕੁਛ ਥੋਰਾ।
ਰਹਿ ਦਿਨ ਕਿਤਿਕ ਅਰਪਿ ਹੈ ਔਰਾ-
॥੨੧॥
ਯਾਂ ਤੇ ਸਭਿ ਬਿਧਿ ਮਧੁਰ ਗਿਰਾ ਕਹਿ।
ਉਪਦੇਸ਼ਹਿ ਧਨ ਹਿਤ ਜਿਮ ਦੇ ਇਹ।

ਮੱਖਣ ਸ਼ਾਹੁ ਚਹਤਿ ਬਹੁ ਸੋਈ।
-ਪਤਾ ਜਹਾਜ ਕੇਰ ਦੇ ਕੋਈ- ॥੨੨॥
ਰਿਦੈ ਬਿਚਾਰਤਿ ਭਾ ਇਸ ਭਾਇ।
-ਇਹੁ ਤੋ ਸਭਿ ਤੇ ਬਡਾ ਕਹਾਇ।
ਦੇਸ਼ ਅਨੇਕਨਿ ਕੇ ਨਰ ਆਵੈਂ।
ਇਸ ਕੇ ਚਰਨਨਿ ਸੀਸ ਝੁਕਾਵੈਂ ॥੨੩॥
ਗਾਦੀ ਦਿਯ ਜਬਿ† ਗੁਰ ਹਰਿਰਾਇ।

†ਇਸ 'ਜਬ' ਤੋਂ ਪਤਾ ਲੱਗਦਾ ਹੈ ਕਿ ਮਸੰਦਾਂ ਨੇ ਇਹ ਗੱਲ ਉਸਨੂੰ ਪ੍ਰੇਰਨ ਲਈ ਕਹੀ ਸੀ। ਹੁਣ ਮੱਖਣ ਸ਼ਾਹ ਸੋਚਦਾ ਹੈ ਕਿ ਜਦ ਇਸਨੂੰ ਕਈ ਥਾਵਾਂ ਦੀ ਸਿੱਖੀ ਦਿੱਤੀ ਸੀ ਤੇ ਇਸਦੀ ਗੁਰੂ ਜੀ ਦੇ ਹੁੰਦਿਆਂ ਪੂਜਾ ਬੀ ਹੁੰਦੀ ਸੀ, ਸੋ ਜੋ ਇਹ ਗੱਲਾਂ ਠੀਕ ਹੁੰਦੀਆਂ ਤਾਂ ਇਹ ਗੁਰੂ ਹੁੰਦਾ, ਜੇ ਗੁਰੂ ਹੁੰਦਾ ਤਾਂ ਮੈਨੂੰ ਜਹਾਜ਼ ਦਾ ਪਤਾ ਕਿਉਂ ਨਹੀਂ ਦਿੱਤਾ ਸੁ? ਕਿਉਂਕਿ ਅੰਕ ੨੭ ਵਿਚ ਕਹਿੰਦਾ ਹੈ ਕਿ ਐਉਂ ਘਨੇਰੇ ਉਸਤਤਿ ਕਰਦੇ ਹਨ ਪਰ ਮੈਨੂੰ ਪ੍ਰਤੀਤ ਨਹੀਂ ਆਉਂਦੀ।

ਇਸ ਕੇ ਮਾਨ ਰਾਖਨੇ ਭਾਇ।
ਕਿਤਿਕ ਦੇਸ਼ ਸਿਖਜਨਿ ਕੇ ਦੀਨਿ।
ਸੋ ਮਾਨਹਿਂ ਕਰਿ ਗੁਰੂ ਪ੍ਰਬੀਨ ॥੨੪॥
ਗੁਰੂ ਹੁਤੇ ਜਬਿ ਬਿਦਤ ਸ਼ਰੀਰ।
ਤਬਿ ਭੀ ਬਹੁਤ ਜੁ ਮਾਨੁਖ ਭੀਰ।
ਦੇ ਦੇ ਭੇਟ ਉਪਾਸਨਿ ਕਰਿਹੀਂ।
ਐਸ਼੍ਵਰਜ ਬਿਖੈ ਬਡੋ ਭਰਪੁਰ ਹੀ ॥੨੫॥
ਮੋਹਿ ਨ ਦੀਨਸਿ ਪਤਾ ਜਹਾਜ।
ਸਰਿਤਾਪਤਿ ਮਹਿਂ[1] ਰਾਖਸਿ ਲਾਜ। [1]ਸਮੁੰਦਰ ਵਿਚ।
ਕਹੋਂ ਨ ਅਮਾਨਤ ਅਪਨੀ ਲੀਨਿ।
ਕਰਜੋ ਕਾਜ ਮੁਝ ਕੋ ਲਖਿ ਦੀਨ ॥੨੬॥
'ਗੁਰੂ ਇਹੀ, ਲੀਨਸਿ ਗੁਰਿਆਈ।'
ਇਹ ਨਿਸ਼ਚਾ ਕਿਮ ਮਮ ਠਹਿਰਾਈ[1]। [1]ਇਹ ਮੇਰਾ ਨਿਸ਼ਚਾ ਕਿਵੇਂ ਬੱਝੇ।
ਯਾ ਉਸਤਤਿ ਕੋ ਕਰਤਿ ਘਨੇਰੇ।
ਨਾਂਹਿ ਪਰਤ ਪਰਤੀਤ ਸੁ ਮੇਰੇ ॥੨੭॥
ਮਮ ਅੰਤਰ ਕੀ ਗਤਿ ਨਹਿਂ ਜਾਨੀ।
ਤਹਿਂ ਸਹਾਇ ਕੀ, ਕਿਮ ਲਿਉਂ ਮਾਨੀ[1]। [1]ਓਥੇ ਸਹਾਇਤਾ (ਇਸਨੇ) ਕੀਤੀ ਹੈ ਇਹ (ਮੈਂ) ਕਿਵੇਂ ਮੰਨ ਲਵਾਂ।
ਗੁਰਤਾ ਮਹਿਂ ਸੰਸੈ ਇਸੁ ਮਾਂਹੀ।
ਜੋਤਿ ਪ੍ਰਕਾਸ਼ਤਿ ਮੁਖ ਪਰ ਨਾਂਹੀ- ॥੨੮॥
ਭਯੋ ਦੀਨ ਮਨ ਮਖਣਸ਼ਾਹ।

ਪੂਰ ਮਨੋਰਥ ਹੋਯਹੁ ਨਾਂਹ।
ਮਧੁਰ ਗਿਰਾ ਬੋਲਯੋ ਕਰ ਜੋਰੀ।
'ਆਇਸੁ ਦਿਹੁ ਦਰਸਾਉਂ ਬਹੋਰੀ' ॥੨੯॥
ਮਸਤਕ ਟੇਕਿ ਉਠਨਿ ਭਾ ਤਯਾਰ।
ਧੀਰਮੱਲਯ ਨਿਜ ਹਾਥ ਪਸਾਰਿ।
ਮਧੁਰ ਪ੍ਰਸ਼ਾਦ ਦਯੋ ਕਹਿ ਬੈਨ।
'ਗੁਰੂ ਸਹਾਇ ਤੁਮਹਿਂ ਦਿਨ ਰੈਨ' ॥੩੦॥
ਬੰਦਨ ਕਰਿ ਨਿਕਸਯੋ ਤਿਸ ਡੇਰੇ।
ਅਪਰ ਜਾਇ ਸੋਢੀ ਸਭਿ ਹੇਰੇ।
ਜੁਗ ਜੁਗ ਮੁਹਰ ਅਗਾਰੀ ਧਰਿ ਕੈ।
ਸਭਿ ਕੇ ਪਾਇਨ ਬੰਦਨ ਕਰਿਕੈ ॥੩੧॥
ਬਾਂਛਾ ਕਰਤਿ ਰਿਦੇ ਮਹਿਂ ਧੀਰ।
-ਦੇਹਿ ਪਤਾ ਕੋ ਜਲਧਿ ਗੰਭੀਰ[1]।
ਮੋ ਤੇ ਲੇਹਿ ਅਮਾਨਤ ਆਪ।
ਜੋ ਗੁਰਤਾ ਕੋ ਧਰੈ ਪ੍ਰਤਾਪ- ॥੩੨॥
ਨਹਿਂ ਕਿਨਹੂੰ ਇਹ ਬਾਤ ਜਨਾਈ।
-ਹਮ ਜਹਾਜ ਤਵ ਦੀਨਿ ਲੰਘਾਈ-।
ਸਾਦਰ ਸੋਢੀ ਸਭਿ ਬੈਠਾਵੈਂ।
ਸਹਿਤ ਬਜੰਗ[1] ਨਿਜ ਸਤੁਤਿ ਸੁਨਾਵੈਂ ॥੩੩॥
ਬਾਕ ਖੁਸ਼ੀ ਕੇ ਕਹੈਂ ਘਨੇਰੇ।
ਸਿਰੋਪਾਉ ਦੇ ਮੋਲ ਬਡੇਰੇ।
'ਹਮਰੇ ਸਿੱਖ ਸੇਵਕ ਤੂੰ ਭਾਰਾ।
ਗੁਰੁ ਦੀਨਸਿ ਤੁਝ ਦਰਬ ਉਦਾਰਾ ॥੩੪॥
ਸਿੱਖੀ ਕੋ ਨਿਰਬਾਹ ਕਰੰਤਾ।
ਸਾਧ ਸਾਧ ਤੁਝ ਬਡ ਬੁਧਿਵੰਤਾ।
ਦਰਸ਼ਨ ਕਰਨਿ ਦੂਰ ਤੇ ਆਯੋ।
ਸਭਿ ਪਰਿਵਾਰ ਸੰਗ ਹੀ ਲਯਾਯੋ' ॥੩੫॥
ਇੱਤਯਾਦਿਕ ਮੁਖ ਮਧਰ ਬਚੰਨਾ।
ਕਹਿ ਕਰਿ ਸਿਖ ਕੋ ਕਰਹਿਂ ਪ੍ਰਸੰਨਾ।

[1] ਡੂੰਘੇ ਸਮੁੰਦਰ (ਦੀ ਗੱਲ) ਦਾ।

[1] ਬਹਾਨੇ ਨਾਲ।

ਅਪਰ ਰੀਤਿ ਸਤਿਗੁਰੁ ਕੀ ਜੇਈ।
ਸਰਬ ਪ੍ਰਕਾਰ ਕਰਤਿ ਹੈਂ ਤੇਈ ॥੩੬॥
ਜਿਮ ਬਨ ਮਹਿਂ ਮ੍ਰਿਗਪਤਿ[1] ਦੁਰ ਰਹੈ।
ਸਭਿ ਮ੍ਰਿਗ ਬਨਪਤਿ[2] ਬਨਿ ਬਨਿ ਕਹੈਂ।
ਤਥਾ ਰੀਤਿ ਸਭਿ ਕਰਤਿ ਗੁਰੂ ਕੀ।
ਨਹਿਂ ਪਰੰਤੁ ਸਿਖ ਆਸ ਪੂਰੁ ਕੀ[1] ॥੩੭॥
ਕੇਹਰਿ ਕਰਮ ਕੇਹਰੀ ਕਰੈ।
ਅਪਰ ਮ੍ਰਿਗਨਿ ਤੇ ਕਿਮ ਨਹਿਂ ਸਰੈ।
ਇਮ ਮਨਾਇ ਕਰਿ ਸਭਿ ਸੋਢੀਨਿ।
ਦੁਇ ਦੁਇ ਮੁਹਰ ਅਰਪਨਾ ਕੀਨਿ ॥੩੮॥
-ਅੰਤ੍ਰਜਾਮਤਾ ਕਿਸਹੂੰ ਨਾਂਹੀ-।
ਮੱਖਣ ਨਿਸ਼ਚੈ ਕਿਯ ਮਨ ਮਾਂਹੀ।
ਤਬਿ ਚਲਿ ਗਯੋ ਆਪਨੇ ਡੇਰੇ।
ਦੀਨ ਮਨਾ ਹੁਇ ਰਹਜੋ ਬਡੇਰੇ ॥੩੯॥
-ਅਬਿ ਕਰਤਬ ਕਿਮ ਹੈ ਮੁਝ ਨੀਕਾ।
ਕਹਾਂ ਕਰਵਿ ਮੈਂ? ਗੁਰੂ ਨ ਠੀਕਾ[1]।
ਮੰਦ ਭਾਗ ਮੈਂ ਅਪਨਿ ਨਿਹਾਰਾ।
ਗਮਨ ਪੰਥ ਬਡ ਨਿਫਲਜੋ ਸਾਰਾ ॥੪੦॥
ਜਥਾ ਕੇਹਰੀ ਕੰਦਰ ਮਾਂਹਿ।
ਜਥਾ ਘਟਾ ਮਹਿਂ ਰਵਿ ਦੁਰ ਜਾਹਿ।
ਮਹਾਂਰਾਜ ਜਿਮ ਰਹਿ ਰਣਵਾਸੈ।
ਛਪੇ ਗੁਰੂ ਤਿਮ, ਨਹੀਂ ਪ੍ਰਕਾਸ਼ੈਂ ॥੪੧॥
ਸਤਿਗੁਰੁ ਦਰਸ਼ਨ ਸਾਰ ਸਰਬ ਕੋ।
ਨਹਿਂ ਪਾਯਹੁ ਨਹਿਂ ਦਿਯੋ ਦਰਬ ਕੋ-।
ਇਸ ਪ੍ਰਕਾਰ ਚਿਤਵਤਿ ਦੁਚਿਤਾਈ।
ਦੁਤਿਯ ਸਰਬਰੀ[1] ਸਰਬ ਬਿਤਾਈ ॥੪੨॥

[1]ਸ਼ੇਰ।

[1]ਪਰ ਸਿੱਖਾਂ ਦੀ ਆਸ ਪੂਰੀ ਕਰਨ ਦੀ (ਗੱਲ) ਨਹੀਂ ਕਰਦੇ।

[1]ਠੀਕ (= ਨਿਸਚਿਤ) ਗੁਰ (ਕੌਣ ਹੈ) (ਮੈਂ ਨਿਰਣੇ) ਨਹੀਂ ਕਰ ਸਕਿਆ।

[1]ਦੂਜੀ ਰਾਤ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸਿ ਰਾਸੇ 'ਮੱਖਣ ਸ਼ਾਹ ਉਪਾਇਨ ਦੇਨਿ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥੫॥

## ੬. [ਮਾਤਾ ਨਾਨਕੀ ਜੀ]

੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੭

ਦੋਹਰਾ:

ਸਕਲ ਗ੍ਰਾਮ ਮਹਿਂ ਬਿਦਤ ਭੀ -ਮੱਖਣ ਸਿਖ ਇਕ ਆਇ।
ਦਈ ਉਪਾਇਨ ਸਭਿਨਿ ਕੋ, ਜੋ ਸੋਢੀ ਗੁਰੁ ਥਾਇਂ- ॥੧॥

ਚੌਪਈ:

ਸ਼੍ਰੀ ਗੁਰੁ ਤੇਗ ਬਹਾਦਰ ਮਾਤਾ।
ਨਾਮ ਨਾਨਕੀ ਜਗ ਬੱਖਯਾਤਾ।
ਪਤਿਬਰਤਾ ਧ੍ਰਮਾਤਮ ਰੂਪਾ।
ਰੁਚਿਰ ਸੁਸ਼ੀਲਾ ਗੁਣਨਿ ਅਨੂਪਾ ॥੨॥
ਮਧੁਰ ਭਾਸ਼ਣੀ[1], ਦੀਰਘ ਦਰਸਾ।
ਸਤਿਗੁਰੁ ਧਯਾਨ ਪਰਾਇਣ ਹਰਸਾ[1]।
ਪ੍ਰਿਯ ਪੁੱਤ੍ਰਾ, ਮਨ ਮ੍ਰਿਦੁਲ, ਕੁਲੀਨਾ।
ਸਦਾ ਕ੍ਰਿਪਾਲੂ, ਪਰਮ ਅਦੀਨਾ[1] ॥੩॥
ਤਿਸ ਢਿਗ ਗਏ ਦਾਸ ਤਬਿ ਦੌਰੇ।
ਬੈਠੇ ਚਿਤ ਸ਼ਾਂਤੀ ਘਰ ਠੌਰੇ।
ਕਹਯੋ ਜਾਇ 'ਹੇ ਦੀਰਘ ਮਾਤਾ!
ਇਕ ਸਿਖ ਆਯੋ ਗੁਰੁ ਜਸੁ ਗਯਾਤਾ ॥੪॥
ਧਨੀ ਮਹਤ ਬੁਧਿਵੰਤ ਘਨੇਰਾ।
ਕਲ ਸੰਧ੍ਯਾ ਕਿਯ ਬਾਹਰ ਡੇਰਾ।
ਸਾਥ ਮਨੁੱਖਨਿ ਕੋ ਸਮੁਦਾਯਾ।
ਆਜ ਗ੍ਰਾਮ ਅੰਤਰ ਚਲਿ ਆਯਾ ॥੫॥
ਪੂਰਬ ਗਯੋ ਧੀਰਮਲ ਡੇਰੇ।
ਸੁਜਸੁ ਮਸੰਦ ਕਹੈਂ ਤਿਹ ਪ੍ਰੇਰੇ[1]।
ਸਪਤ ਅਸ਼ਰਫੀ[†] ਤਹਾਂ ਚਢਾਇ।
ਦ੍ਵੈ ਦ੍ਵੈ ਸਭਿਨਿ ਸੋਢੀਯਨਿ ਥਾਇਂ ॥੬॥
ਬੂਝੇ[1] ਸੰਗ ਮਸੰਦ ਜਿ ਹੋਤੇ।
-ਪਹੁੰਚੀ ਭੇਟ ਸਭਿਨਿ ਢਿਗ ਮੋ ਤੇ-।

[1]ਮਿੱਠਾ ਬੋਲਣ ਵਾਲੀ।
[1]ਪ੍ਰਸੰਨ ਰੂਪ।
[1]ਬਹੁਤ ਉੱਚੀ ਆਤਮਾ ਵਾਲੀ।
[1]ਮਸੰਦ ਤਿਸ (ਸਿੱਖ) ਨੂੰ ਪ੍ਰੇਰਨਾ ਵਾਸਤੇ (ਧੀਰ ਮੱਲ ਦਾ) ਜਸ ਕਹਿੰਦੇ ਹਨ।
[†]ਦੋ ਧੀਰ ਮੱਲ ਨੂੰ ਹੋਰ ਸੋਢੀਆਂ ਵਾਂਞੂ ਤੇ ਪੰਜ ਗੁਰੂ ਗ੍ਰੰਥ ਸਹਿਬ ਜੀ ਦੀ ਭੇਟਾ [ਤਵਾ: ਖਾ:]
[1]ਮੱਖਣ ਸ਼ਾਹ ਨੇ) ਪੁਛਿਆ।

ਨਹੀਂ ਜਨਾਯੋ ਥਾਨ ਤੁਮਾਰੋ।
ਤਬਿ ਸਿਖ ਗਯੋ ਵਹਿਰ ਧਨਵਾਰੋ ॥੭॥
ਪੁੱਤ੍ਰ ਆਪ ਕੇ ਵਹਿਰ ਨ ਬੈਸੇ†।
ਕ੍ਰਿਤ ਨ ਕਰਹਿਂ ਸਭਿ ਸੋਢੀ ਜੈਸੇ।
ਕਿਮ ਆਵਹਿ ਧਨ, ਸਿਖ ਨਹਿਂ ਜਾਨਹਿਂ।
ਮਿਲਹਿ ਜਿ ਬੋਲਹਿਂ ਤਿਨ ਹੂੰ ਮਾਨਹਿ[1]" ॥੮॥
ਇਮ ਸੁਨਿ ਮਾਤ ਗਈ ਸੁਤ ਪਾਸ।
ਪਉਢੇ ਹੁਤੇ ਉਠੇ ਸੁਖਰਾਸ।
ਇਕ ਦੁਇ ਸਿੱਖਯ ਦਾਸ ਥਿਤ ਤੀਰ।
ਪਿਖਯੋ ਪੁੱਤ੍ਰ ਕੋ ਰਿਦਾ ਗੰਭੀਰ ॥੯॥
ਤਊ ਸ਼ਰੀਕ ਕ੍ਰਿਤ[1] ਕੋ ਦੇਖਿ।
ਕਹਯੋ 'ਪੁੱਤ੍ਰ ! ਹੇ ਬੁੱਧਿ ਬਿਸ਼ੇਖ।
ਬੈਠਹੁ ਵਹਿਰ ਦਿਖਾਵਹੁ ਆਪ।
ਕਰਹੁ ਮਸੰਦਨਿ ਸੰਗ ਮਿਲਾਪ ॥੧੦॥
ਪਿਤਾ ਤੁਮਾਰੇ ਕੀ ਇਹ ਗਾਦੀ।
ਕਰਹੁ ਰੀਤਿ ਜਿਮ ਹੈ ਗੁਰੁ ਆਦੀ।
ਦਰਸ਼ਨਿ ਦੇਹੁ ਉਪਾਇਨ ਲੇਹੁ।
ਬੈਠਹੁ ਬੋਲਹੁ ਸਹਤ ਸਨੇਹੁ ॥੧੧॥
ਦੂਰ ਦੇਸ਼ ਤੇ ਸਿਖ ਚਲਿ ਆਯੋ।
ਸਭਿ ਗੁਰੁ ਬੰਸਹਿ ਦਰਬ ਚਢਾਯੋ।
ਤੁਮ ਭੀ ਵਹਿਰ ਹੋਤਿ ਢਿਗ ਆਵਤਿ।
ਸਭਿ ਕੇ ਸਮ ਪਿਖਿ ਧਨ ਅਰਪਾਵਤਿ ॥੧੨॥
ਹੇ ਸੁਤ ! ਜੋ ਪਰਿਵਾਰ ਗੁਜ਼ਾਰਾ।
ਆਇ ਵਹਿਰ ਤੇ ਹੋਤਿ ਅਹਾਰਾ।
ਕਰਹਿਂ ਸ਼ਰੀਕ ਈਰਖਾ ਸਾਰੇ।
-ਹਮ ਗੁਰੁ ਹਮ ਗੁਰੁ- ਕਰਤਿ ਉਚਾਰੇ ॥੧੩॥
ਦੇ ਰਿਸ਼ਵਤ ਬਹੁ ਕਰਹਿਂ ਉਪਾਇ।
ਜਯੋਂ ਜਯੋਂ ਲੇਹਿਂ ਮਸੰਦ ਮਿਲਾਇ।
ਜੋ ਮਸੰਦ ਮਿਲਿ ਨਿਜ ਪਖ ਧਾਰੈਂ।

†ਪਾ:-ਕਹਿ ਗ੍ਰਿਹ ਬੈਸੇ।

[1]ਜੋ (ਸਿੱਖਾਂ ਨਾਲ) ਮਿਲਦਾ ਬੋਲਦਾ ਹੈ ਉਸ ਨੂੰ (ਹੀ ਸਿੱਖ) ਮੰਨਦੇ ਹਨ।

[1]ਸ਼ਰੀਕਾਂ ਦੀ ਕਾਰ।

ਦੇਸ਼ਨਿ ਸੰਗਤਿ ਲਜਾਇੰ ਸੰਗਾਰੈ ॥੧੪॥
ਅਰਪਾਵਹਿਂ ਧਨ ਤਿਸ ਕੇ ਪਾਸ।
ਬਹੁ ਬਡਿਆਇ ਕਰਹਿਂ ਅਰਦਾਸ।
ਧਨੀ ਸ਼ਰੀਕ ਹਮਾਰੇ ਭਏ।
ਐਸ਼੍ਵਰਜ ਅਧਿਕ ਸਭਿਨਿ ਢਿਗ ਥਿਏ ॥੧੫॥
ਪਾਛਲਿ ਰੀਤਿ ਤਜਾਗ ਦਿਹੁ ਤਾਤ!
ਸਭਿਨਿ ਬਿਖੈ ਬਰਤਹੁ ਬੱਖਜਾਤ।
ਅੰਤਰ ਬੈਠਜੋ ਲਖਹਿ ਨ ਕੋਈ।
ਕਿਮ ਪੂਜਹਿਂ ਤੁਮ ਕੋ ਸਿਖ ਜੋਈ ॥੧੬॥
ਤੁਮਰੇ ਪਿਤਾ ਪਿਤਾਮੇ ਜੈਸੇ।
ਕਰਹੁ ਅਚਰਨ, ਨੀਕਿ ਬਿਧਿ, ਤੈਸੇ[1]।

[1]ਤਿਵੇਂ (ਆਪ) ਚੰਗੀ ਤਰ੍ਹਾਂ ਕੰਮ ਕਰੋ ਭਾਵ ਇਹ ਕਿ ਛਪੋ ਨਾ ਪ੍ਰਗਟ ਹੋ ਕੇ ਦਰਸ਼ਨ ਦਿਓ।

ਨਰਨਿ ਬਿਖੈ ਕਰਹਿ ਨ ਬਿਵਹਾਰਾ।
ਤਿਹ ਕੋ ਕਹਹਿਂ -ਏਹ ਮਤਵਾਰਾ[1]- ॥੧੭॥

[1]ਕਮਲਾ।

ਹੇ ਸੁਤ ਯਾਂ ਤੇ ਬੈਠਹੁ ਬਾਹਰ।
ਬੋਲਹੁ ਮਿਲਹੁ ਹੋਹਿ ਜਗ ਜ਼ਾਹਰ।
ਪਿਖਹੁ ਸ਼ਰੀਕ ਕਰਤਿ ਕ੍ਰਿਤ ਜੈਸੇ।
ਦਰਬ ਉਪਾਵਹਿਂ ਜੈਸੇ ਕੈਸੇ ॥੧੮॥
ਅਪਨਿ ਆਪ ਕੋ ਬਡੋ ਕਹਾਹਿਂ।
-ਹਮ ਹੈਂ ਗੁਰੂ- ਕਹਹਿਂ ਸਭਿ ਮਾਂਹਿ।
ਪਿਤਾ ਪਿਤਾਮਾ ਮਹਤ ਤੁਮਾਰਾ।
ਤਿਨਹੁਂ ਥਾਨ ਨਿਜ ਲਖਹੁ ਉਦਾਰਾ[1]' ॥੧੯॥

[1]ਭਾਵ ਇਹ ਹੈ ਕਿ ਉਹ ਤਾਂ ਗੁਰੂ ਨਹੀਂ ਹਨ ਤੇ ਫੇਰ ਕਹਿ ਰਹੇ ਹਨ ਕਿ 'ਹਮ ਗੁਰੂ ਹੈਂ' ਤੇ ਤੁਸੀਂ ਗੁਰੂ ਹਓ ਤੇ ਫੇਰ ਛੁਪਦੇ ਹੋ।

ਜਨਨੀ ਗਿਰਾ ਸੁਨੀ ਕਰਿ ਮੌਨ।
ਨਹਿਂ ਉੱਤਰ ਦੀਨਸਿ ਬਿਧਿ ਕੌਨ।
ਹੁਤੇ ਸਮੀਪਿ ਸਿੱਖਜ ਅਰੁ ਦਾਸ।
ਜੋਰੇ ਹਾਥ ਕਰੀ ਅਰਦਾਸ ॥੨੦॥
'ਸ਼੍ਰੀ ਗੁਰੁ ਜੀ! ਸਭਿ ਲਾਯਕ ਆਪ।
ਤੁਮਰੋ ਸਭਿ ਤੇ ਅਧਿਕ ਪ੍ਰਤਾਪ।
ਸਿੱਖਜਨਿ ਦੇਹੁਂ ਦਰਸ, ਨਿਸਤਾਰਹੁ।

ਉਪਦੇਸ਼ਨਿ ਹਿਤ ਬਾਕ ਉਚਾਰਹੁ ॥੨੧॥
ਰੌਰਾ ਪਰਜੋ ਬੀਚ ਗੁਰਿਆਈ।
ਤੁਮ ਛਿਪ ਰਹੇ ਨ ਜਾਨੇ ਜਾਈ।
ਕਰਹੁ ਕਾਮਨਾ ਸਿੱਖਨਿ ਪੂਰੀ।
ਆਵਹਿ ਦਰਬ ਅਰਪਿ ਹੈਂ ਭੂਰੀ ॥੨੨॥
ਜਬਹਿ ਬਿਦੇਸ਼ੀ ਸਿੱਖਜ ਸੁ ਆਵਾ।
ਭੇਟੈਂ ਸਭਿ ਸੋਢੀਨਿ ਚਢਾਵਾ।
ਤਬਿ ਮੈਂ ਚਹਜੋ ਜਾਉ ਤਿਸ ਪਾਸ।
ਕਰੌਂ ਆਪ ਕੀ ਬਾਤ ਪ੍ਰਕਾਸ਼ ॥੨੩॥
ਭੀਰ ਨਰਨਿ ਕੀ ਚਹੁੰਦਿਸ਼ਿ ਮਾਂਹਿ।
ਬ੍ਰਿੰਦ ਮਸੰਦ ਅਨੰਦਤਿ ਤਾਂਹਿ।
ਪਹੁੰਚਜੋ ਗਯੋ ਨ ਢਿਗ ਤਬਿ ਮੋਹੀ।
ਨਿਕਸਨਿ ਵਹਿਰ ਗ੍ਰਾਮ ਤਿਸ ਹੋਹੀ ॥੨੪॥
ਦੇਖਿ ਸੁ ਮੈਂ ਹਟਿ ਰਹਜੋ ਪਿਛਾਰੀ।
ਅਪਰ ਨ ਸੁਧਿ ਕਿਨ ਤਿਸੈ ਉਚਾਰੀ।
ਸ੍ਰੀ ਗੁਰੂ ਹਰਿ ਗੋਵਿੰਦ ਕੇ ਨੰਦ।
ਆਖਜ[1] ਤੇਗ ਬਹਾਦਰ ਚੰਦ ॥੨੫॥
ਸੋ ਆਵਤਿ, ਜਬਿ ਇਮ ਸੁਨਿ ਲੇਤੋ।
ਰਾਵਰਿ ਪਾਸ ਉਪਾਇਨ ਦੇਤੋ।
ਕੇਤਿਕ ਦਿਵਸ ਰਹਜੋ ਜੇ ਇਹਾਂ।
ਤੌ ਹਮ ਜਾਇ ਜਨਾਵਹਿਂ ਤਹਾਂ ॥੨੬॥
ਸੋ ਸਿਖ ਹੈ ਸ਼ਰਧਾਲੂ ਬਿਸਾਲਾ।
ਆਇ ਬਿਲੋਕਹਿਗੋ ਤਤਕਾਲਾ।'
ਸ੍ਰੀ ਗੁਰੁ ਤੇਗ ਬਹਾਦਰ ਸੁਨਿ ਕੈ।
ਬਰਜਨਿ ਕੀਨਸਿ ਬਾਕਨਿ ਭਨਿ ਕੈ ॥੨੭॥
'ਹਮ ਕੋ ਜ਼ਾਹਰ ਬਾਹਰ ਕਰੌਂ।
ਪੁਨ ਨ ਮਨੋਰਥ ਇਹ ਉਰ ਧਰੋ।
ਜੋ ਮਾਨੁਖ ਇਮ ਕਰਿ ਹੈ ਕਾਰਾ[1]।
ਤਿਹ ਮੁਖ ਹੁਇ ਦਰਗਹਿਂ ਮਹਿਂ ਕਾਰਾ ॥੨੮॥

[1]ਨਾਮ।

[1]ਭਾਵ ਇਨ੍ਹਾਂ ਦੂਸਰੇ ਸੋਢੀਆਂ ਵਾਂਙੂ ਮੁਕਾਬਲੇ ਵਿਚ ਜਾਣ ਲਈ ਜੋ ਸਾਨੂੰ ਜ਼ਾਹਰ ਕਰੇਗਾ।

ਯਾਂ ਤੇ ਤੁਸ਼ਨਿ ਪਿਖਹੁ ਤਮਾਸ਼ਾ।
ਜਿਮ ਹੁਇ ਕਰਤਾ ਪੁਰਖ ਬਿਲਾਸਾ।'
ਸੁਨਤਿ ਸਿੱਖਯ ਉਪਜਯੋ ਉਰ ਤ੍ਰਾਸਾ।
ਭਯੋ ਮੋਨ ਕੁਛ ਮੁਖ ਨ ਪ੍ਰਕਾਸ਼ਾ ॥੨੯॥
ਜਨਨੀ ਚਿੰਤ ਮਾਨ ਉਠਿ ਆਈ।
ਸੁਤ ਤੇ ਬਾਕ ਸੁਨਤਿ ਅਰਗਾਈ[1]।
ਬਡ ਬੈਰਾਗਵਾਨ ਸੁਤ ਜਾਨੇ।
ਰਿਦਾ ਪਰਮ ਬਯਾਕੁਲਤਾ ਠਾਨੇ ॥੩੦॥

[1]ਚੁੱਪ ਹੋ ਗਈ।

ਦੋਹਰਾ:
ਇਮ ਸ੍ਰੀ ਮੁਖ ਤੇ ਬਾਕ ਭਾ, ਲਿਯੋ ਕਿਤਿਕ
ਸੁਨਿ ਕਾਨ।
ਅਬਿ ਮੱਖਣ ਕੀ ਬਾਰਤਾ ਮਿਲਿਬੋ ਕਰਵਿ
ਬਖਾਨ ॥੩੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਸ਼੍ਰੀ ਗੁਰ ਮਾਤਾ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥੬॥

## ੭. [ਮੱਖਣ ਸ਼ਾਹ ਤੇ ਸ਼੍ਰੀ ਗੁਰ ਤੇਗ ਬਹਾਦਰ ਜੀ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:

ਚਿੰਤਮਾਨ ਚਿਤ ਮਹਿਂ[1] ਅਧਿਕ, ਮਨ ਕੋ ਕਸ਼ਟ ਬਿਸਾਲ।
ਜਾਮ ਜਾਮਨੀ ਜਾਗਿ ਕੈ, ਕਰਿ ਸ਼ਨਾਨ ਬਿਧਿ ਨਾਲ ॥੧॥

[1](ਮੱਖਣ ਸ਼ਾਹ ਦੇ) ਚਿੱਤ ਵਿਚ।

ਚੌਪਈ:

ਜਪੁਜੀ ਆਦਿਕ ਸਤਿਗੁਰ ਬਾਨੀ।
ਪਠਿ ਪਠਿ ਦਰਸ ਕਾਮਨਾ ਠਾਨੀ।
-ਸ਼੍ਰੀ ਹਰਿ ਕ੍ਰਿਸ਼ਨ ਬਾਕ ਨਹਿਂ ਝੂਠੇ।
ਮਿਟਹਿਂ ਨਹੀ, ਹੁਇਂ ਅਪਰ ਅਪੂਠੇ[1] ॥੨॥

[1]ਹੋਰ ਗੱਲਾਂ ਭਾਵੇਂ ਪੁੱਠੀਆਂ ਹੋ ਜਾਣ।

ਰਵਿ[1] ਸੀਤਲ, ਨਿਸਪਤਿ[2] ਤਪਤਾਵੈ।
ਪਵਨ ਟਿਕਹਿ, ਨਿਜ[1]† ਮੇਰੁ ਹਿਲਾਵੈ।
ਅਚਲਾ ਚਲਹਿ[1], ਸਿੰਧੁ ਸੁਕ ਜਾਈ।
ਹਿਮ ਸਮ ਪਾਵਕ[1] ਤੇਜ ਬਨਾਈ ॥੩॥

[1]ਸੂਰਜ। [2]ਚੰਦ੍ਰਮਾਂ।
[1]ਆਪਣੇ ਆਪ ਨੂੰ। †ਪਾ:-ਪਾਵਨ ਨਿਕਟ ਨਿਜ।
[1]ਪ੍ਰਿਥਵੀ ਚੱਲ ਪਵੇ। (ਅ) ਅਚਲਾ ਚਲਹਿਂ = ਪਹਾੜ ਤੁਰ ਪੈਣ।
[1]ਬਰਫ ਅੱਗ ਵਾਂਙ।

ਉਡਗਨ[1] ਗ੍ਰੈਹ ਉਲਟੇ ਫਿਰਿ ਧਾਵੈਂ।
ਨਿਜ ਮਿਰਜਾਦਾ ਜਗਤ ਨਸਾਵੈ[1]।
ਤਉ ਨ ਸਤਿਗੁਰ ਹੁਇ ਬਚ ਕੂਰਾ।
ਕਾਰਨ ਕਰਨ ਦੇਨਿ ਬਰ ਸੂਰਾ ॥੪॥

[1]ਤਾਰੇ।
[1]ਸਭ ਦੀ ਅਪਨੀ ਮਿਰਯਾਦਾ ਜਗ ਤੋਂ ਨੱਸ ਜਾਵੇ।

ਕਹਯੋ 'ਬਕਾਲੇ ਮਹਿਂ ਗੁਰੁ ਰਹੈ।
ਬਾਬਾ ਨਾਮ' ਬਾਕ ਤਿਨ ਅਹੈ।
ਯਾਂ ਤੇ ਮੈਂ ਜਾਨਵਿ ਗਤਿ ਐਸੇ।
ਹੈ ਅਪਰਾਧ ਮੋਹਿ ਮਹਿਂ ਕੈਸੇ ॥੫॥
ਜਿਸ ਤੇ ਮੁਝ ਨਹਿਂ ਦਰਸ਼ਨ ਦੀਨਸਿ।
ਅਪਨੋ ਆਪ ਛਪਾਵਨਿ ਕੀਨਸਿ।
ਬਿਨ ਦੇਖੇ ਮੈਂ ਹਟਿ ਕੈ ਜਾਵੌਂ।
ਮਨਮੁਖਤਾ ਪਦਵੀ ਕੌ ਪਾਵੌਂ ॥੬॥
ਸਿੱਖਜਨਿ ਬਿਖੈ ਬਿਦਤ ਹ੍ਵੈ ਐਸੇ।
-ਮੱਖਣ ਗੁਰੂ ਨ ਦਰਸਯੋ ਕੈਸੇ-।
ਮੁਝ ਪਾਛੈ ਕਬਹੂੰ ਗੁਰੁ ਸੂਰ।

ਪ੍ਰਗਟ ਹੋਹਿੰਗੇ ਜਗਤ ਜ਼ਰੂਰ ॥੭॥
ਸ਼੍ਰੀ ਹਰਿ ਕ੍ਰਿਸ਼ਨ ਬਾਕ ਹੁਇ ਸਾਚਾ।
ਮੈਂ ਪਰੰਤੁ ਸਿੱਖੀ ਮਹਿਂ ਕਾਚਾ।
ਯਾਂ ਤੇ ਖਾਨ ਪਾਨ ਤਜਿ ਕਰਿ ਕੈ।
ਮੈਂ ਬੈਠੋਂ ਸਤਿਗੁਰੂ ਸਿਮਰਿਕੈ[†] ॥੮॥

[†]ਪਾ:-ਬਿਚਰਿ ਕੇ।

ਨਿਜ ਸ੍ਵਾਮੀ ਕੇ ਦਰਸ਼ਨ ਪਾਵੌਂ।
ਨਾਂਹਿ ਤ ਅਪਨੇ ਪ੍ਰਾਨ ਨਸਾਵੌਂ-।
ਆਪਨਿ ਸਾਥ ਸੁ ਨਹੀਂ ਬਖਾਨਾ[1]।

[1]ਆਪਣੇ (ਸੰਗੀਆਂ) ਨਾਲ ਨਹੀਂ ਕਿਹਾ।

ਨੇਮ ਬਿਖਾਦਮਾਨਿ ਮਨ ਠਾਨਾ[1] ॥੯॥

[1]ਦੁਖ ਵਾਲਾ ਨੇਮ ਮਨ ਵਿਚ ਧਾਰਿਆ। (ਅ) ਵਿਖਾਦ ਮਾਨ ਹੋਕੇ (ਅੰਨ ਨਾ ਛਕਣ ਦਾ) ਮਨ ਵਿਚ ਨੇਮ ਕਰ ਲਿਆ।

ਭਈ ਭੋਰ ਬੈਠਯੋ ਨਿਜ ਡੇਰੇ।
ਮਨ ਮਹਿਂ ਗਿਨਤੀ ਕਰਤਿ ਘਨਰੇ।
ਦਿਵਸ ਚਢਯੋ ਕੇਤਿਕ ਜਬਿ ਹੇਰਿ।
ਨਰਨ ਸੋਢਿਨਿ ਕੇ ਪਹੁੰਚੇ ਫੇਰ ॥੧੦॥
ਚਹੁੰਦਿਸ਼ਿ ਮਹਿਂ ਬੈਠੇ ਤਬਿ ਆਇ।
ਅਨਿਕ ਭਾਂਤਿ ਕੀ ਬਾਤ ਬਨਾਇ।
ਮੱਖਣ ਕੇ ਉਰ ਲਗਹਿ ਨ ਕੋਈ।
ਮਹਾਂ ਬਿਖਾਦਮਾਨ ਮਨ ਹੋਈ ॥੧੧॥
ਕਹਤਿ ਪਰਸਪਰ ਬਾਕ ਘਨੇਰੇ।
ਬੈਠਯੋ ਬਿਤੀ ਕਿਤਿਕ ਜਬਿ ਦੇਰੇ।
ਮੱਖਣ ਸ਼ਾਹ ਦੀਨ ਮਨ ਕਹਯੋ।
'ਅਪਰ ਭਿ ਸੋਢੀ ਕੋ ਇਕ ਰਹਯੋ ॥੧੨॥
ਜਿਸ ਢਿਗ ਮੋ ਤੇ ਭੇਟ ਨ ਗਈ।
ਅਪਨਿ ਆਪ ਕੀ ਸੁਧਿ ਨਹਿਂ ਦਈ।
ਹੋਇ ਜਿ ਕੋਇ ਬਤਾਵਹੁ ਮੋਹੀ।
ਮਮ ਆਗਮਨ ਸਫਲਤਾ ਹੋਹੀ' ॥੧੩॥
ਸੁਨਤਿ ਮਸੰਦ ਮੇਵੜਨਿ ਸਾਰੇ।
ਕਰਿ ਬਿਚਾਰਿ ਕੋ ਬਾਕ ਉਚਾਰੇ।
'ਕਿਤਿਕ ਰਹਤਿ ਥੇ ਬੀਚ ਬਕਾਲੇ[†]।

[†]ਬਕਾਲੇ ਵਿਚ ਵਾਕ ਹੋਣ ਤੋਂ ਪਹਿਲਾਂ ਕੋਈ ਨਹੀਂ ਸਨ ਰਹਿੰਦੇ ਸਿਵਾ ਗੁਰੂ ਤੇਗ ਬਹਾਦਰ ਜੀ ਦੇ, ਬਾਕੀ ਸਾਰੇ ਸੋਢੀ ਵਾਕ ਸੁਣਕੇ ਬਕਾਲੇ ਆਏ ਸਨ।

ਆਇ ਵਹਿਰ ਤੇ ਕਿਤਿਕ ਬਹਾਲੇ

॥ ੧੪ ॥
ਸੂਰਜਮੱਲ ਕੀ ਸੰਤਤਿ ਆਦਿ।
ਸਭਿਨਿ ਭੇਟ ਦੇ ਸਹਿ ਮਿਰਜਾਦ।
ਇਕ ਗੁਰੂ ਹਰਿਗੁਬਿੰਦ ਕੋ ਨੰਦ।
ਆਖ੍ਯ ਤੇਗ ਬਹਾਦਰ ਚੰਦ ॥ ੧੫ ॥
ਜਿਸ ਕੋ ਸੁਧਿ ਨਹਿਂ ਜਗ ਬਿਵਹਾਰੇ।
ਸੁਨਹਿਂ ਨ ਕਿਸ ਤੇ ਨਹਿਂਨ ਉਚਾਰੇ।
ਜਹਾਂ ਇਕਾਂਤ ਥਾਇਂ ਤਹਿਂ ਰਹੈ।
ਮਸਤ ਸੁਭਾਇ ਸਦਾ ਜਿਸ ਅਹੈ ॥ ੧੬ ॥
ਬਦਨ ਅਛਾਦ੍ਯੋ ਪਰ੍ਯੋ ਰਹਤਿ ਹੈ।
ਲੇਨਿ ਦੇਨ ਕੀ ਸੁਧਿ ਨ ਲਹਤਿ ਹੈ।
ਨਹਿਂਨ ਕਦਾਚਿਤ ਕੋ ਤਿਹ ਮਾਨਹਿ[1]।
-ਅਹੈ ਨਲਾਇਕ- ਸਭਿ ਹੀ ਜਾਨਹਿਂ ॥ ੧੭ ॥
ਖਾਨ ਪਾਨ ਕੀ ਭੀ ਸੁਧਿ ਨਾਂਹੀ।
ਕਹਾਂ ਅਪਰ ਕੀ ਹ੍ਵੈ ਤਿਹ ਮਾਂਹੀ।
ਰਹਿ ਨ ਸਕਹੁ ਦੇਖੇ ਬਿਨ ਤਾਂਹੀ।
ਤੌ ਤੁਮ ਪਿਖਹੁ ਜਥਾ ਗਤਿ ਆਹੀ' ॥ ੧੮ ॥
ਤਿਨ ਤੇ ਸ੍ਰੁਤਵਾ[1] ਮੱਖਣਸ਼ਾਹ।
ਕੁਛਕ ਭਯੋ ਮਨ ਮਹਿਂ ਉਤਸਾਹ।
ਦਹਨ ਬਿਲੋਚਨ ਫਰਕਨਿ ਲਾਗਾ।
ਮਨਹੁਂ ਅੰਕੁਰ ਉਪਾਵਨਿ ਲਾਗਾ ॥ ੧੯ ॥
ਸਭਿ ਮਹਿਂ ਕਹ੍ਯੋ 'ਚਲਵਿ ਤਿਨ ਪਾਹੀ।
ਦੇਹਿਂ ਉਪਾਵਨਿ ਚਖ ਦਰਸਾਹੀਂ।'
ਤ੍ਯਾਰੀ ਕਰੀ ਗਮਨ ਕੇ ਕਾਰਨਿ।
ਧੀਰਮੱਲ੍ਯ ਨਰ ਕਿਯ ਹਟਕਾਰਨਿ ॥ ੨੦ ॥
'ਤੁਮ ਕੋ ਉਚਿਤ ਨ ਤਿਨ ਪਹਿ ਜਾਨੋ।
ਜਿਹ ਸੁਭਾਵ ਪਰਮੱਤਿ ਮਹਾਨੋ[1]।
ਮਿਲਹਿ ਤੁਮਹਿਂ ਕੈ ਮਿਲਿ ਹੈ ਨਾਂਹੀ।
ਲਘੁ ਕੋਸ਼ਠ ਮਹਿਂ ਪਰ੍ਯੋ ਰਹਾਹੀ ॥ ੨੧ ॥

[1]ਕੋਈ ਉਸਨੂੰ ਕਦੇ ਬੀ ਨਹੀਂ ਮੰਨਦਾ ਪਿਆ।

[1]ਸੁਣਕੇ।

[1]ਬਹੁਤ ਮਸਤ। ਬਹੁਤ ਕ੍ਰੋਧ ਵਾਲਾ [ਸੰ: ਪਰਿਮਤ੍ਯ]

ਮਾਨ ਅਮਾਨ ਸਮਾਨ ਜਿਸੁ ਕੇ।
ਰਾਗ ਨ ਦ੍ਵੈਸ਼ ਨ ਮੋਹ ਤਿਸੁ ਕੇ।
ਗੁਰਤਾ ਰੀਤਿ ਨਹੀਂ ਕੁਛ ਜਾਨੈ।
ਗੁਰੂ ਹੋਨਿ ਤੌ ਕਹਾਂ ਪਛਾਨੈ' ॥੨੨॥
ਇਮ ਸੁਨਿ ਕੈ ਸਭਿ ਨਰ ਸੋਢੀਨਿ।
ਇਸੀ ਬਾਕ ਕੋ ਪੂਜਨਿ ਕੀਨਿ[1]। [1]ਪ੍ਰੌਢਤਾ ਕੀਤੀ।
'ਜੋ ਤੁਮ ਕਹੀ ਜਥਾਰਥ ਏਹੂ।
ਉਚਿਤ ਨ ਗੁਰਤਾ ਕੋ ਬਿਧਿ ਕੇਹੂ' ॥੨੩॥
ਸੁਨਿ ਮੱਖਣ ਕੁਛ ਮਨ ਨਹਿਂ ਆਨੀ।
ਚਹਤਿ ਦੇਖਿਬੇ ਸੰਸੈ ਹਾਨੀ।
ਲੇ ਕਰਿ ਸੰਗ ਨਰਨਿ ਕੀ ਭੀਰ।
ਚਲ੍ਯੋ ਪਰਸਿਬੇ ਗੁਰੂ ਗੰਭੀਰ ॥੨੪॥
ਸਭਿ ਸੋਢਿਨਿ ਕੇ ਮਾਨਵ ਸਾਥ।
ਗਮਨ੍ਯੋ ਮੰਦ ਮੰਦ ਪਗ ਪਾਥ[1]। [1]ਰਾਹ।
ਤਰਕਹਿ[1] ਰਿਦੈ -ਹੋਹਿਂ ਗੁਰੁ ਏਹੀ। [1]ਦਲੀਲ ਧਾਰਦਾ ਹੈ, ਸੋਚਦਾ ਹੈ।
ਮੋਹਿ ਜਿਆਵਹਿਂ[1] ਜਾਨਿ ਸਨੇਹੀ[2] ॥੨੫॥ [1]ਜਿਵਾਵਣ। [2]ਪ੍ਰੇਮੀ ਜਾਣਕੇ।
ਨਾਂਹਿ ਤ ਮੋਹਿ ਮਰਨਿ ਅਬਿ ਆਯੋ।
ਪੂਰਬ ਪਰਣ ਨ ਮਿੱਥਜਾ ਗਾਯੋ-।
ਜਬਹਿ ਭੀਰ ਸੋਂ ਪਹੁੰਚ੍ਯੋ ਆਈ।
ਸ਼੍ਰੀ ਗੁਰੁ ਸ਼੍ਰਵਣ ਪਰੀ ਧੁਨਿ ਜਾਈ ॥੨੬॥
ਪਠ੍ਯੋ ਦਾਸ ਰੋਕਨਿ ਤਿਨ ਕੇਰ।
ਕਹ੍ਯੋ ਸਭਿਨਿ ਸੋਂ ਆਗੋ ਘੇਰ।
'ਮੱਖਣਸ਼ਾਹੁ! ਸੁਨੋ ਗੁਰੁ ਬੈਨ।
ਥਾਨ ਕੁਸ਼ਾਦੋ[1] ਅੰਤਰ ਹੈ ਨ ॥੨੭॥ [1]ਖੁੱਲ੍ਹਾ।
ਮਿਲਨਿ ਲਾਲਸਾ ਜੇ ਤੁਝ ਉਰ ਮੈਂ।
ਹੋਹਿ ਇਕਾਕੀ ਪ੍ਰਵਿਸ਼ਹੁ ਘਰ ਮੈਂ।
ਅਦਬ ਸਾਥ ਤੂਸ਼ਨਿ ਮੁਖ ਧਾਰੋ।
ਤਿਨ ਰਜਾਇ ਤੇ† ਜਾਇ ਨਿਹਾਰੋ[1]' ॥੨੮॥ [1]ਉਨ੍ਹਾਂ ਦੀ ਰਜ਼ਾ ਨਾਲ ਜਾ ਕੇ ਦਰਸ਼ਨ ਕਰੋ। †ਪਾ:-ਇਮ।
ਸੁਨਿ ਕੈ ਸਭਿ ਕੋ ਠਾਂਢੇ ਕਰਿ ਕੇ।

ਆਪ ਪ੍ਰਵੇਸ਼ਜੋ ਅੰਤਰ ਘਰ ਕੇ।
ਜਹਿਂ ਸ੍ਰੀ ਗੁਰੂ ਇਕਾਕੀ ਅਹੈਂ।
ਅੰਤਰ ਬ੍ਰਿੱਤਿ ਸਦਾ ਹੀ ਰਹੈਂ ॥੨੯॥
ਰਿਦੈ ਵਿਚਾਰਤਿ ਨੀਕੇ ਜੋਵਾ।
-ਆਇ ਸਮੋ ਬਿਦਤਨਿ ਕੋ ਹੋਵਾ।
ਭਾਰੀ ਮਹਾਂ ਪੋਟ[1] ਹੈ ਜੋਇ।
ਬਨਿ ਆਈ ਸਿਰ ਧਰਨੀ ਸੋਇ ॥੩੦॥

[1]ਪੰਡ ਬੜੀ ਭਾਰੀ ਹੈ।

ਅਬਿ ਜੇ ਇਸ ਕੋ ਪਤਾ ਨ ਦੈ ਹੈਂ।
ਗੁਰ ਘਰ ਕੀ ਮਹਿਮਾ ਤਬਿ ਜੈ ਹੈ।
ਸ਼ਰਧਾ ਸਿੱਖਨਿ ਕੀ ਨਹਿਂ ਰਹੈ।
-ਨਹਿਂ ਗੁਰ ਪੂਰਨ- ਯੌਂ ਸਭਿ ਕਹੈਂ ॥੩੧॥
ਮਨਿ ਕਰਿ ਕੈ ਇਨ ਸਭਿ ਪਤਿਯਾਏ[1]।

[1]ਪਰਖੇ ਹਨ।

ਕਿਸ ਹੂੰ ਤੇ ਨ ਮਨੋਰਥ ਪਾਏ।
ਜਿਸ ਗਤਿ ਕੋ ਲਖਿ ਕੀਨ ਸਹਾਇ[1]।

[1]ਭਾਵ ਕਿ ਸਿੱਖ ਗੁਰੂ ਨੂੰ ਅਰਾਧ ਰਿਹਾ ਹੈ, ਤੇ ਗੁਰੂ ਦਾ ਬਿਰਦ ਹੈ ਬਾਹੁੜੀ ਕਰਨੀ, ਤੇ ਜੇ ਅਸੀਂ ਨਹੀਂ ਕਰਦੇ ਤਾਂ ਗੁਰੂ ਦੇ ਬਿਰਦ ਨੂੰ ਉਲਾਮ੍ਹਾਂ ਹੈ, ਇਸ ਪ੍ਰਕਾਰ ਦੀ ਗਤੀ ਲਖਕੇ ਇਸਦਾ ਫਸਿਆ ਜਹਾਜ਼ ਪਾਰ ਕੀਤਾ ਸੀ।

ਅਟਕਜੋ ਪੋਤ[1] ਸੁ ਪਾਰ ਲੰਘਾਇ ॥੩੨॥

[1]ਜਹਾਜ਼।

ਸੋ ਗਤਿ ਅਬਹਿ ਆਨਿ ਕਰਿ ਹੋਈ[1]।

[1]ਭਾਵ ਉਸੇ ਪ੍ਰਕਾਰ ਦੀ ਗਤੀ ਹੁਣ ਆ ਹੋਈ ਹੈ ਕਿ ਜੇ ਨਹੀਂ ਦੱਸਦੇ ਤਾਂ ਇਹ ਸਿੱਖ ਪ੍ਰਣ ਕਰ ਚੁੱਕਾ ਹੈ, ਮਰੇਗਾ ਆਦਿ, ਜੋ ਅੱਗੇ ਆਉਂਦੀ ਹੈ।

ਬਿਨਾ ਕਿਯੇ ਤੇ ਸਰੈ ਨ ਜੋਈ।
ਸ਼ਰਧਾ ਸ੍ਰੀ ਹਰਿ ਕ੍ਰਿਸ਼ਨ ਬਾਕ ਪਰਿ।
ਪ੍ਰਾਨ ਤਜਨਿ ਲੌਂ ਸਾਹਸ[1] ਇਨ ਕਰਿ ॥੩੩॥

[1]ਹੌਂਸਲਾ।

ਜੇ ਨ ਬਤਾਵਹਿਂਗੇ ਇਸ ਤਾਂਈ।
ਹੁਇ ਨਿਰਾਸ ਕੋ ਸੰਕਟ ਪਾਈ।
ਇਕ ਤੋ ਦਰਬ ਲਜਾਇ ਬਹੁਤੇਰਾ[1]।

[1]ਪਿਛੇ ਨਿਰਾਸ ਤੇ ਸੰਕਟ ਕਟੇ ਹਨ। ਸੋ ਨਿਰਾਸਾ ਤਾਂ ਇਹ ਹੋਵੇਗੀ ਕਿ ਗੁਰੂ ਕੋਈ ਨਹੀਂ ਮੈਂ ਜੋ ਧਨ ਲਿਆਇਆ ਹਾਂ ਕਿਸਨੂੰ ਚੜਾਵਾਂ ਕਿਉਂਕਿ ਪਿੱਛੇ ਪ੍ਰਣ ਕਰ ਆਇਆ ਹੈ ਕਿ ਗੁਰੂ ਬਿਨਾਂ ਮੈਂ ਧਨ ਕਿਸੇ ਨੂੰ ਨਹੀਂ ਦੇਣਾ, ਦੂਸਰੇ ਨਿਰਾਸਤਾ ਇਹ ਹੋਵੇਗੀ ਕਿ ਗੁਰੂ ਹੈ ਹੀ ਨਹੀਂ, ਫਿਰ ਸੰਕਟ ਇਹ ਹੋਵੇਗਾ ਕਿ ਇਸਨੇ ਜੋ ਪ੍ਰਣ ਧਾਰਿਆ ਹੈ ਜੇ ਨਾ ਲੱਭਾ ਤਾਂ ਉਹ ਮੂਜਬ ਪ੍ਰਾਣਾਂਤ ਤੱਕ ਅੱਪੜੇਗਾ।

ਦੁਤੀਏ ਆਯਹੁ ਦੂਰ ਬਡੇਰਾ ॥੩੪॥
ਤ੍ਰਿਤਿਯੇ ਸਤਿਗੁਰ ਕੋ ਸਿਖ ਭਾਰੀ।
ਚਤੁਰਥ ਪ੍ਰਣ ਕੋ ਠਟਜੋ ਬਿਚਾਰੀ।
ਬਿਨਾ ਕਹੇ ਅਸਮੰਜਸ ਹੋਇ।
ਯਾਂ ਤੇ ਪਤਾ ਕਹੈਂ ਇਸ ਸੋਇ- ॥੩੫॥
ਇਤਨੇ ਮਹਿਂ ਗਾ ਮੱਖਣਸ਼ਾਹ।
ਬੰਦਨ ਕਰੀ ਬੰਦਿ ਕਰ ਤਾਂਹਿ।
ਦੁਇ ਦੀਨਾਰ ਅਗਾਰੀ ਧਰੀ।
ਸੋਊ[1] ਰਿਦੈ ਕਾਮਨਾ ਕਰੀ ॥੩੬॥

[1]ਉਹੋ ਕਿ ਜੋ ਗੁਰੂ ਹੋਵੇਗਾ ਮੇਰੀ ਸੁੱਖਣਾਂ ਵਾਲੀ ਰਕਮ ਆਪ ਮੰਗੇਗਾ।

ਸ਼੍ਰੀ ਗੁਰ ਤੇਗ ਬਹਾਦਰ ਚੰਦ।
ਕਹਜੋ ਤਿਸੈ 'ਹੇ ਸਿੱਖ ਬਿਲੰਦ !
ਗੁਰ ਘਰ ਕੀ ਜੋ ਅਹੈ ਉਪਾਇਨ।
ਸੋ ਦੀਜਹਿ, ਨਹਿਂ ਰਾਖਹੁ ਆਇਨ[1] ॥੩੭॥

[1]ਘਰ।

ਸਾਗਰ ਸਮੈ ਜਹਾਜ ਲੰਘਾਵਨਿ।
ਤਹਿਂ ਜੋ ਕੀਨਿ ਸੰਕਲਪ ਉਠਾਵਨਿ।
ਅਰੁ ਦਸੌਂਧ ਗੁਰੁ ਕੋ ਹੈ ਜੇਤਾ।
ਅਰਪਨਿ ਦਰਬ ਕਰਹੁ ਅਬਿ ਤੇਤਾ ॥੩੮॥
ਸਿੱਖੀ ਮਹਿਂ ਸ਼ਰਧਾ ਨਿਤ ਰਾਖਹੁ।
ਗੁਰ ਹਾਜ਼ਰ ਸਦ ਜਹਾਂ ਭਿਲਾਖਹੁ।'
ਸ਼੍ਰੀ ਗੁਰੁ ਬਾਕ ਸੁਨਤਿ ਸਿਖ ਸੋਇ।
ਭਯੋ ਪ੍ਰਸੰਨ ਸੰਦੇਹਨਿ ਖੋਇ ॥੩੯॥
ਗਰ ਜਾਮੇ ਕੀ ਤਨੀ ਤਰਾਕੀ[1]।
ਭਏ ਰੁਮੰਚ ਰਿਖੀਕਨਿ ਥਾਕੀ[1]।
ਦੇਖੇ ਸਤਿਗੁਰੁ ਦਿਨਕਰ ਤੂਲਾ[1]।
ਬਰ ਅਰਬਿੰਦ ਮਨਿੰਦੈ ਫੂਲਾ[1] ॥੪੦॥

[1]ਤਣੀਆਂ ਟੁੱਟ ਗਈਆਂ (ਖੁਸ਼ੀ ਨਾਲ)
[1]ਇੰਦ੍ਰੀਆਂ ਠਹਿਰ ਗਈਆਂ।
[1]ਸੂਰਜ ਤੁੱਲ।
[1]ਖਿੜ ਗਿਆ।

ਗਦਗਦ ਗਿਰਾ ਨ ਬੋਲਜੋ ਗਇਊ।
ਰੁਕੇ ਕੰਠ ਪਰਿਪੂਰਨ ਭਇਊ।
ਨੇਤ੍ਰਨਿ ਬਿਖੈ ਅੱਸ਼੍ਰ ਭਰਿ ਆਏ।
ਦਸ਼ਾ ਦੇਖਿ ਮਨ ਰਹਿ ਬਿਸਮਾਏ ॥੪੧॥

ਜਨਮ ਰੰਕ ਜਿਮ ਨਵਨਿਧਿ ਪਾਈ।
ਬਦਨ ਉਮੰਗ ਅਰੁਨਤਾ[1] ਛਾਈ। [1]ਲਾਲੀ।
ਕਿਤਿਕ ਬੇਰਿ ਟਿਕ ਗਯੋ ਅਡੋਲਾ।
ਚਖਨਿ ਪਲਕ ਮੁਖ ਬਾਕ ਨ ਬੋਲਾ ॥੪੨॥
ਸਤਿਗੁਰੁ ਮਹਿਮਾ ਗਰੁਵੀ ਜਾਨੀ।
ਮਹਾਂ ਪ੍ਰੇਮ ਮਹਿਂ ਮਤਿ ਮਸਤਾਨੀ।
ਪੂਰਬ ਰਿਦਾ ਸ਼ੁੱਧ ਜਿਸ ਕੇਰਾ।
ਪੁਨਹਿ ਦਰਸ ਪਿਖਿ ਰਾਗ[1] ਬਡੇਰਾ ॥੪੩॥ [1]ਪ੍ਰੇਮ ਹੋਇਆ।
ਜਯੋਂ ਅਤਿ ਸ੍ਵੇਤ ਬਸਤ੍ਰ ਹੁਇ ਕੋਈ।
ਰੰਗਰੇਜ[1] ਲੇ ਰੰਗਹਿ ਸੋਈ। [1]ਲਲਾਰੀ।
ਗੂੜ੍ਹਾ ਰੰਗ ਬਿਮਲ ਅਤਿ ਆਵੈ।
ਜਿਸ ਕੀ ਸਮਤਾ ਅਪਰ ਨ ਪਾਵੈ ॥੪੪॥
ਤਯੋਂ ਮੱਖਣ ਮਨ ਰੰਗਯੋ ਰਾਗ[1]। [1]ਪ੍ਰੇਮ ਨਾਲ।
ਹਲਤ ਪਲਤ ਮਹਿਂ ਭਾ ਬਡਿਭਾਗ।
ਪੂਰਨ ਚੰਦ ਮਨਿੰਦ ਨਿਹਾਰੇ।
ਚਖ[1] ਚਕੋਰ ਤਬਿ ਭਏ ਬਿਚਾਰੇ ॥੪੫॥ [1]ਨੇਤਰ।
ਸਤਿਗੁਰੁ ਸੂਰਜ ਦਰਸ਼ਨ ਜੋਵਾ।
ਰਿਦ ਅਰਬਿੰਦ ਪ੍ਰਫੁੱਲਤਿ ਹੋਵਾ।
ਸਾਧਨਿ ਸਾਧਤਿ ਸਿਧਿ ਲੈ ਜੈਸੇ[1]। [1]ਸਾਧਨਾ ਦੇ ਕਰਦਿਆਂ ਜਿਵੇਂ (ਸਾਧੂ) ਸਿੱਧੀ ਪ੍ਰਾਪਤ ਕਰ ਲਵੇ।
ਧਰਿ ਅਨੰਦ ਕੋ ਬੈਠਯੋ ਤੈਸੇ ॥੪੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਮੱਖਣ ਸ਼ਾਹ ਕੋ ਅੰਤਰਜਾਮਤਾ ਦੇਨਿ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥੭॥

## ੮. [ਗੁਰੂ ਜੀ ਦਾ ਪ੍ਰਗਟਨਾ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਦੋਹਰਾ:

ਮੱਖਨ ਧੀਰਜ ਧਰਿ ਰਿਦੈ,
ਹਾਥ ਬੰਦਿ ਕਰਿ ਦੋਇ।
ਨਮਸਕਾਰ ਕਰਿ ਪੁਨਹੁ ਪੁਨ,
ਪਿਖਿ ਪਿਖਿ ਹਰਖਤਿ ਸੋਇ ॥੧॥

ਚੌਪਈ:

'ਹੇ ਸਤਿਗੁਰੁ ਪੂਰਨ ! ਕਰਿ ਦਯਾ।
ਸਾਗਰ ਪਤਾ ਜੁ ਰਾਵਰ ਦਯਾ।
ਨਮੋ ਜਨਮ ਹੋਵਤਿ ਭਾ ਮੋਰਾ।
ਕਰਜੋ ਨਿਵਾਰਨਿ ਸੰਕਟ ਘੋਰਾ ॥੨॥
ਸਕਲ ਜਗਤ ਪੂਰਨ ਧਨ ਧਾਨ[1]।
ਸਭਿ ਕੇ ਭਰਤਾ ਆਪ ਮਹਾਂਨ।
ਦੇ ਅਹਾਰ ਸਭਿ ਕੋ ਪ੍ਰਤਿਪਾਰਹੁ।
ਕੋਟ ਅਨੰਤ ਸੁ ਜੀਵ ਸੰਭਾਰਹੁ ॥੩॥
ਮੁਝ ਤੇ ਧਨ ਨ ਚਹਯੋ ਹੇ ਨਾਥ !
ਕਰਯੋ ਜਿਆਵਨਿ ਇਸ ਮਿਸ ਸਾਥ[1]।
ਸਭਿ ਤੇ ਬਡੇ ਭਾਗ ਹੈਂ ਮੇਰੇ।
ਪੂਰ ਮਨੋਰਥ ਦਰਸ਼ਨ ਹੇਰੇ ॥੪॥
ਦੁਸ਼ਕਰ[1] ਸਾਧਨ ਸਾਧਤਿ ਜੈਸੇ।
ਫਲ ਪ੍ਰਾਪਤਿ, ਮੇਰੀ ਗਤਿ ਤੈਸੇ।
ਬਡੇ ਪ੍ਰਵਾਹ ਬਿਖੈ ਬਹੁ ਬਹਯੋ।
ਚਹੁੰਦਿਸ਼ਿ ਤੇ ਅਲੰਬ ਨਹਿ ਲਹਯੋ[1] ॥੫॥
ਤਿਸ ਕੋ ਨੌਕਾ ਪ੍ਰਾਪਤਿ ਹੋਇ।
ਮੈਂ ਅਪਨੀ ਗਤਿ ਜਾਨੌਂ ਸੋਇ।
ਜਿਮ ਸ਼ੱਤ੍ਰੂ ਕੇ ਬਸਿ ਕੋ ਪਰਯੋ।
ਛੁਟਹਿ ਰਾਜ ਲੇ, ਤਿਮ ਦੁਖ ਹਰਯੋ ॥੬॥
ਜਥਾ ਜੀਵ ਕੋ ਗਹਿ ਲੇ ਜਾਹੀ।
ਜਮ ਕਿੰਕਰ ਤਾੜਹਿ ਦੁਖ ਮਾਂਹੀ।
ਪਾਯੋ ਚਹੈ ਨਰਕ ਮਹਿਂ ਸੋਇ।

[1]ਸਾਰੇ ਜਗਤ ਨੂੰ ਧਨ ਤੇ ਅੰਨ ਨਾਲ ਪੂਰਨ (ਕਰਨਹਾਰ ਹੋ)।

[1]ਆਪ ਨੇ ਮੈਥੋਂ ਧਨ ਨਹੀਂ ਮੰਗਿਆ, ਇਸ ਬਹਾਨੇ ਮੈਨੂੰ ਜਿਵਾਲ ਲਿਆ ਹੈ।

[1]ਕਠਨ।

[1]ਜਿਸਨੂੰ ਆਸਰਾ ਨਾ ਮਿਲਿਆ ਹੋਵੇ।

ਤਿਸ ਕੋ ਸੁਰਗ ਦੇਹਿ ਜਿਮ ਕੋਇ ॥੭॥
ਜਥਾ ਗਯੋ ਨਰ ਕੋ ਪਰਦੇਸ਼।
ਪਰਜੋ ਉਜਾਰ ਭ੍ਰਮਤਿ ਸ ਕਲੇਸ਼।
ਖਾਨ ਪਾਨ ਬਿਨ ਮ੍ਰਿਤਕ ਸਮਾਨਾ।
ਘਰ ਪੁਚਾਇ ਤਿਹ, ਮੈਂ ਤਿਮ ਜਾਨਾ ॥੮॥
ਦੀਨ ਜਾਨਿ ਦੀਨਸਿ ਤੁਮ ਦਾਨਾ।
ਭਯੋ ਮ੍ਰਿਤਕ ਮੈਂ ਪਾਯਹੁ ਪ੍ਰਾਨਾ।
ਹੁਤੇ ਗੁਪਤ ਮਮ ਕਾਰਨ ਕਰਿ ਕੈ।
ਭਏ ਪ੍ਰਗਟ ਤੁਮ ਆਪ ਉਚਰਿ ਕੈ ॥੯॥
ਇਹ ਜਸੁ ਮੋ ਕਹੁ ਦੀਨਿ ਬਿਸਾਲਾ।
ਹੈਂ ਮਮ ਭਾਗ ਬਡੇ ਇਸ ਕਾਲਾ।
ਅੰਤਰ ਬ੍ਰਿਤੀ ਆਪ ਨਿਤ ਰਹੋ।
ਬ੍ਰਹਮਾਨੰਦ ਸਦਾ ਉਰ ਲਹੋ ॥੧੦॥
ਚੌਦਹਿਂ ਲੋਕ ਪਤੀ ਗੁਨ ਖਾਨੀ !
ਮੁਝ ਨਿਸ਼ਚਾ ਦੀਨਸਿ ਕਹਿ ਬਾਨੀ।
ਸਭਿ ਤੇ ਛਪੇ ਰਹੇ ਨਹਿਂ ਜਾਨੇ।
ਕ੍ਰਿਯਾ ਸੁਭਾਇ ਦਿਖਾਇ ਨ ਆਨੇ[1] ॥੧੧॥ [1]ਹੋਰ ਨੂੰ ਨਹੀਂ ਦਿਖਾਇਆ।
ਇਕ ਮੋ ਕਹੁ ਨਿਜ ਪਤਾ ਬਤਾਵਾ।
ਅਪਰ ਸੁ ਨਹੀਂ ਭੇਵ ਤੁਮ ਪਾਵਾ।
ਯਾਂ ਤੇ ਅਤਿ ਪ੍ਰਸੰਨਤਾ ਮੋਹੀ।
ਸਤਿਗੁਰੁ ਕਰੁਨਾ ਨਿਜ ਪਰ ਜੋਹੀ ॥੧੨॥
ਧੰਨ ਸਰੂਪ ਆਪ ਕੋ ਅਹੈ।
ਸਿਖ ਸਰਬੱਤ ਆਸਰੋ ਲਹੈਂ।
ਏਕ ਸ਼ਰਨ ਸਿੱਖਜਨਿ ਕੀ ਰਾਵਰ।
ਤੁਮ ਤਜਿ ਭ੍ਰਮਹਿਂ ਸਿ ਨਰ ਜਗ ਬਾਵਰ[1] ॥੧੩॥ [1]ਕਮਲੇ।
ਇੱਤਜਾਦਿਕ ਕਹਿ ਬਾਕ ਘਨੇਰੇ।
ਤ੍ਰਿਪਤਿ ਨ ਹੋਤਿ ਦਰਸ ਗੁਰੁ ਹੇਰੇ।
ਅਤੁਲਤ ਹਰਖ ਰਿਦੈ ਭਰਿ ਆਵਾ।

ਉਠਤਿ ਬੇਰਿ ਪੁਨ ਸੀਸ ਨਿਵਾਵਾ
॥੧੪॥
ਚਰਨ ਸਪਰਸ਼ੇ ਦ੍ਵੈ ਕਰ ਸਾਥਿ।
ਭਯੋ ਕ੍ਰਿਤਾਰਥ ਦਰਸੇ ਨਾਥ।
'ਪੁਨ ਮੈਂ ਦਰਸੌਂ' ਬਾਕ ਬਖਾਨੋ।
'ਅਬਹਿ ਨ ਡੋਲੌਂ ਧੀਰਜ ਠਾਨੌਂ' ॥੧੫॥
ਨਿਕਸਜੋ ਦਲਿ ਆਯੋ ਨਿਜ ਡੇਰੇ।
ਕਿਸਹੂੰ ਸੋਂ ਨ ਕਹਜੋ ਤਿਸ ਬੇਰੇ।
ਨਿਜ ਨਿਜ ਡੇਰਨਿ ਸਕਲ ਪਠਾਏ।
ਏਕਾਕੀ ਹਰਖਤਿ ਸੁਖ ਪਾਏ ॥੧੬॥
ਨਿਜ ਕਰਤੱਬਜ ਚਿਤਵਿ ਕਰਿ ਆਛੇ।
ਅਪਨਿ ਨਰਨਿ ਸੋਂ ਬੋਲਜੋ ਪਾਛੇ।
'ਸੀਵਨਿਹਾਰ[1] ਚਤੁਰ ਲੇ ਆਵੋ। [1]ਦਰਜ਼ੀ।
ਹ੍ਵੈਂ ਦੁਇ ਤੀਨ ਸੁ ਛਿੱਪ੍ਰ[1] ਬੁਲਾਵੋ ॥੧੭॥ [1]ਛੇਤੀ।
ਸੂਖਮ ਬਸਤ੍ਰ ਸੁ ਤੋਸ਼ੇ ਖਾਨੇ।
ਕਰਹੁ ਸਿਵਾਵਨਿ ਤੂਰਨ ਠਾਨੇ।
ਬਹੁ ਪਾਲੇ ਕੋ ਜਾਮਾ ਹੋਇ।
ਕਰਹੁ ਸੁ ਤੂਰਨਤਾ ਸੰਗ ਸੋਇ ॥੧੮॥
ਸਰਬ ਬਸਤ੍ਰ ਕਰਿ ਲੇਵਹੁ ਤਜਾਰੂ।
ਬਹੁਤ ਮੋਲ ਕੋ ਹੋਇ ਜੁ ਚਾਰੂ।
ਪੋਸ਼ਿਸ਼ ਸਗਰੀ ਨਿਸਾ ਮਝਾਰੀ।
ਬਹੁਤ ਮੋਲ ਕੀ ਕੀਜਹਿ ਤਜਾਰੀ' ॥੧੯॥
ਸੁਨਿ ਸੇਵਕ ਤੂਰਨ ਹੀ ਧਾਯੋ।
ਚਹਿਯੈ ਵਸਤੁ ਸੁ ਸਗਰੀ ਲਜਾਯੋ।
ਬਹੁਤ ਮੋਲ ਕੇ ਬਸਤ੍ਰ ਨਿਕਾਸੇ।
ਸੀਵਨਿ ਲਗੇ ਬੈਹਿ ਨਰ ਪਾਸੇ ॥੨੦॥
ਸਰਬ ਸਰਵਰੀ[1] ਕੇਰ ਬਿਤਾਈ। [1]ਰਾਤ।
ਕਰਿ ਪੋਸ਼ਿਸ਼ ਰਚਿ ਸੁੰਦਰਤਾਈ।
ਬ੍ਰਹਮ ਮਹੂਰਤ[1] ਮਹਿਂ ਉਠਿ ਕਰਿ ਕੈ। [1]ਸੂਰਜ ਉਦੇ ਹੋਣ ਤੋਂ ੪ ਘੜੀ ਪਹਿਲੋਂ ਦਾ ਸਮਾਂ।
ਮੱਖਣ ਸ਼ਾਹ ਹਰਖ ਉਰ ਭਰਿ ਕੈ ॥੨੧॥
ਮੱਜਨ ਆਦਿ ਕ੍ਰਿਯਾ ਕਰਿ ਸਾਰੀ।
ਗੁਰ ਬਾਨੀ ਕਰਿ ਪ੍ਰੇਮ ਉਚਾਰੀ।

ਜਿਤੋ ਨੇਮ ਸੋ ਪਠਿ ਕਰਿ ਆਛੇ।
ਜਪਜੀ ਪ੍ਰਥਮ ਸੁਖਮਨੀ ਪਾਛੇ ॥੨੨॥
ਉੱਜਲ ਪੋਸ਼ਿਸ਼ ਪਹਿਰੀ ਫੇਰ।
ਪੁਨਹਿਂ ਤਿਹਾਵਲ ਕੀਨਿ ਘਨੇਰ।
ਸੁਚ ਸੰਜਮ ਪਠਤਜੋ ਗੁਰ ਗਿਰਾ।
ਪੰਚਾਂਮ੍ਰਿਤ ਤਯਾਰ ਬਹੁ ਕਰਾ ॥੨੩॥
ਮੇਵੇ ਅਨਿਕ ਪ੍ਰਕਾਰ ਪਵਾਏ।
ਨਿਜ ਦਾਸਨਿ ਤੇ ਲਿਯ ਉਠਿਵਾਏ।
ਮੁਹਰ ਪੰਚ ਸੈ ਗਿਨਿ ਕੈ ਲੀਨਿ।
ਜੋ ਗੁਰ ਕੇ ਹਿਤ ਸੰਚਨਿ ਕੀਨਿ ॥੨੪॥
ਪੁਨ ਉਠਿਵਾਇ ਪੁਸ਼ਾਕ ਨਵੀਨ।
ਮੱਖਣਸ਼ਾਹੁ ਮਹਾਂਨ ਪ੍ਰਬੀਨ।
ਸੁਭਟਨਿ ਭੀਰ ਸੰਗ ਲੈ ਚਲਜੋ।
ਸਤਿਗੁਰ ਚਰਨ ਪ੍ਰੇਮ ਮਹਿਂ ਢਲਜੋ ॥੨੫॥
ਚਹਤਿ ਰਿਦੈ ਬਿਦਤਾਵਨਿ ਗੁਰ ਕੋ।
ਜਿਨਹੁਂ ਮਨੋਰਥ ਭਾਖਜੋ ਉਰ ਕੋ।
ਜੋ ਸੰਗਤਿ ਭੂਲੀ ਸਭਿ ਥਾਇਂ।
ਕੋ ਕਿਸ ਕੋ ਕਿਸ ਲਾਗਹਿ ਪਾਇ ॥੨੬॥
ਜਾਨਿ ਜਾਨਿ ਸ਼੍ਰੀ ਨਾਨਕ ਗਾਦੀ।
ਪੂਜਹਿਂ ਦੇਹਿਂ ਦਰਬ ਤੇ ਆਦੀ।
ਗੁਰੂ ਨ ਨਿਸ਼ਚੈ ਕੀਨਸਿ ਕੋਇ।
ਚਾਹਤਿ ਸਭਿ, ਇਕ ਪੂਰਨ ਹੋਇ[1] ॥੨੭॥
ਕੇਤਿਕ ਸਿੱਖਯ ਉਪਾਇਨ ਭਾਰੀ।
ਅਰਪਨਿ ਕਾਰਨ ਗੁਰੂ ਅਗਾਰੀ।
ਰਾਖੀ ਪਾਸ, ਨ ਦੀਨਸਿ ਕਾਂਹਿ।
-ਪ੍ਰਗਟਹਿਂ ਤਬਿ ਦੈਹੈਂ ਗੁਰ ਪਾਹਿ- ॥੨੮॥
ਇਸ ਪ੍ਰਕਾਰ ਕਰਿ ਸੰਗਤਿ ਘਨੀ।
ਉਤਰੀ ਹੁਤੀ ਜੁ ਸੰਸੈ ਸਨੀ।
-ਗੁਰੂ ਬਕਾਲੇ ਮਹਿਂ ਪ੍ਰਗਟਾਵੈਂ-।

[1]ਭਾਵ, ਗੁਰੂ ਇੱਕੋ ਹੋਵੇ (ਪਰ ਉਹ ਹੋਵੇ ਜੋ) ਪੂਰਨ (ਗੁਰੂ ਹੋਵੇ)।

ਇਸ ਬਾਕ ਪਰ ਮਤੀ ਟਿਕਾਵੈਂ ॥੨੯॥
ਸਿੱਖ ਸੈਂਕਰੇ ਬੀਚ ਬਕਾਲੇ।
ਉਤਰੇ ਜਹਿਂ ਕਹਿਂ ਪ੍ਰੇਮ ਬਿਸਾਲੇ।
ਕਰਤਿ ਪ੍ਰਤੀਛਨਿ -ਗੁਰੁ ਬਿਦਤਾਵੈਂ।
ਦੇਹਿਂ ਉਪਾਇਨਿ ਦਰਸ਼ਨ ਪਾਵੈਂ- ॥੩੦॥
ਸਿੱਖਨਿ ਪਰ ਹੋਵਨਿ ਉਪਕਾਰੀ।
ਚਿਤਵਤਿ ਮੱਖਣ ਰਿਦੈ ਮਝਾਰੀ।
ਗੁਰ ਘਰ ਸਨਮੁਖ ਗਮਨਜੋ ਜਾਇ।
ਸਕਲ ਉਪਾਇਨ ਸੰਗ ਲਵਾਇ[1] ॥੩੧॥
ਸਿੱਖਜ ਬਹੁਤ ਅਰੁ ਅਏ ਮਸੰਦ।
ਗਮਨਤਿ ਭਯੋ ਨਰਨਿ ਕਹੁ ਬ੍ਰਿੰਦ।
ਆਪਸ ਮਹਿਂ ਬੋਲਤਿ ਬਹੁ ਰੀਤੀ।
'ਕਿਸ ਢਿਗ ਜਾਇ ਅਬਹਿ ਜੁਤਿ ਪ੍ਰੀਤੀ ॥੩੨॥
ਏਕ ਬਾਰ ਤੋ ਸਭਿ ਕੇ ਪਾਸ।
ਜਾਇ ਜਾਇ ਕੀਨਸਿ ਅਰਦਾਸ।
ਅਬਿ ਇਨ ਲੀਨਿ ਉਪਾਇਨ ਭਾਰੀ।
ਜਿਮ ਕੋ ਅਰਪਹਿ ਪੂਜਿ ਅਗਾਰੀ' ॥੩੩॥
ਨਿਜ ਨਿਜ ਦਿਸ਼ਿ ਸੁਧਿ ਤੁਰਤਿ ਪਠਾਈ।
'ਤਜਾਰੀ ਕਰਿ ਬੈਠਹੁ ਅਗੁਵਾਈ।'
ਸਭਿ ਕੇ ਉਰ ਪ੍ਰਤੀਛਨਾ ਜਾਗੀ।
-ਹਮ ਢਿਗ ਆਵਹਿਗੋ ਅਨੁਰਾਗੀ- ॥੩੪॥
ਧੀਰਮੱਲਜ ਮਸਨੰਦ ਡਸਾਇ।
ਬਡ ਉਪਧਾਨੁ ਧਰੇ ਮੰਗਵਾਇ।
ਦਾਸ ਚਮਰ ਲੈ ਕੇ ਭਾ ਠਾਂਢੋ।
ਸਰਬ ਭਾਂਤਿ ਜਿਸ ਐਸ਼੍ਵਰਜ ਬਾਢੋ ॥੩੫॥
ਨਿਜ ਨਿਜ ਸ਼ਕਤਿ ਅਪਰ ਸੋਢੀਨ।
ਬਨਿ ਬਨਿ ਬੈਠਹਿ ਸੌਂਜ ਨਵੀਨ।

[1]ਲੈਕੇ। (ਅ) ਲਦਵਾਕੇ।

ਕਰਹਿਂ ਬਿਛਾਵਨਿ ਕੇਰ ਡਸਾਵਨਿ।
ਨਿਜ ਪਾਛੈ ਉਪਧਾਨੁ[1] ਧਰਾਵਨਿ ॥੩੬॥ [1]ਤਕੀਆ।
ਅੱਗ੍ਰ ਮੇਵੜੇ ਹੁਇ ਸਵਧਾਨੇ।
ਦ੍ਵਾਰ ਦਿਸ਼ਾ ਦ੍ਰਿਸ਼ਟੀ ਬੰਧਾਨੇ।
ਸਭਿ ਗਾਦੀ ਕੇ ਢਿਗ ਨਰ ਜੇਈ।
ਕਰੈਂ ਪ੍ਰਤੀਖਨ ਬੈਠੇ ਤੇਈ ॥੩੭॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦਸਮ ਰਾਸੇ 'ਸ਼੍ਰੀ ਗੁਰੁ ਤੇਗ ਬਹਾਦਰ ਬਿਦਤ ਹੋਵਨਿ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥੮॥

## ੯. [ਗੁਰੂ ਜੀ ਦਾ ਪ੍ਰਗਟ ਹੋਣਾ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:
ਸਾਗਰ ਪ੍ਰੇਮ ਨਿਮਗਨ ਹ੍ਵੈ,
ਮੱਖਣ ਰਿਦੈ ਅਨੰਦ।
ਭੇਵ ਨ ਕਿਸੂ ਜਨਾਵਈ,
ਸੰਗ ਨਰਨਿ ਕੇ ਬ੍ਰਿੰਦ ॥੧॥
ਚੌਪਈ:
ਜਬਿ ਗੁਰੁ ਘਰ ਕੇ ਸਨਮੁਖ ਆਵਾ।
ਦਾਸ ਹੁਤੋ ਮਾਤਾ ਪ੍ਰਤਿ ਗਾਵਾ।
'ਸਿਖ ਇਹ ਪੂਰਨ ਸ਼ਰਧਾਵਾਨ।
ਆਯੋ ਚਲਿ ਕੈ ਦੂਰ ਮਹਾਨ[1] ॥੨॥
ਸਿਦਕ ਆਪ ਕੇ ਸੁਤ ਪਰ ਹੋਵਾ।
ਪੂਰਬ ਆਇ ਪਤਾ ਕੁਛ ਜੋਵਾ।
ਅਬਿ ਬਿਦਤਾਵਨਿ ਚਾਹਤਿ ਗੁਰ ਕੋ।
ਸੰਸੈ ਦੂਰ ਕਿਯੋ ਇਨ ਉਰ ਕੋ ॥੩॥
ਪਰਸੋਂ ਹਮ ਬੈਠੇ ਗੁਰ ਪਾਸ।
ਇਸ ਸਿਖ ਕੀ ਗਤਿ ਕਰੀ ਪ੍ਰਕਾਸ਼।
ਸ਼੍ਰੀ ਗੁਰੂ ਨੇ ਤਬਿ ਬਾਕ ਬਖਾਨਾ।
-ਹਮ ਕੋ ਜੋ ਬਿਦਤਾਇ ਮਹਾਨਾ ॥੪॥
ਤਿਹ ਦੁਗਾਹਿ ਮੈਂ ਹੁਇ ਮੁਖ ਕਾਰੋ।
ਉੱਗ੍ਰ ਸ੍ਰਾਪ[1] ਇਸ ਭਾਂਤਿ ਉਚਾਰੋ।
ਇਸ ਬਚ ਕੀ ਸੁਧਿ ਸਿਖ ਕੋ ਨਾਂਹੀ।
ਯਾਂ ਤੇ ਕਹੌਂ ਜਾਇ ਮੈਂ ਪਾਹੀ[1] ॥੫॥
ਬਿਗਰਹਿ ਕਾਜ ਪ੍ਰਥਮ ਸੁਧਿ[†] ਪਾਇ।
ਤੌਂ ਸੁਜਾਨ ਕਰਿ ਲੇਤਿ ਉਪਾਇ।
ਅਪਨਿ ਭਲੇ ਕੌ ਆਵਤਿ ਧਾਈ।
ਅਸ ਨਹਿਂ ਬਨਹਿ ਬੁਰੋ ਹੁਇ ਜਾਈ ॥੬॥
ਇਸ ਪਰ ਕਰੌਂ ਸੁ ਇਹ ਉਪਕਾਰ।
ਸੁਨਹਿ ਜਿ ਸੁਧਿ, ਕਰਿ ਲੇਹਿ ਬਿਚਾਰ।'
ਅਸ ਮਨ ਠਾਨਿ ਸਮੁਖ ਤਿਸ ਗਾਇਉ।

[1]ਬੜੀ ਦੂਰ ਤੋਂ।

[1]ਕਠਨ ਸਰਾਪ।

[1](ਸਿੱਖ ਦੇ) ਪਾਸ ਜਾਕੇ ਉਸਨੂੰ ਦੱਸਦਿਆਂ।

[†]ਪਾ:-ਸੁਖ।

ਕਰਜੋ ਇਕਾਂਤ ਕਹਤਿ ਸਭਿ ਭਇਉ
॥੭॥
'ਜੇ ਤੂੰ ਦਰਸ਼ ਕਰਨ ਹੀ ਜਾਇਂ।
ਨਮੋ ਕਰਹੁ ਤੂਸ਼ਨਿ ਕਰਿ ਆਇ।
ਜੇ ਚਾਹਤਿ ਹੈਂ ਗੁਰੁ ਬਿਦਤਾਵੌਂ।
ਸਗਰੀ ਸੰਗਤਿ ਇਤੇ ਬੁਲਾਵੌਂ ॥੮॥
ਜਸੁ ਪਾਵਨ ਪਾਵਨਿ ਕੀ ਕਾਂਖਾ।
ਗੁਰੁ ਬਿਦਤਾਵਹਿਂ ਸਭਿ ਮਹਿਂ ਭਾਖਾ।
ਇਮ ਗੁਰੁ ਬਚ -ਬਿਦਤਾਵਹਿ ਜੋਇ।
ਮੁਖ ਦਰਗਾਹਿ ਸੁ ਕਾਰੋ ਹੋਇ- ॥੯॥
ਨਿਜ ਮੁਖ ਤੇ ਪਰਸੋਂ ਅਸ ਭਾਖਜੋ।
ਅਬਿ ਤੂੰ ਪ੍ਰਗਟ ਕਰਨਿ ਅਭਿਲਾਖਜੋ।
ਇਮ ਬਚ ਕੋ ਕਰਿ ਲੇਹੁ ਉਪਾਇ।
ਨਤੁ ਕਰਿ ਬਿਨੈ ਲੇਹੁ ਬਖਸ਼ਾਇ' ॥੧੦॥
ਸੁਨਿ ਕੈ ਮੱਖਨ ਰਿਦੈ ਬਿਚਾਰਾ।
-ਹੋਇ ਸਫਲ ਜੋ ਗੁਰੂ ਉਚਾਰਾ।
ਪ੍ਰਗਟ ਕਰਜੋ ਚਾਹਤਿ ਮੈਂ ਇਨ ਕੋ।
ਦਰਸੇ ਭਲਾ ਹੋਇ ਜਿਨਿ ਕਿਨ ਕੋ
॥੧੧॥
ਇਹ ਬਹੁਤਨਿ ਕੋ ਅਤਿ ਕੱਲਜਾਨਾ।
ਇਕ ਅਨਿਸ਼ਟ ਮੁਝ ਕੋ[1] ਇਮ ਜਾਨਾ।
ਯਾਂ ਤੇ ਮੈਂ ਹੋਵੌਂ ਉਪਕਾਰੀ।
ਸਫਲ ਭਿ ਕਰੌਂ ਜੁ ਗੁਰੂ ਉਚਾਰੀ-
॥੧੨॥
ਪੂਰਬ ਗਯੋ ਨਾਨਕੀ ਤੀਰ।
ਬਰਜਿ ਸੰਗ ਤੇ ਸਗਰੀ ਭੀਰ।
ਕੁਛ ਧਨੁ ਧਰਿ ਕੈ ਮਸਤਕ ਟੇਕਾ।
ਬੈਠੀ ਮਾਤਾ ਸਾਹਿਬ ਬਿਬੇਕਾ ॥੧੩॥
ਸਾਦਰ ਸਿਖ ਕੋ ਬਾਕ ਸੁਨਾਏ।
ਬਹੁਰ ਉਠਜੋ ਮੱਖਣ ਤਿਸ ਥਾਏਂ।
ਸਤਿਗੁਰ ਕੋ ਲੰਗਰ ਜਿਸ ਘਰ ਮੈਂ।
ਤਹਿਂ ਤੇ ਲੈ ਕਾਰਸ ਨਿਜ ਕਰ ਮੈਂ ॥੧੪॥

[1]ਇਕ ਮੇਰੇ ਲਈ ਦੁੱਖ ਹੈ।

ਅਪਨੇ ਮੁਖ ਪਰ ਸਰਬ ਲਗਾਈ।
ਗਯੋ ਗੁਰੂ ਢਿਗ ਸ਼ਰਧ ਬਧਾਈ।
ਦ੍ਵਾਰੇ ਅੰਦਰ ਜਬਿ ਪ੍ਰਵਿਸ਼ਾਯੋ।
ਪਾਤਸ਼ਾਹ ਨਵਮੇ ਦਰਸਾਯੋ[1] ॥੧੫॥

[1]ਨੌਂਵੇਂ ਪਾਤਸ਼ਾਹ ਦਾ ਦਰਸ਼ਨ ਕੀਤਾ।

ਪੰਚਾਂਮ੍ਰਿਤ ਜਿਹ ਕਰਯੋ ਅਗਾਰੇ।
ਅਪਰ ਉਪਾਇਨ ਲੀਨਿ ਸੰਗਾਰੇ।
ਜਾਇ ਨਮਹਿ ਕੀਨਸਿ ਗੁਰ ਤਾਂਈ।
ਧਰਯੋ ਤਿਹਾਵਲ ਕਰਿ ਅਗਵਾਈ ॥੧੬॥
ਪੁਨ ਦੀਨਾਰ ਭੇਟ ਧਰ ਦੀਨਸਿ।
ਪੋਸ਼ਿਸ਼ ਰੁਚਿਰ ਦਿਖਾਵਨਿ ਕੀਨਸਿ।
ਬਿਨੈ ਸਹਿਤ ਗੁਰੂ ਸੋਂ ਕਹਿ ਬਾਨੀ।
'ਹੇ ਧੀਰਨ ਮਹਿਂ ਧੀਰ ਮਹਾਨੀ! ॥੧੭॥
ਅਬਿ ਕਰੁਨਾ ਕਰਿ ਪੋਸ਼ਿਸ਼ ਪਾਇ।
ਬੈਠੇ ਸਭਾ ਹੋਹੁ ਪ੍ਰਗਟਾਇ।
ਸਿੱਖਜਨਿ ਕੋ ਕੱਲਜਾਨ ਬਿਚਾਰਹੁ।
ਸਾਗਰ ਸੰਸੈ ਪਾਰ ਉਤਾਰਹੁ ॥੧੮॥
ਸਗਰੀ ਸੰਗਤਿ ਭੂਲੀ ਫਿਰੈ।
ਨਹੀਂ ਕਿਸੂ ਪਰ ਨਿਸ਼ਚਾ ਕਰੈ।
ਮਹਿਮਾ ਤੁਮ ਨਹਿਂ ਸਕਹਿਂ ਪਛਾਨਿ।
ਛਪੇ ਆਪ ਹੋ ਹੇ ਗੁਨਖਾਨਿ! ॥੧੯॥
ਸਭਿ ਸੰਗਤਿ ਕੋ ਦਰਸ਼ਨ ਦੀਜਹਿ।
ਅਪਨੋ ਆਪ ਜਨਾਵਨਿ ਕੀਜਹਿ।'
ਮੱਖਣ ਦਿਖਿ ਮੁਖ ਗੁਰੂ ਉਚਰਯੋ।
'ਪ੍ਰਗਟ ਕਰਨਿ ਤੇ ਨਹਿਂ ਤੂ ਟਰਯੋ ॥੨੦॥
ਕਰਯੋ ਅਕਰਨ ਅਪਨਿ ਮੁਖ ਕਾਰਾ।
ਲੋਕਨਿ ਲੱਜਾ[†] ਸਕਲ ਨਿਵਾਰਾ।

[†]ਪਾ:-ਲੋਕ ਲਾਜ-ਕੁਲ ਲਾਜ।

ਗੁਰੂ ਬਾਕ ਕੋ ਭਾਰੀ ਭਾਰ।
ਮੁਖ ਕਾਰੋ ਕਰਿ ਲੀਨਿ ਉਤਾਰ ॥੨੧॥
ਗੁਰੁਤਾ ਪੋਟ[1] ਉਠਾਵਨਿ ਪੀਨ।
ਸੋ ਹਮਰੇ ਮਹਿਂ ਅਰਪਨਿ ਕੀਨਿ।

[1]ਪੰਡ।

ਸ਼੍ਰੀ ਨਾਨਕ ਕੀ ਗਾਦੀ ਇਹੈ।
ਚਾਰਹੁਂ ਦਿਸ਼ਾ ਨਮਤਿ ਜਿਸ ਅਹੈਂ[1] ॥੨੨॥
ਸਿੰਧ ਮੇਖਲਾ ਅਵਿਨੀ ਜਿਤੀ।
ਸਤਿਗੁਰੁ ਮਹਿਮਾ ਜਾਨਹਿ ਤੇਤੀ।
ਮੇਰੂ ਆਦਿਕ ਜਿਤਿਕ ਪਹਾਰਾ।
ਜਹਾਂ ਕਹਾਂ ਸਿਖੀ ਬਿਸਥਾਰਾ ॥੨੩॥
ਸਾਗਰ ਬਿਖੈ ਦੀਪ ਹੈਂ ਜੇਈ।
ਸਤਿਗੁਰੁ ਘਰ ਕੇ ਪੂਜਕ ਤੇਈ।
ਜਿਤਿਕ ਜੀਵ ਨਵਖੰਡਨਿ ਮਾਂਹੀ।
ਅਰਪਹਿਂ ਭੇਟ ਗੁਰੂ ਪਗ ਪਾਹੀ ॥੨੪॥
ਹੋਨਿ ਸਹਾਇਕ ਸਭਿਹਿਨਿ ਕੇਰ।
ਯਾਂ ਤੇ ਪੋਟ ਪੀਨ[1] ਤੂੰ ਹੇਰਿ।
ਕਰਹਿਂ ਅਸੂਯਾ ਸੋਢੀ ਸਾਰੇ।
ਪਿਖਹਿਂ ਪਰਸਪਰ ਹ੍ਵੈ ਰਿਸਵਾਰੇ ॥੨੫॥
ਨਿਜ ਨਿਜ ਪੂਜਾ ਚਹਿਂ ਕਰਿਵਾਈ।
ਕਰਹਿਂ ਆਪਨੀ ਅਧਿਕ ਬਡਾਈ।
ਠਾਨਹਿਂ ਦ੍ਵੈਸ਼ ਅਨੇਕ ਪ੍ਰਕਾਰਾ।
ਸ਼ਸਤ੍ਰਾਦਿਕ ਲੌ ਕਰਹਿਂ ਪ੍ਰਹਾਰਾ ॥੨੬॥
ਗੁਰ ਕੇ ਬੰਸ ਬਿਖੈ ਜਨਮਾਏ।
ਆਪਸ ਮਹਿਂ ਮਤਸਰ ਤਪਤਾਏ।
ਕਰਜੋ ਖੁਵਾਵਨਿ ਸਬਿਖ† ਅਹਾਰਾ[1]।
ਯਾਂ ਤੇ ਗੁਰਤਾ ਪੋਟ ਉਦਾਰਾ ॥੨੭॥
ਤੁਰਕ ਬਿਰੋਧੀ ਗੁਰੁ ਘਰ ਕੇਰੇ।
ਅਪਨੋ ਜ਼ੋਰ ਜਨਾਇਂ ਬਡੇਰੇ।
ਕਰਾਮਾਤ ਚਾਹਤਿ ਹੈਂ ਦੇਖਾ।
ਕੋ ਦਿਖਰਾਵਹਿ ਬੁੱਧਿ ਬਿਸ਼ੇਖ਼ਾ ॥੨੮॥
ਨਟ ਕੀ ਭਾਂਤਿ ਆਪ ਦਿਖਰਾਵਹਿਂ।
ਹਰਿ ਦਰਗਹਿ ਕਜਾ ਮੁਖ ਦਿਖਰਾਵਹਿਂ।
ਨਹਿਂ ਸੰਤਨ ਮੈਂ ਐਸੀ ਬਾਤਿ।
ਜਿਨ ਕੇ ਸਦਾ ਬਸਤਿ ਚਿਤ ਸ਼ਾਂਤਿ

[1]ਨਿਉਂਦੇ ਹਨ ਜਿਸਨੂੰ।

[1]ਪੰਡ ਭਾਰੀ ਹੈ।

[1]ਜ਼ਹਿਰ ਵਾਲਾ ਖਾਣਾ (ਬੀ ਇਕ ਦੂਜੇ ਨੂੰ ਮਾਰਨ ਲਈ) ਖੁਵਾਇਆ ਨੇ। †ਪਾ:-ਸੁਬਕ।

॥ ੨੯ ॥

| | |
|---|---|
| ਗੁਰਤਾ ਪੋਟ ਇਸੀ ਤੇ ਭਾਰੀ। | |
| ਬਡ ਸਮਰਥ ਜੁਤਿ ਸਕਿਯ[1] ਸਹਾਰੀ। | [1]ਸਕਦਾ ਹੈ। |
| ਪ੍ਰਗਟਹਿਂ ਤੌਂ ਤੁਝ ਕੋ ਕਜਾ ਹੋਇ[1]। | [1]ਤੈਨੂੰ (ਹੋਰ) ਕੀਹ (ਲਾਭ) ਹੋਵੇਗਾ। |
| ਪੂਰ ਮਨੋਰਥ ਭਯੋ ਸੁ ਜੋਇ ॥ ੩੦ ॥ | |
| ਦਰਸ਼ਨ ਕਰੇ ਉਪਾਇਨ ਦੀਨਿ। | |
| ਸਿਖੀ ਕੌ ਨਿਰਬਾਹਿਨ ਕੀਨਿ। | |
| ਉਰ ਉਪਨੋ ਕੱਲਜਾਨ ਬਿਚਾਰ। | |
| ਗਮਨਹੁ ਅਪਨੇ ਦੇਸ਼ ਮਝਾਰ' ॥ ੩੧ ॥ | |
| ਸੁਣਿ ਮੱਖਣ ਦ੍ਵੈ ਹਾਥਨਿ ਬੰਦਿ। | |
| ਸਹਿਤ ਨੰਮ੍ਰਿਤਾ ਬਿਨੈ ਬਿਲੰਦ। | |
| ਸੰਗਤਿ ਸਗਰੀ ਹਿਤ ਉਪਾਕਰੀ[1]। | [1]ਸਾਰੀ ਸੰਗਤਿ ਦੇ ਉਪਕਾਰ ਲਈ। |
| ਮਧੁਰ ਸੁਲੱਛਨ ਗਿਰਾ ਉਚਾਰੀ[1] ॥ ੩੨ ॥ | [1]ਮਿੱਠੀ ਤੇ ਸ਼੍ਰੇਸ਼ਟ ਲੱਛਣਾਂ ਵਾਲੀ ਬਾਣੀ (ਮੱਖਣ ਨੇ) ਉਚਾਰੀ। (ਅ) ਦੁਹਾਂ ਸੱਤਰਾਂ ਦਾ ਅਰਥ ਇਉਂ ਵੀ ਲੱਗਦਾ ਹੈ:-ਗੁਰੂ ਹਰਿਕ੍ਰਿਸ਼ਨ ਜੀ ਨੇ ਮਿੱਠੀ ਤੇ ਸ਼੍ਰੇਸ਼ਟ ਲੱਛਣਾਂ ਵਾਲੀ ਬਾਣੀ ਸਾਰੀ ਸੰਗਤਿ ਦੇ ਉਪਕਾਰ ਲਈ ਉਚਾਰੀ ਸੀ। |
| 'ਸ਼੍ਰੀ ਹਰਿ ਕ੍ਰਿਸ਼ਨ ਬਾਕ ਕੋ ਧਰਿ ਕੈ। | |
| ਇਸ ਥਲ ਹੀ ਪਰ ਨਿਸ਼ਚਾ ਕਰਿ ਕੈ। | |
| ਆਵਹਿਂ ਸਿੱਖ ਉਪਾਇਨ ਦੇਹਿਂ। | |
| ਰਹਤਿ ਰਿਦੈ ਮਹਿਂ ਮਹਦ ਸੰਦੇਹਿ ॥ ੩੩ ॥ | |
| ਕਰਹਿ ਕਾਮਨਾ ਤਿਨ ਤੇ[1] ਕੋਈ। | [1]ਭਾਵ ਹੋਰ ਸੋਢੀਆਂ ਤੋਂ। |
| ਰਿਦਾ ਸ਼ੁੱਧ ਜੇ, ਲਹੈ ਨ ਸੋਈ। | |
| ਤਰਕ ਕਰਹਿਂ ਅਪਨੇ ਮਨ ਮਾਂਹੀ। | |
| ਸ਼ਰਧਾ ਸੁਖਦ ਧਰਹਿਂ ਤਬਿ ਨਾਂਹੀ ॥ ੩੪ ॥ | |
| ਮਹਿਮਾ ਸਿੱਖੀ ਕੀ ਹੁਇ ਹੌਰੀ। | |
| ਸਭਿ ਸਿਰਮੌਰ ਬਡੀ ਬਡ ਗੌਰੀ[1]। | [1]ਭਾਰੀ। |
| ਇਸ ਕੋ ਆਪ ਬਧਾਵਨਿ ਕਰੀਏ। | |
| ਯਾਂ ਤੇ ਬਿਦਤਨਿ ਕੇ ਅਨੁਸਰੀਏ[1] ॥ ੩੫ ॥ | [1]ਪ੍ਰਗਟ ਹੋਣ (ਦੇ ਖਿਆਲ) ਨਾਲ ਅਨੁਕੂਲਤਾ ਕਰੋ। |
| ਜੇ ਕਰਿ ਕਹਹੁ[1] ਰਹੈਂ ਇਸ ਰੀਤਿ। | [1]ਭਾਵ ਕਿ ਅਸੀਂ ਇਸੇ ਤਰ੍ਹਾਂ (ਛਿਪੇ) ਰਹੀਏ (ਤੇ ਸਿੱਖਾਂ ਦੇ) ਚਿੱਤ ਦੀਆਂ ਕਾਮਨਾ ਪੂਰਨ ਕਰੀ ਚਲਾਂਗੇ ਤਦ- |

(ਅਗੇ ਦਲੀਲ ਦੇਂਦੇ ਹਨ) ਇਹ ਬੀ ਸਿੱਖਾਂ ਦੇ ਚਿੱਤ ਦੀ ਕਾਮਨਾ ਹੈ (ਕਿ ਪ੍ਰਗਟ ਹੋਵੋ) ਸੋ ਪੂਰੀ ਕਰੋ।

ਕਰਹਿਂ ਕਾਮਨਾ ਪੂਰਨ ਚੀਤ।
ਤਹਿਂ ਭੀ ਸਿਖੀ ਹਿਤ ਨਿਰਬਾਹ।
ਬਾਂਛਾ ਪੂਰਨ ਕਰਹੁ ਉਮਾਹ ॥੩੬॥
ਇਹ ਭੀ ਸਿੱਖਜਨਿ ਕੀ ਅਭਿਲਾਖਾ।
ਸਭਿਨਿ ਮਨੋਰਥ ਯਾਮੈਂ ਰਾਖਾ।
ਅਪਰ ਕਾਮਨਾ ਪੂਰਹੁ ਜੈਸੇ।
ਹਰਖਤਿ ਕਰਹੁ ਸਿੱਖਜ ਗਨ ਤੈਸੇ੮ ॥੭॥
ਸ੍ਰੀ ਹਰਿਕ੍ਰਿਸ਼ਨ ਬਾਕ ਸਤਿ ਕਰੀਅਹਿ।
ਬੈਠਿ ਸਭਾ ਮਹਿਂ ਦਰਸ ਦਿਖਰੀਅਹਿ।
ਬਿਦਤਹੁ ਜਗਤ ਬਿਖੈ ਇਸ ਭਾਂਤੀ।
ਜਥਾ ਚੰਦ੍ਰਮਾਂ ਪੂਰਨ ਰਾਤੀ[1] ॥੩੮॥

[1]ਪੂਰਨਮਾ ਦੀ ਰਾਤ ਦੇ ਚੰਦ ਵਾਂਙੂ।

ਸਿੱਖਜਨਿ ਕੋ ਕਰਿਬੇ ਕੱਲਜਾਨ।
ਚਹੁੰਦਿਸ਼ਿ ਮਹਿਂ ਜਿਤ ਕਿਤ ਬ੍ਰਿਤ ਜਾਨ[1]।

[1]ਭਾਵ, ਜੋ (ਸਿੱਖ) ਚਹੁੰਦਿਸ਼ਾਂ ਵਿਚ ਫੈਲੇ ਹੋਏ ਹਨ। [ਸੰਸ. ਵ੍ਰਿਤ੍ = ਘੁੰਮਣਾ]

ਅਜਰ ਜਰਨ ਗਨ ਦੁਸ਼ਟਨਿ ਮਾਂਹੀ।
ਨਹੀਂ ਜਨਾਵਨਿ ਸ਼ਕਤਿ ਤਹਾਂਹੀ[1]† ॥੩੯॥

[1]ਉਨ੍ਹਾਂ (ਦੁਸ਼ਟਾਂ) ਵਿਚ ਸ਼ਕਤੀ ਨੂੰ ਨਾ ਜਨਾਉਣਾ।
†ਪਾ:-ਜਲ ਮਹਿਂ ਰਹਨਿ ਭੀਜਬੋ ਨਾਂਹੀ।

ਹਰਖ ਸ਼ੋਕ ਮਾਨ ਰ ਅਪਮਾਨ।
ਸੁਖ ਦੁਖ ਮਹਿਂ ਥਿਤ ਬ੍ਰਿਤੀ ਸਮਾਨ।
ਇੱਤਜਾਦਿਕ ਜੋ ਗਰਵੌਂ ਭਾਰ।
ਤਮ ਉਰ ਪਰ ਜਿਮ ਫੂਲ ਕਿ ਹਾਰ[1] ॥੪੦॥

[1]ਘਰ।

ਇਸੀ ਭਾਰ ਕੋ ਸੰਕਟ ਪਾਇ।
ਸ਼ੱਤ੍ਰੂ ਤੁਮਾਰਨਿ ਸਿਰ ਦਬਿ ਜਾਇ।
ਪੋਸ਼ਿਸ਼ ਪਹਿਰਹੁ ਆਪ ਨਵੀਨ।
ਬੈਠਹੁ ਦੇਹੁ ਦਰਸ਼ ਦੁਖ ਹੀਨ' ॥੪੧॥
ਇਸ ਪ੍ਰਕਾਰ ਬਹੁ ਬਿਨੈ ਭਨੰਤਾ।
ਚਹਿ ਸਭਿ ਸਿੱਖਜਨਿ ਗੁਰੂ ਦਿਖੰਤਾ।
ਸ਼੍ਰੀ ਗੁਰੂ ਤੇਗ ਬਹਾਦਰ ਚੰਦ।
ਸਦਾ ਮਗਨ ਜੋ ਬ੍ਰਹਮਾਨੰਦ ॥੪੨॥

-ਸੰਗਤਿ ਸਕਲ ਸਹਤਿ ਬਡ ਚਾਹ।
ਜਿਸ ਮਹਿਂ ਮੁੱਖਜ ਸੁ ਮੱਖਣਸ਼ਾਹ।
ਪੂਰਨ ਕਰਨੀ ਹੀ ਬਨਿ ਆਇ-।
ਇਮ ਤਿਸ ਛਿਨ ਅਪਨੇ ਉਰ ਲਜਾਇ ॥੪੩॥
ਮੁਸ਼ਕਾਵਤਿ ਬੋਲੇ ਗੁਨਖਾਨੀ।
'ਹੇ ਮੱਖਣ ! ਮਾਨੀ ਤੁਵ ਬਾਨੀ।
ਦੂਰ ਦੇਸ਼ ਤੇ ਸ਼ਰਧਾ ਧਰਿਕੈ।
ਆਯੋ ਮਾਰਗ ਸ਼੍ਰਮਤਾ ਕਰਿ ਕੈ ॥੪੪॥
ਬਿਨੈ ਨੰਮ੍ਰਿਤਾ ਸਹਤ ਉਪਾਇਨ।
ਆਨਤਿ ਭਾ ਸਤਿਗੁਰ ਕੇ ਆਇਨ[1]।

[1]ਤਾਂ ਤੂੰ) ਆਪਣੇ ਵਿਖੇ ਇਹ ਕਸਰ ਮੰਨੇਗਾ ਕਿ...........।

ਕਹਜੋ ਜਿ ਤੇਰੋ ਅਬਿ ਨਹਿਂ ਕਰੈਂ।
ਅਪਨੇ ਬਿਖੈ ਖੋਟਤਾ ਧਰੈਂ ॥੪੫॥
-ਮੈਂ ਸਿੱਖ ਮੰਦ ਚਾਹ ਜੋ ਮੰਦ[1]।

[1]ਮੈਂ (ਮੰਦ =) ਮਾੜੇ ਸਿੱਖ ਦੀ (ਮੰਦ =) ਸਧਾਰਣ ਇੱਛਾ। (ਅ) ਮੈਂ (ਮੰਦ =) ਮਾੜੇ ਸਿੱਖ ਦੀ ਜੋ ਚੰਗੀ ਇੱਛਾ ਸੀ..........। [ਜੋ ਮੰਦ = ਜੁ+ਅਮੰਦ = ਜੋ ਚੰਗੀ ਸੀ]

ਨਹਿਂ ਪੂਰੀ ਸਤਿਗੁਰ ਸੁਖਕੰਦ-।
ਅਸ ਮਨ ਜਾਨਿ ਬਹੁਰ ਪਛੁਤਾਵੈਂ।
ਚਿੰਤਾ ਬਸਿ ਕਲੇਸ਼ ਕੋ ਪਾਵੈਂ ॥੪੬॥
ਨਿਜ ਭਗਤਨਿ ਸੁਖ ਦੇਵਨਿ ਕਾਰਨਿ।
ਸੰਸੈ ਅਪਦਾ ਮਹਦ ਬਿਦਾਰਨਿ।
ਸ਼੍ਰੀ ਪ੍ਰਭੁ ਆਪ ਧਰਹਿ ਅਵਤਾਰਾ।
ਨਿਜ ਦਾਸਨਿ ਕੇ ਮਨ ਅਨੁਸਾਰਾ ॥੪੭॥
ਮਹਦ ਕਰਮ ਕੋ ਕਰਹਿ ਬਨਾਇ[1]।

[1]ਦਾਸਾਂ ਦੇ) ਭਾਰੀ ਕੰਮਾਂ ਨੂੰ (ਜਿਨ੍ਹਾਂ ਲਈ ਓਹ ਅਰਾਧਦੇ ਹਨ) ਸੰਵਾਰ ਦੇਂਦਾ ਹੈ। (ਇਸ ਤਰ੍ਹਾਂ).........।

ਹਰਿ ਕੇ ਹਰਿਜਨ ਬਾਂਛਾ ਪਾਇ।
ਤਿਮ ਸਤਿਗੁਰ ਕੇ ਘਰ ਮਹਿਂ ਅਹੈ।
ਪੂਰਨ ਕਰਹਿਂ ਸਿੱਖ ਜੋ ਚਹੈ ॥੪੮॥
ਪ੍ਰੇਮ ਡੋਰ ਤੇ ਬੰਧਨਿ ਹੋਇ।
ਕਿਰਤ ਕਰਹਿਂ ਜਿਮ ਬਾਂਛਹਿ ਸੋਇ।'
ਇਮ ਗੁਰੁ ਤੇਗ ਬਹਾਦਰ ਮਾਨੀ।
ਅਤਿ ਅਨੰਦਤਾ ਮੱਖਣ ਠਾਨੀ ॥੪੯॥

ਗੁਰੁ ਆਗਜਾ ਲੈ ਮੱਖਣ ਸ਼ਾਹੁ।
ਮੁਖ ਧੋਯੋ ਲੇ ਜਲ ਕਰ ਮਾਂਹੁ।
ਗੁਰੂ ਗਿਰਾ ਅਰੁ ਇੱਛਾ ਜੀ ਕੀ[1]।
ਪੂਰਨ ਕੀਨਿ, ਮਾਨਿ ਮਨ ਨੀਕੀ ॥੫੦॥
ਨਿਜ ਹਾਥਨਿ ਮਹਿਂ ਬਸਤ੍ਰ ਜੁ ਧਾਰੇ।
ਪਹਿਰਾਵਨਿ ਹਿਤ ਉਠ੍ਯੋ ਸੁਧਾਰੇ।
ਜਾਮਾ ਸੂਖਮ ਚੀਰ ਜੁ ਚਾਰੁ।
ਗੁਰ ਮਹਿਂ ਪਾਯੋ ਗੁਰੂ ਉਦਾਰ ॥੫੧॥
ਸੁੰਦਰ ਦੀਰਘ ਬਰ ਦਸਤਾਰ।
ਸਿਰ ਪਰ ਬੰਧਨਿ ਕੀਨਿ ਸੁਧਾਰਿ।
ਊਪਰ ਮਹਦ ਚਾਦਰਾ ਲੀਨਿ।
ਸਿੱਖ ਕਾਮਨਾ ਪੂਰਨ ਕੀਨਿ ॥੫੨॥
ਵਹਿਰ ਸਥੰਡਲ[1] ਹੁਤੋ ਬਿਲੰਦ।
ਤਹਾਂ ਆਇ ਬੈਠੇ ਸੁਖਕੰਦ।
ਤਿਹ ਛਿਨ ਮੱਖਣ ਚਢ੍ਯੋ ਅਟਾਰੀ।
ਸਭਿ ਸੰਗਤਿ ਸੋਂ ਊਚ ਉਚਾਰੀ ॥੫੩॥
'ਭੁਲੀਏ ਸੰਗਤਿ ! ਸੁਨਹੁ ਸੁ ਕਾਨ।
ਸਤਿਗੁਰੁ ਲੱਧਾ ਮਹਦ ਮਹਾਨ।
ਸੰਸੈ ਭਰਮ ਰਿਦੈ ਕੇ ਤਜਿ ਕੈ।
ਜਨਮ ਸੁਧਾਰਹੁ ਸ਼੍ਰੀ ਗੁਰੁ ਭਜਿ ਕੈ' ॥੫੪॥
ਮਨ ਉਤਸਾਹੁ ਬਧ੍ਯੋ ਜਿਸ ਕੇਰੇ।
ਰਹ੍ਯੋ ਨ ਗਯੋ ਕਹ੍ਯੋ ਤਿਸ ਬੇਰੇ।
ਉਮਗਿ ਉਮਗਿ ਕੇ ਅਧਿਕ ਪੁਕਾਰੇ।
ਹੁਇ ਅਨੰਦ ਅਤਿ, ਸਿੱਖਜ ਹਕਾਰੇ ॥੫੫॥
ਚਹੁੰਦਿਸ਼ ਮਹਿਂ ਮੁਖ ਕਰਿ ਕਰਿ ਕਹੈ।
'ਭੂਲੀ ਸੰਗਤਿ ! ਗੁਰੁ ਇਹ ਅਹੈ।'
ਜਹਿਂ ਲੌ ਸੁਨ੍ਯੋ ਬਾਕ ਤਿਸ ਕੇਰਾ।
ਆਵਹਿਂ ਧਾਵਹਿਂ ਬਿਸਮ ਘਨੇਰਾ ॥੫੬॥
ਪਸਰੀ ਬਾਤ ਸਰਬ ਹੀ ਗ੍ਰਾਮੂ।

[1]ਗੁਰੂ ਵਾਕ (ਕਿ ਪ੍ਰਗਟਾਉਣ ਵਾਲੇ ਦਾ ਮੂੰਹ ਕਾਲਾ ਕਰਾਂਗੇ) ਅਤੇ ਆਪਣੇ ਜੀ ਦੀ ਇੱਛਾ (ਕਿ ਗੁਰੂ ਜੀ ਨੂੰ ਪ੍ਰਗਟਾ ਦੇਣਾ ਹੈ)।

[1]ਥੜਾ।

ਸੁਨਿ ਸੁਨਿ ਸਿੱਖਜ ਆਇੰ ਤਜਿ ਕਾਮੂ।
ਉਤਰਿ ਆਪ ਪੁਨ ਸਤਿਗੁਰੁ ਪਾਸ।
ਖਰੋ ਤਿਹਾਵਲ ਕਿਯ ਅਰਦਾਸ ॥੫੭॥
ਆਇ ਸਭਾ ਜਬਿ ਪੂਰਨ ਹੋਈ।
ਦਰਸਹਿ ਜਿਤ ਕਿਤ ਮਹਿਂ ਸਭਿ ਕੋਈ।
ਸਭਿ ਮਹਿਂ ਮੱਖਣ ਸ਼ਾਹ ਸੁਨਾਇ।
'ਸ਼੍ਰੀ ਹਰਿਕ੍ਰਿਸ਼ਨ ਬਾਕ ਜੋ ਗਾਇ ॥੫੮॥
-ਬਾਬਾ ਅਹੈ ਬਕਾਲੇ ਮਾਂਹਿ-।
ਭਯੋ ਸਾਚ ਸੋ ਹੈ ਗੁਰੁ ਯਾਹਿ।
ਪਤਾ ਜਹਾਜ ਬਤਾਵਨਿ ਕੀਨਿ।
ਅੰਤਰ ਕੀ ਗਤਿ ਸਭਿ ਲਖਿ ਲੀਨਿ ॥੫੯॥
ਸ਼੍ਰੀ ਹਰਿਕ੍ਰਿਸ਼ਨ ਪਿਤਾਮਹਿ[1] ਏਹੁ।
ਬਾਬਾ ਕਹਨਿ ਪਤਾ ਇਨ ਦੇਹੁ[1]।
ਇਤ ਉਤ ਭਰਮਹੁ ਨਹਿਂ ਤਜਿ ਗੁਰ ਕੋ।
ਪੂਰਹੁ ਦਰਸ ਮਨੋਰਥ ਉਰਕੋ ॥੬੦॥
ਆਵਨਿ ਸਫਲ ਭਯੋ ਤੁਮਾਰਾ।
ਪੂਜਹੁ ਸਤਿਗੁਰੁ ਪੈਰ ਉਦਾਰਾ।'
ਜਿਸ ਪ੍ਰਕਾਰ ਪਰਖੇ ਸਭਿ ਥਾਂਈ।
ਮੱਖਣ ਸਭਿ ਕੇ ਸੁਨਤਿ ਸੁਨਾਈ ॥੬੧॥

[1]ਬਾਬਾ।

[1]'ਬਾਬਾ' ਕਹਿਕੇ ਇਨ੍ਹਾਂ ਦਾ ਹੀ ਪਤਾ ਦਿੱਤਾ ਸੀ (ਗੁਰੂ ਹਰਿਕ੍ਰਿਸ਼ਨ ਜੀ ਨੇ)।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਸ਼੍ਰੀ ਗੁਰ ਤੇਗ ਬਹਾਦਰ' ਪ੍ਰਸੰਗ ਬਰਨਨੰ ਨਾਮ ਨਵਮੋ ਅੰਸੂ ॥੯॥

## ੧੦. [ਸੋਢੀਆਂ ਦੀ ਈਰਖਾ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:

ਸੰਗਤਿ ਸਭਿ ਇਕ ਬਾਰ ਹੀ, ਦੌਰਿ ਦੌਰਿ
ਨਰਿ ਆਇੰ।
ਦੀਰਘ ਦਰਸ਼ਨ[1] ਸਤਿਗੁਰੂ, ਦੈ ਹੈਂ ਦਰਸ
ਦਿਖਾਇ ॥੧॥

[1]ਭਾਵ ਲੰਮਰੇ ਸਰੀਰ ਵਾਲੇ।

ਚੌਪਈ:

ਬਸਤ੍ਰ ਬਹੁਤ ਜਿਨ ਮੋਲ ਉਦਾਰੇ।
ਧਰੀ ਅਸ਼ਰਫੀ[1] ਗੁਰੂ ਅਗਾਰੇ।
ਦੇਖਿ ਦੇਖਿ ਸਿਖ ਚੌਂਪ ਕਰੰਤੇ।
ਆਨਿ ਉਪਾਇਨ ਨਿਜ ਅਰਪੰਤੇ ॥੨॥

[1]ਮੋਹਰਾਂ।

ਪੰਚਾਂਮ੍ਰਿਤ ਕੋ ਲ੍ਯਾਇ ਕਰਾਇ।
ਕੋ ਅਰਪਤਿ ਹੈ ਬਸਤ੍ਰ ਸੁਹਾਇ।
ਕਿਤਿਕ ਰਜਤਪਣ ਲ੍ਯਾਇ ਚਢਾਵਹਿਂ।
ਪਸ਼ਮੰਬਰ ਕੋ ਲੇ ਅਰਪਾਵਹਿਂ ॥੩॥
ਭਈ ਭੀਰ ਬਹੁ ਨਰ ਕੀ ਆਇ।
ਬੰਦਨ ਕਰਹਿਂ ਬਦਨ ਦਰਸਾਇ।
'ਜੈ ਸਤਿਗੁਰੁ ਜੈ ਸਤਿਗੁਰ ਕੇਰੀ।
ਸਭਿ ਤੇ ਮਹਿਮਾ ਅਧਿਕ ਬਡੇਰੀ ॥੪॥
ਸ਼੍ਰੀ ਨਾਨਕ ਕੀ ਜੋਤਿ ਉਦਾਰਾ।
ਅਬਿ ਤਿਸ ਤੇ ਤੁਮ ਅਹੋ ਅਧਾਰਾ।
ਸਿੱਖਜਨਿ ਸਕਲ ਕਾਮਨਾ ਜੋਈ।
ਤਿਨ ਕੇ ਨਿਰਬਾਹਕ ਤੁਮ ਹੋਈ ॥੫॥
ਦੂਰੇ ਰਹੇ ਨਹਿਂ ਦਰਸ ਦਿਖਾਵਾ।
ਕਿਮ ਛਪਿ ਸਕਹਿ ਭਾਨੁ ਉਦਤਾਵਾ।
ਕਰਹੁ ਉਧਾਰਨਿ ਸਿੱਖਜਨਿ ਕਰਨਿ।
ਲਹੈਂ ਅਨੰਦ ਦਰਸ ਤੁਮ ਹੇਰਨਿ' ॥੬॥
ਇਮ ਕਹਿ ਕਹਿ ਬਹੁ ਭੇਟ ਚਢਾਵਹਿਂ।
ਬਿਨੈ ਕਾਮਨਾ ਸਹਿਤ ਸੁਨਾਵਹਿਂ।
ਕੋ ਇਕ ਸਿੱਖ ਕਹੈ ਤਿਨ ਮਾਂਹੀ।
ਜਿਨ ਕੇ ਰਿਦੈ ਅਸ਼ਰਧਾ ਨਾਂਹੀ ॥੭॥
'ਕਰਮ ਅਨਿੰਦਤ ਸਭਿ ਇਨ ਕੇਰੇ।

ਮਹਾਂ ਭਾਗ ਸੰਤੋਖ ਘਨੇਰੇ।
ਸਮ ਦਮ ਸ਼ਾਂਤੀ ਮਧੁਰ ਬਚੰਨਾ।
ਨਿਜ ਸਰੂਪ ਮਹਿਂ ਸਦਾ ਪ੍ਰਸੰਨਾ ॥ ੮ ॥
ਸਹਿਨ ਸ਼ੀਲ, ਮਨ ਰਾਗ ਨ ਦ੍ਵੈਸ਼।
ਸਦਾ ਜਿਤਿੰਦ੍ਰੈ, ਛੁਹ ਨ ਕਲੇਸ਼।
ਗੁਰਤਾ ਉਚਿਤ ਜਿਤਿਕ ਬਡਿਆਈ।
ਇਨ ਮਹਿ ਸਭਿ ਪਈਅਤਿ ਭਲਿਆਈ ॥ ੯ ॥
ਇਕ ਸੁਭਾਵ ਇਨ ਧਾਰਨਿ ਮੌਨ।
ਯਾਂ ਤੇ ਗਯੋ ਸਮੀਪ ਨ ਕੌਨ।
ਭੇਦ ਨ ਪਾਇ ਸਕ੍ਯੋ ਇਨ ਕੋਇ।
ਉਦਾਸੀਨ ਸਭਿ ਤੇ ਨਿਤ ਜੋਇ ॥ ੧੦ ॥
ਇਨ ਕੋ ਪਿਤਾ ਬਲੀ ਭੁਜ ਭਾਰੀ।
ਜਿਨ ਸਮਾਨ ਨਹਿਂ ਅਪਰ ਅਕਾਰੀ[1]।
ਸੁੰਦਰ ਸ਼ੁਭ ਸਰਬੰਗ ਬਿਲੰਦ।
ਮਹਿਦ ਜੁੱਧ ਜੈਤਾ ਰਿਪੁ ਬ੍ਰਿੰਦ ॥ ੧੧ ॥
ਸ਼੍ਰੀ ਗੁਰ ਹਰਿਗੁਵਿੰਦ ਸੁਖਕੰਦ।
ਤਿਨ ਕੇ ਸੁਤ ਗੁਨ ਧਰਹਿਂ ਮਨਿੰਦ[1]।
ਦੀਰਘ ਦਰਸ਼ਨ ਬਦਨ ਸੁਹਾਵਾ।
ਦੀਹ ਸਮੱਸ਼੍ਰੂ ਸਰਲ[1] ਬਨਾਵਾ ॥ ੧੨ ॥
ਛਪੇ ਰਹੇ ਨਹਿਂ ਆਪ ਜਨਾਯੋ।
ਭੇਦ ਨਹੀਂ ਕਿਨਹੂੰ ਸਿਖ ਪਾਯੋ।
ਸਿਖ ਸ਼ਰਧਾ ਹਿਤ ਪਤਾ ਬਤਾਵਾ।
ਸਾਗਰ ਬਿਖੈ ਜਹਾਜ ਲੰਘਾਵਾ ॥ ੧੩ ॥
ਯਾਂ ਤੇ ਜ਼ਾਹਰ ਭਏ ਜਹਾਨ।
ਕਰਹਿਂ ਅਨਿਕ ਸਿੱਖਨਿ ਕੱਲਜਾਨ।'
ਇਸ ਪ੍ਰਕਾਰ ਸੰਗਤਿ ਦਰਸੰਤੀ।
ਅਨਿਕ ਭਾਂਤਿ ਬਸਤ੍ਰਨਿ ਅਰਪੰਤੀ ॥ ੧੪ ॥
ਚਹੁੰਦਿਸ਼ਿ ਭੀਰ ਭਈ ਬਹੁ ਆਇ।
ਬੰਦਹਿਂ ਪਾਇਨਿ ਸੀਸ ਟਿਕਾਇ।
ਮੱਖਣ ਦੋਇ ਚਮਰ ਜੋ ਲਜਾਵਾ।

[1]ਸਰੀਰ ਵਾਲਾ।

[1]ਭਾਵ ਸ਼੍ਰੀ ਗੁਰੂ ਹਰਿਗੋਬਿੰਦ ਜੀ ਵਾਂਙੂ।

[1]ਦਾੜ੍ਹਾ ਭਾਰੀ ਤੇ ਲੰਮਾ।

ਦੁਹਿਦਿਸ਼ਿ ਮਹਿਂ ਸ਼ੁਭ ਰੀਤਿ ਝੁਲਾਵਾ ॥੧੫॥
ਸਿੱਖਜਨਿ ਸਾਥ ਬਾਰਤਾਲਾਪ।
ਸਤਿਗੁਰੁ ਕਰਤਿ ਦਿਪਤਿ ਪਰਤਾਪ।
ਸਭਿ ਸੋਢੀ ਕੇ ਨਰ ਤਹਿਂ ਆਏ।
ਦੇਖਿ ਦੇਖਿ ਮਨ ਅਨਖ[1] ਬਢਾਏ ॥੧੬॥
ਜਸੋਂ ਜਸੋਂ ਬਹੁਤ ਉਪਾਇਨ ਆਵੈ।
ਸੰਗਤਿ ਸਗਰੀ ਸਤੁਤਿ ਸੁਨਾਵੈ।
ਦਰਬ ਅਗਾਰੀ ਬ੍ਰਿੰਦ ਦਿਸਾਵੈ।
ਤਸੋਂ ਤਸੋਂ ਮਤਸਰ ਅਧਿਕ ਉਪਾਵੈਂ ॥੧੭॥
-ਇਸ ਕੋ ਮਾਨਤਿ ਹੁਤੋ ਨ ਕੋਇ।
ਗੁਰੁਤਾ ਉਚਿਤ ਨ ਕੈਸੇ ਸੋਇ।
ਮਿਲਹਿ ਨ ਬੋਲਹਿ ਕਾਹੂੰ ਸੰਗ।
ਸਮ ਉਨਮੱਤ, ਨਹੀਂ ਸੁਧਿ ਅੰਗ ॥੧੮॥
ਸਭਿਨਿ ਛੋਰਿ ਇਹ ਗੁਰੂ ਬਨਾਵਾ।
ਜਿਸ ਕੋ ਲਖਸੋ ਨ ਜਾਇ ਸੁਭਾਵਾ।
ਇਹ ਮੱਖਣ ਨੇ ਦੰਭ ਬਨਾਯੋ।
ਸਭਿ ਸਿੱਖਜਨਿ ਕੋ ਲਜਾਇ ਬੁਲਾਯੋ ॥੧੯॥
ਇਸ ਕੋ[1] ਕਹਤਿ ਹੁਤੇ ਮਤਿਵਾਨਾ[2]।
ਦੇਖਸੋ ਯਾ ਤੇ ਮਹਤ ਅਜਾਨਾ।
ਅਪਰ ਸਭਿਨਿ ਕੋ ਕੀਨਿ ਅਨਾਦਰ।
ਹੁਤੇ ਸਦੀਵ ਜੁ ਉਚਿਤੈ ਆਦਰ ॥੨੦॥
ਧੀਰਮੱਲ ਤੇ ਆਦਿ ਮਹਾਂਨਾ।
ਜਿਸ ਕੋ ਮਾਨਹਿ ਸਕਲ ਜਹਾਨਾ।
ਤਿਨ ਕੇ ਹੋਵਤਿ ਇਸ ਢਿਗ ਆਇ।
ਧਰਹਿ ਉਪਾਇਨ ਪੂਜਹਿ ਪਾਇ ॥੨੧॥
ਕਥੰ[1] ਅਨੀਤ ਸਹਾਰਹਿ ਸੋਇ।
ਇਮ ਤੌਂ, ਚਹੈ ਜੁ ਗੁਰੁ ਸੋ ਹੋਇ[1]-।
ਅਸ ਕਹਿ ਨਿੰਦਕ ਬਹੁਤ ਰਿਸਾਏ।
ਜਾਇ ਸਭਿਨਿ ਸੋਢੀਨਿ ਜਨਾਏ ॥੨੨॥

[1]ਗੁੱਸਾ।

[1]ਭਾਵ ਮੱਖਣ ਸ਼ਾਹ ਨੂੰ। [2]ਅਕਲ ਵਾਲਾ।

[1]ਕਿਵੇਂ।

[1]ਇਸੇ ਤਰ੍ਹਾਂ ਤਾਂ ਜੋ ਚਾਹੇਗਾ ਸੋ ਗੁਰੂ ਹੋ ਬੈਠੇਗਾ।

'ਬਨੇ ਬਨਾਏ ਸਭਿ ਤੁਮ ਰਹੋ।
ਅਬਿ ਤੇ ਆਗੇ ਭੇਟ ਨ ਚਹੋ।
ਨਹਿਂ ਕੋ ਆਵੈ ਪਾਸ ਤੁਮਾਰੇ।
ਦਰਬ ਨ ਅਰਪਹਿ ਕਬਹਿ ਅਗਾਰੇ ॥੨੩॥
ਸ਼੍ਰੀ ਗੁਰ ਹਰਿ ਗੋਵਿੰਦ ਕੋ ਨੰਦ।
ਸਭਿ ਤੇ ਲਘੁ, ਪਦ ਚਹੈ ਬਿਲੰਦ।
ਤਿਸ ਤੇ ਬਡੇ ਚਾਰ ਸੁਤ ਆਨ।
ਤਿਨ ਕੋ ਬੰਸ ਜੁ ਗੁਨੀ ਮਹਾਨ ॥੨੪॥
ਸਭਿਨਿ ਉਲੰਘਤਿ ਬੈਠ੍ਯੋ ਸੋਇ।
ਤੇਗ ਬਹਾਦਰ ਮਸਤ ਜੁ ਹੋਇ।
ਅੰਤਰਗਤਿ ਮੱਖਣ ਮਿਲਿ ਗਯੋ।
ਮਹਾਂ ਪਖੰਡ ਉਠਾਵਨਿ ਕਿਯੋ ॥੨੫॥
ਕੈ ਤੇ ਮਿਲਿ ਕੈ ਕਰਹੁ ਮ੍ਰਿਜਾਦਾ।
ਨਾਂਹਿ ਤ ਭਯੋ ਸਭਿਨਿ ਤੇ ਜ਼ਜਾਦਾ।'
ਸੁਨਤਿ ਸਭਿਨਿ ਸੋਢੀਨਿ ਬਿਚਾਰਾ।
'ਕਬਿ ਨ ਉਠਾਵਨਿ ਗੁਰਤਾ ਭਾਰਾ ॥੨੬॥
ਲੇਨਿ ਦੇਨਿ ਕੀ ਅਕਲ ਨ ਕੋਈ।
ਬੋਲਿਬਿ ਕੀ ਸਾਮਰਥ ਨ ਹੋਈ।
ਸਿੱਖਜਨਿ ਕੋ ਦੈਬੋ ਉਪਦੇਸ਼।
ਇੱਤ੍ਯਾਦਿਕ ਕੋ ਲਖਹਿ ਨ ਲੇਸ਼ ॥੨੭॥
ਧਰੇ ਮੌਨ ਘਰ ਬੈਠ੍ਯੋ ਰਹੈ।
ਜਗ ਬਿਵਹਾਰ ਕਥੰ[1] ਸੋ ਲਹੈ।
ਇਕ ਮੱਖਨ ਕੀ ਦਿਸ਼ਿ ਕੋ ਦੇਖਿ।
ਸੰਗਤਿ ਦੀਨਸਿ ਭੇਟ ਅਸ਼ੇਖ ॥੨੮॥
ਜਬਿ ਇਹ ਚਲ੍ਯੋ ਜਾਇ ਨਿਜ ਦੇਸ਼।
ਦੇਯ ਉਪਾਇਨ ਕੋ ਨਹਿਂ ਲੇਸ਼।
ਸਭਿ ਹਟਿ ਜੈ ਹੈਂ, ਜਾਇ ਨ ਕੋਈ।
ਜਾਨਿ ਜਾਇਂ ਜੈਸੋ ਇਹ ਹੋਈ ॥੨੯॥
ਅਬਿ ਮੱਖਣ ਕੇ ਕਹਿਬੇ ਕਰਿ ਕੈ।
ਪਰਖੇ ਬਿਨ ਸ਼ਰਧਾ ਉਰ ਧਰਿ ਕੈ।

[1]ਕਿਵੇਂ।

ਦਈ ਉਪਾਇਨ, ਮਾਨਜੋ ਇਹੀ।
ਏਕ ਬਾਰ ਹੀ, ਪੁਨ ਹ੍ਵੈ ਨਹੀਂ ॥੩੦॥
ਇਕ ਤੋ ਇਮ ਕਹਿ ਤੂਸ਼ਨਿ ਠਾਨੀ।
ਅਤਿ ਕ੍ਰੋਧੀ ਇਕ ਤਿਨਹੁੰ ਬਖਾਨੀ।
'ਬੇਮਿਰਜਾਦ ਬਾਤ ਨਹਿਂ ਆਛੇ।
ਭਯੋ ਅੱਗ੍ਰਣੀ[1] ਸਭਿ ਕਰਿ ਪਾਛੇ ॥੩੧॥ [1]ਆਗੂ, ਅਗਾਊ।
ਕਿਸ ਭ੍ਰਾਤਾ ਕੋ ਭੈ ਨਹਿਂ ਮਾਨਜੋਂ।
ਸਭਿ ਧਨ ਆਪ ਲਏ ਗਰਬਾਨਜੋਂ।
ਅਧਿਕ ਦਰਬ ਕਬਿ ਸਿਖ ਕੋ[1] ਲਜਾਵੈ। [1]ਕਦੇ ਕੋਈ ਸਿੱਖ।
ਜੋ ਅਜਾਨ ਇਕ ਨਿਕਟਿ ਚਢਾਵੈ ॥੩੨॥
ਸਭਿ ਭ੍ਰਾਤਨਿ ਕੇ ਢਿਗ ਸੋ ਦੇਯ।
ਭਾਗ ਸਮਾਨ ਆਪਨੋ ਲੇਯ[1]। [1]ਹਿੱਸਾ ਬਰਾਬਰ ਦਾ।
ਸ੍ਰੀ ਹਰਿਕ੍ਰਿਸ਼ਨ ਬਾਕ ਕੇ ਕਹੇ।
ਗੁਰੁ ਬਕਾਲੇ ਮਹਿਂ ਸਿਖ ਚਹੇਂ ॥੩੩॥
ਯਾਂ ਤੇ ਅਹੈਂ ਗ੍ਰਾਮ ਮਹਿਂ ਜੇਈ।
ਲੇਨਿ ਉਚਿਤ ਭੇਟਨਿ ਸਭਿ ਤੇਈ।
ਗੁਰੁ ਇਹ, ਨਾਮ ਨ ਕਿਸ ਕੋ ਲੀਨਾ।
ਸਭਿਹਿਨਿ ਕੋ ਅਧਿਕਾਰ ਸੁ ਦੀਨਾ ॥੩੪॥
ਪੂਰਬ ਆਏ ਸਿਖ ਸਮੁਦਾਇ।
ਲਜਾਏ ਅਲਪ ਉਪਾਇਨ ਭਾਇ।
ਕਿਸ ਨੇ ਕੋਇ ਕਿਸੀ ਨੇ ਕੋਈ।
ਦਰਸ ਪਰਸ ਕਰਿ ਗਮਨੇ ਸੋਈ ॥੩੫॥
ਇਹ ਸਿਖ ਲਜਾਯੋ ਦਰਬ ਬਿਸਾਲਾ।
ਦੈਬੋ ਚਹਿਯ ਸਭਿਨਿ ਇਕ ਸਾਲਾ[1]†। [1]ਇਕ ਸਾਰ, ਇਕੋ ਜਿਹਾ। †ਪਾ:-ਸਭਿਨਿ ਸ ਮਾਲਾ।
ਇਸ ਢਿਗ ਕਥੰ[1] ਰਹਨਿ ਧਨ ਦੈ ਹੈਂ। [1]ਕਿਵੇਂ।
ਨਿਰਬਲ ਤੇ ਸਭਿ ਹੀ ਹਰਿ ਲੈਹੈਂ ॥੩੬॥
ਅਧਿਕ ਅਸੂਯਕ ਇਸੀ ਪ੍ਰਕਾਰਾ।
ਕਰਤਿ ਪਰਸਪਰ ਬਾਕ ਉਚਾਰਾ।
ਕੇਤਿਕ ਮਤਸਰ ਬਹੁ ਤਪਤਾਏ।

'ਧੀਰਮੱਲ ਕੀ ਸ਼ਰਨ ਸਿਧਾਏ ॥੩੭॥
ਜਿਸ ਕੇ ਸੰਗ ਨਰਨ ਕੋ ਬ੍ਰਿੰਦ।
ਚਹੈ ਸੁ ਕਰੈ ਸਮਾਜ ਬਿਲੰਦ।
ਅਧਿਕ ਦਰਬ ਏਕਲ ਢਿਗ ਕੈਸੇ।
ਰਹਨਿ ਦੇਹਿਂ ਅਸਮੰਜਸ ਐਸੇ ॥੩੮॥
ਜੇ ਕਰਿ ਧੀਰਮੱਲ ਢਿਗ ਹੋਇ।
ਇਹ ਰਾਖਨਿ ਕੋ ਸਮਰਥ ਸੋਇ।
ਤਿਨ ਕੋ ਐਸ਼੍ਵਰਜ ਵੰਤ ਬਿਸਾਲਾ।
ਸਦਾ ਸੁ ਮਾਨਹਿਂ ਮਾਨਵ ਜਾਲਾ ॥੩੯॥
ਭ੍ਰਾਤ ਭਤੀਜਾ ਗੁਰੁ ਇਸ ਕੇਰੇ।
ਆਦਿ ਗ੍ਰਿੰਥ ਸਾਹਿਬ ਸ਼ੁਭ ਡੇਰੇ।'
ਇਮ ਮਸਲਤ ਕਰਿ ਪਹੁੰਚੇ ਪਾਸ।
ਸੋਢੀ ਕਿਤਿਕ ਮਸੰਦ ਸੁ ਦਾਸ ॥੪੦॥
ਜਾਇ ਸਰਬ ਬਿਰਤੰਤ ਸੁਨਾਯੋ।
'ਕਜਾ ਕੀਨਸਿ ਜੋ ਮੱਖਣ ਆਯੋ।
ਸਾਚ ਕਿ ਝੂਠ ਨਰਨਿ ਕੇ ਸੰਗ।
ਕਹਿ ਭਰਮਾਏ ਕੀਨਿ ਕੁਢੰਗ' ॥੪੧॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਸਭਿ ਸੋਢੀ ਈਰਖਾ ਕਰਨ' ਪ੍ਰਸੰਗ ਬਰਨਨੰ ਨਾਮ ਦਸਮੋ ਅੰਸੂ ॥੧੦॥

## ੧੧. [ਧੀਰਮੱਲ ਵਲੋਂ ਗੋਲੀ ਚਲਾਉਣ ਦੀ ਗੋਂਦ]

੧੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੨

ਦੋਹਰਾ:

ਧੀਰਮੱਲਜ ਕੇ ਨਿਕਟਿ ਜਬਿ, ਸਭਿਹਿਨਿ ਕੇ ਨਰ ਜਾਇ।
ਚਿੰਤਾਤੁਰ ਮਤਸਰ ਮਹਤ, ਚਿਤਵਤਿ ਅਨਿਕ ਉਪਾਇ ॥੧॥

ਚੌਪਈ:

ਇਕ ਮਸੰਦ ਤਬਿ ਜੋਰੇ ਹਾਥ।
ਭਾਖਤਿ ਧੀਰਮੱਲ ਕੇ ਸਾਥ।
ਤਿਸ ਕੇ ਘਰ ਮਹਿਂ ਹੁਤੋ ਉਦਾਰਾ[1]।
ਜਿਸ ਬਸਿ ਲੇਨ ਦੇਨਿ ਬਿਵਹਾਰਾ ॥੨॥
ਹੁਤੋ ਪੁਸ਼ਟ ਸੋ ਧਨੀ ਬਡੇਰਾ।
ਮਾਨਹਿਂ ਜਿਸ ਕੇ ਕਹਯੋ ਘਨੇਰਾ।
ਸਭਿ ਮਹਿਂ ਜਿਸ ਕੇ ਬਾਕ ਪ੍ਰਮਾਨ।
ਧੀਰਮੱਲਜ ਅਨੁਸਾਰੀ ਜਾਨਿ ॥੩॥
ਸ਼ੀਹਾ ਨਾਮ ਤਿਸੀ ਕੋ ਅਹੈ।
ਗੁਰ ਸੋਂ ਦ੍ਰੋਹ ਕਰਤਿ ਬਹੁ ਰਹੈ।
ਲੋਭੀ ਕੁਟਿਲ ਕਠੋਰ ਮਹਾਨਾ।
ਦੁਸ਼ਟ ਮੂਢ ਸ਼ੁਭ ਪੰਥ ਅਜਾਨਾ ॥੪॥
'ਸੁਨਹੁ ਗੁਰੂ ! ਤੁਮ ਮੇਰੀ ਬਾਤ।
ਮਹਿਮਾ ਰਾਵਰਿ ਜਾਇ ਬਿਲਾਤਿ।
ਨਿਕਟਿ ਆਪ ਤੇ ਤਿਨਹੁ ਪੁਜਾਯੋ।
ਨਹਿਂ ਕਿਸ ਤੇ ਲਘੁ ਭੀ ਡਰਪਾਯੋ ॥੫॥
ਜਬਿ ਕੇ ਸਿੱਖ ਮਾਨਿ ਹੈਂ ਆਪੀ[1]।
ਆਯੋ ਇਤੋ ਨ ਦਰਬ ਕਦਾਪੀ।
ਏਕ ਜਾਮ ਸੋ ਨਿਕਸ੍ਯੋ ਬਾਹਰ।
ਸਭਿ ਮਹਿਂ ਅਜਹੁਂ ਭਯੋ ਨਹਿਂ ਜ਼ਾਹਰ ॥੬॥
ਜਿਤਿਕ ਹਜ਼ਾਰਨਿ ਕੋ ਧਨ ਆਵਾ।
ਇਸੀ ਪ੍ਰਕਾਰ ਜਿ ਹੋਹਿ ਚਢਾਵਾ।
ਸੈਨ ਸਕੇਲਨਿ ਬ੍ਰਿੰਦ ਸੁਖਾਰੇ।
ਐਸ਼੍ਵਰਜ ਬਧਹਿ, ਘਟਹਿਂ ਤੁਮ ਸਾਰੇ

[1]ਵੱਡਾ।

[1]ਆਪ ਨੂੰ।

॥ ੭ ॥
ਸ੍ਰੀ ਗੁਰੁ ਹਰਿਗੋਬਿੰਦ ਹਰਿਰਾਇ।
ਤਿਨ ਤੇ ਅਧਿਕ ਕਿ ਸਮ ਬਨ ਜਾਇ।
ਕਛੂ ਉਪਾਇ ਨ ਚਲਹਿ ਤੁਮਾਰੋ।
ਛਾਇ ਜਾਇ ਸਭਿ ਪਰ ਬਲ ਭਾਰੋ ॥ ੮ ॥
ਅਬਿ ਤੌਂ ਲਘੁ ਹੈ ਬਨਹਿ ਉਪਾਇ।
ਜਿਮ ਚਾਹਹੁ ਤਿਮ ਕਰਹੁ ਬਨਾਇ।
ਨਹੀਂ ਦਾਸ, ਭਟ, ਚਾਕਰ ਨਾਂਹੀ।
ਕੈ ਗਹਿ ਲੇਹੁ ਰਖਹੁ ਨਿਜ ਪਾਹੀ ॥ ੯ ॥
ਕੈ ਦਿਹੁ ਤ੍ਰਾਸ ਨ ਨਿਕਸੈ ਬਾਹਰ।
ਕਿਧੌਂ ਸੰਘਾਰਹੁ ਹੋਇ ਨ ਜ਼ਾਹਰ।
ਕੈ ਅਬਿ ਦਰਬ ਛੀਨ ਲਿਹੁ ਤਾਂਹੀ।
ਆਗੇ ਕੋ ਦਿਹੁ ਭੈ ਉਪਜਾਹੀ ॥ ੧੦ ॥
ਕਿਧੌਂ ਆਪਨੇ ਦਾਸ ਪਠਾਵਹੁ।
ਦਰਬ ਜਿਤੋ ਤਿਹ ਠਾਂ ਠਹਿਰਾਵਹੁ।
ਸਭਿ ਲੋਕਨਿ ਕੀ ਬਰਜਹੁ ਭੀਰ।
ਆਈ ਜਿਤਿਕ ਉਪਾਇਨ ਤੀਰ ॥ ੧੧ ॥
ਸਭਿ ਸੰਗਤਿ ਜਬਿ ਡੇਰਨਿ ਜਾਵੈ।
ਸਗਰੀ ਵਸਤੁ ਉਠਾਇ ਸੁ ਲਜਾਵੈਂ।
ਦਰਬ ਆਜ ਕੋ ਜੇ ਤਿਹ ਪਾਸ।
ਰਹੈ ਤ ਤੁਮ ਕੋ ਉਪਜਹਿ ਤ੍ਰਾਸ ॥ ੧੨ ॥
ਵਹਿਰ ਉਪਾਇਨ ਘਰ ਤੇ ਜਾਵਤ[1]।
ਲੇਨਿ ਉਪਾਇ ਚਿਤਹੁ ਤੁਮ ਤਾਵਤ।
ਬਹੁਰ ਨ ਤੁਮਰੇ ਕਰ ਸੋ ਆਵੈ।
ਲੇ ਕਰਿ ਕਿਤਹੂੰ ਗੁਪਤ ਛਪਾਵੈ ॥ ੧੩ ॥
ਚਾਕਰ ਰਾਖਿ ਹੋਹਿ ਪੁਨ ਗਾਢੋ।
ਨਿਕਸਹਿ ਨਹੀਂ ਸੁ ਕਿਮ, ਜੇ ਕਾਢੋ।
ਜਿਮ ਲਘੁ ਜਰ ਤਰੁ ਕੀ ਸੁ ਉਖਾਰਹਿਂ।
ਬਡੋ ਹੋਇਗੋ ਕੌਨ ਉਪਾਰਹਿ ॥ ੧੪ ॥
ਨਿਜ ਹਿਤ ਬਾਤ ਕਰਹੁ ਅਬਿ ਹੋਇ।
ਬੀਤੇ ਬਨਹਿ ਉਪਾਇ ਨ ਕੋਇ।'
ਇਮ ਸੁਨਿ ਧੀਰ ਮੱਲ ਨੇ ਕਹਜੋ।

[1]ਘਰ ਤੋਂ ਬਾਹਰ ਭਾਵ ਮੈਦਾਨ ਵਿਚ ਜਦ ਤੱਕ ਭੇਟਾ ਪਈ ਹੈ।

'ਤਿਸ ਕੇ ਤੌਂ ਧਨ ਲੋਭ ਨ ਲਹਜੋ ॥੧੫॥
ਜੇ ਤਿਸ ਪਾਸ ਅਚਾਨਕ ਆਵਾ।
ਸੋ ਤਜਾਗਨਿ ਨਹਿਂ ਮੋ ਕਹੁ ਭਾਵਾ[1]।

[1]ਉਸ ਧਨ ਨੂੰ ਛੱਡਣਾ ਮੈਨੂੰ ਨਹੀਂ ਭਾਉਂਦਾ, ਭਾਵ ਲੈਣਾ ਚਾਹੀਏ।

ਇਤੋ ਦਰਬ ਕਿਮ ਦੇਵੈਂ ਜਾਨਿ[1]।

[1](ਅਸੀਂ) ਕਿਵੇਂ ਜਾਣ ਦੇਈਏ?

ਜਿਸ ਧਨ ਕੇ ਨਹਿਂ ਕਛੂ ਸਮਾਨ[1] ॥੧੬॥

[1]ਕੋਈ (ਚੀਜ਼) ਜਿਸ ਧਨ ਦੇ ਬਰਾਬਰ ਨਹੀਂ।

ਅਬਿ ਤੋ ਗੁਰ ਹਿਤ ਜਿਤਿਕ ਉਪਾਇਨ।
ਉਚਿਤ ਆਵਬੋ ਹਮਰੇ ਆਇਨ[1]।

[1]ਸਾਡੇ ਘਰ।

ਸਿਖ ਸੰਗਤਿ ਜੇ ਜਾਨਤਿ ਭੇਵ।
ਪੂਜਹਿਂ ਮੋਹਿ ਜਾਨਿ ਗੁਰਦੇਵ ॥੧੭॥
ਸ਼੍ਰੀ ਹਰਿਰਾਇ ਅਨੁਜ ਮੈਂ ਅਹੌਂ।
ਤਿਨਹੁੰ ਅਛਤ ਭੀ ਨਿਤ ਬਹੁ ਲਹੌਂ।
ਅਬਿ ਤਿਨ ਤੇ ਫਿਰਿ ਕੈ ਗੁਰਿਆਈ।
ਸਰਬ ਭਾਂਤਿ ਮੁਝ ਘਰ ਬਡਿਆਈ ॥੧੮॥
ਮੱਖਣ ਸਿੱਖ ਬਿਦੇਸ਼ੀ ਜੋਇ।
ਇਸ ਮਹਿਮਾ ਕੋ ਲਖੈ ਨ ਸੋਇ।
ਨਿਜ ਮਤਿ ਤੇ ਕਰਿ ਗੁਰੂ ਬਨਾਵਾ।
ਕਿਮ ਤਿਹ ਹੋਨਿ ਦੇਹਿਂ ਹਮ ਦਾਵਾ ॥੧੯॥
ਇਕ ਪਰੰਤੁ ਮੁਝ ਚਿੰਤਾ ਹੋਇ।
ਮੱਖਣ ਸਾਥ ਮਨੁਜ ਬਹੁ ਜੋਇ।
ਨਹਿਂ ਵਿਰੋਧ ਹਮਰੇ ਸੰਗ ਕਰੈ।
ਤੌਂ ਆਛੀ ਬਿਧਿ ਰਿਦੈ ਬਿਚਰੈਂ ॥੨੦॥
ਸੋ ਤੋ ਗੁਰ ਕੋ ਸਿੱਖ ਕਹਾਵੈ।
ਕਿਮ ਹਮ ਸੋਂ ਉਰ ਦ੍ਰੋਹ ਬਧਾਵੈ।
ਗੁਰ ਹਿਤ ਭੇਟ ਹੁਤੀ ਸੋ ਦੀਨਸਿ।
ਅਪਨਿ ਕਾਮਨਾ ਪੂਰਨ ਕੀਨਸਿ ॥੨੧॥
[1]ਹਮ ਭ੍ਰਾਤਾ ਕਿਸ ਬਿਧਿ ਸੁਰਚਾਇਂ।

[1]ਭਾਵ ਅਸੀਂ ਭਰਾ ਹਾਂ ਆਪੋ ਵਿਚ ਕੁਛ ਪਏ ਕਰੀਏ, ਮੱਖਣ ਸ਼ਾਹ ਦਾ ਵਿਚ ਕੁਛ ਬੋਲਣਾ (ਦਖਲ ਦੇਣਾ) ਨਹੀਂ ਬਣਦਾ।

ਬੀਚ ਕਹਨਿ ਤਿਹ ਨਹਿਂ ਬਨਿ ਆਇ[6]।
ਯਾਂ ਤੇ ਰੁਚਹਿ ਮੋਹਿ ਮਨ ਮਾਂਹੀ।

ਦਰਬ ਛੀਨ ਕਰਿ ਆਨਹਿੰ ਪਾਹੀ'
॥੨੨॥
ਇਮ ਸੁਨਿ ਪੁਨਹਿੰ ਮਸੰਦ ਬਖਾਨਾ।
'ਕਾਰਜ ਕਰਨਿ ਅਲਪ ਭੀ ਜਾਨਾ।
ਤਉ ਉਤਸਾਹੁ ਅਧਿਕ ਕੋ ਕਰੈ।
ਜਿਸ ਤੇ ਸਭਿ ਸੁਖੈਨ ਹੀ ਸਰੈ ॥੨੩॥
ਜੇ ਅਖੇਰ ਮ੍ਰਿਗ ਕੇ ਹੁਇ ਤਜਾਰੇ।
ਕਰਹਿ ਸਮਾਜ ਸੇਰ ਕੋ ਭਾਰੇ।
ਸੋ ਬੁਧਿਵਾਨ ਗਿਨ੍ਯੋ ਨਰ ਜਾਇ।
ਨਿਜ ਐਸ਼੍ਵਰਜ ਕੋ ਲੇਹਿ ਬਧਾਇ ॥੨੪॥
ਉੱਦਮ ਕਰਨਿ ਤੋਹਿ ਬਨਿ ਆਵੈ।
ਜਿਸ ਤੇ ਗੁਰਤਾ ਉੱਤਮ ਪਾਵੈਂ।
ਮਾਰਨਿ ਉਚਿਤ ਤਿਸੈ ਕੋ ਮਾਰਿ[1]।
ਬੰਧਨ ਉਚਿਤ ਕੈਦ ਮਹਿੰ ਡਾਰਿ ॥੨੫॥
ਤੁਵ ਪ੍ਰਤਾਪ ਤਬਿ ਬਧਹਿ ਬਿਲੰਦ।
ਜਥਾ ਦੂਜ ਤੇ ਪੂਰਨ ਚੰਦ।
ਜੋ ਕਾਰਜ ਬੁਧਿ ਤੇ ਹੁਇ ਆਵੈ।
ਤਿਸ ਕੋ ਨਰ ਤਿਸ ਹੀ ਬਿਧਿ ਪਾਵੈ
॥੨੬॥
ਜਹਿਂ ਬਲ ਤੇ ਕਾਰਜ ਸਰ ਜਾਇ।
ਤਹਾਂ ਕਰਹਿ ਨਹਿਂ ਦੇਰ ਲਗਾਇ।
ਬਲ ਅਰੁ ਬੁਧਿ ਦੋਨਹੁਂ ਤੁਮ ਮਾਂਹੀ।
ਦੇਸ਼ ਕਾਲ ਲਖਿ ਹ੍ਵੈ ਉਤਸਾਹੀ ॥੨੭॥
ਅਬਿ ਮੈਂ ਕਹੌਂ ਕਰਹੁ ਸੋ ਬਾਤ।
ਪਾਵਹੁ ਦਰਬ ਆਪ ਜਿਸ ਭਾਂਤਿ।
ਪੂਰਨ ਕਰਹੁ ਆਪਨੀ ਚਾਹੂ।
ਸ਼ਸਤ੍ਰ ਬੰਧਾਵਹੁ ਜੇ ਭਟ ਪਾਹੂ ॥੨੮॥
ਰਾਖਹੁ ਤਹਾਂ ਜਸੂਸ ਲਗਾਇ।
ਜਬਿ ਮੱਖਣ ਤਹਿਂ ਤੇ ਉਠਿ ਜਾਇ।
ਤਤਛਿਨ ਜਾਹਿਂ ਤਹਾਂ ਭਟ ਸਾਰੇ।
ਲੇਹਿਂ ਅਚਾਨਕ ਧਨ ਵਸ਼ੁ ਭਾਰੇ ॥੨੯॥
ਖਰਭਰਾਟ ਪਰਿ ਹੈ ਤਿਨ ਮਾਂਹੀ।

[1](ਜੇ) ਮਾਰਨ ਜੋਗ ਹੈ ਤਾਂ ਮਾਰ ਦਿਓ ਉਸਨੂੰ।

ਤਪਕ ਤਾਕ ਹਤਿ ਹੈਂ ਤਬਿ ਤਾਂਹੀ।
ਨਿਤ ਕੀ ਕਲਹਾ ਦੇਹੁ ਮਿਟਾਇ।
ਬਹੁਰ ਨ ਬੈਠਹਿ ਆਪ ਪੁਜਾਇ ॥੩੦॥
ਇਕ ਮਰਿ ਗਏ ਸਰਬ[1] ਭੈ ਪਾਵੈਂ।
ਪੁਨ ਸੰਗਤਿ ਤੁਮਰੇ ਢਿਗ ਆਵੈ।
ਚਹੁੰਦਿਸ਼ਿ ਕੀ ਪੂਜਾ ਪੁਨ ਪਾਇੰ।
ਲੇਹੁ ਬਾਹਨੀ ਬ੍ਰਿੰਦ ਬਨਾਇ ॥੩੧॥
[1]ਸ਼ੱਤ, ਸਹੰਸ੍ਰੈ ਅਯੁਤਿ, ਸੁ ਲੱਛ।
ਆਇ ਦਰਬ[3], ਨਹਿਂ ਰਹਿ ਪ੍ਰਤਿਪੱਛ[1]।
ਕਰਹੁ ਖਰੀਦ ਅੱਸ੍ਵ ਸਮੁਦਾਇ।
ਚਢਹੁ ਸੈਨ ਜੁਤਿ ਆਪ ਸੁਹਾਇ ॥੩੨॥
ਰੁਚਿਰ ਮਤੰਗ ਕਰਹੁ ਅਸਵਾਰੀ।
ਮੇਘ ਅਡੰਬਰ ਪਾਇ ਸ਼ਿੰਗਾਰੀ[1]।
ਛਿਤ ਮਹਿਂ ਤੁਮਰੋ ਛਾਇ ਪ੍ਰਤਾਪ।
ਡਰਹਿਂ ਭ੍ਰਾਤ ਢਿਗ ਆਵਹਿਂ ਆਪ ॥੩੩॥
ਤੁਰਕੇਸ਼ੁਰ ਸੋਂ ਸੰਧਿ[1] ਕਰੀਜੈ।
ਬਹੁ ਮੋਲੀ ਵਸਤੂ ਦੇ ਦੀਜੈ।
ਤਿਸ ਅਨੁਸਾਰ ਹੋਇ ਕਰਿ ਨੀਤ।
ਅਪਰ ਕਰਹੁ ਜਿਮ ਭਾਵਤਿ ਚੀਤ ॥੩੪॥
ਨਿਸ਼ਕੰਟਕ[1] ਤੁਮ ਹ੍ਵੈ ਕਰਿ ਫੇਰੀ।
ਭੋਗਹੁ ਮਾਯਾ ਸੌਂਜ ਘਨੇਰੀ।
ਸ੍ਰੀ ਨਾਨਕ ਪਰਤਾਪ ਬਿਸਾਲਾ।
ਚਹੁੰਦਿਸ਼ਿ ਦੇਸ਼ਨਿ ਸਿੱਖੀ ਚਾਲਾ ॥੩੫॥
ਅਧਿਕ ਅਜਾਇਬ ਵਸਤੂ ਲਜਾਵੈਂ।
ਸਕਲ ਆਨਿ ਤੁਮ ਕਹੁ ਅਰਪਾਵੈਂ।
ਭਰਹਿਂ ਖਜ਼ਾਨੇ ਮਾਯਾ ਸਾਥ।
ਨਰਨਿ ਹਜ਼ਾਰਨਿ ਬਨਿ ਹੈਂ ਸਾਥ ॥੩੬॥

[1]ਭਾਵ ਸਾਰੇ ਹੋਰ ਸੋਢੀ ਜੋ ਗੁਰੂ ਬਣ ਰਹੇ ਹਨ।

[1]ਸੈਂਕੜੇ, ਹਜ਼ਾਰਾਂ, ਦਸ ਹਜ਼ਾਰਾਂ ਤੇ ਲੱਖਾਂ ਦਾ ਧਨ ਜੋ ਆਵੇਗਾ। [ਸੰਸ. ਅਯੁੰਤ = ੧੦੦੦੦]

[1]ਉੱਲਟ ਪੱਖੀ ਭਾਵ ਗੁਰੂ ਤੇਗ ਬਹਾਦਰ ਜੀ ਤੋਂ ਹੈ।

[1]ਜੋ ਹਾਥੀ ਦੀ ਅਸਵਾਰੀ ਕਿ ਛਤਰ ਵਾਲੀ ਅੰਬਾਰੀ ਪਾਕੇ ਸ਼ਿੰਗਾਰੀ ਹੋਵੇ [ਸੰਸ. ਮੇਘਡੰਬਰ = ਵੱਡਾ ਚੰਦੋਆ (ਅ) ਛਤਰ। ਛਤਰ ਵਾਲੀ ਅੰਬਾਰੀ (੩) ਬਿਜਲੀ। (੪) ਬੱਦਲ ਗੱਜਣਾ। (੫) ਘਟਾ ਫੈਲਾਵ]

[1]ਮੇਲ।

[1]ਨਿਰਭੈ।

ਇਸ ਕੋ ਮਾਰਨਿ ਹੀ ਬਨਿ ਆਵੈ।
ਨਾਂਹਿ ਤ ਇਹ ਕੰਟਕ ਬਧਿ ਜਾਵੈ।'
ਇਮ ਮਸੰਦ ਨੈ ਮਸਲਤ ਦੀਨਸਿ।
ਧੀਰਮੱਲ ਨੇ ਮਾਨਿ ਸੁ ਲੀਨਸਿ ॥੩੭॥
ਤੂਸ਼ਨਿ ਠਾਨਿ ਬਿਚਾਰਨਿ ਲਾਗਾ।
-ਕਜਾ ਕਰਤੱਬਜ ਮੋਹਿ ਹਿਤ ਪਾਗਾ[1]।

[1]ਮੇਰੇ ਹਿਤ ਲਈ ਕਿਸ ਕਰਤੱਬ ਵਿਚ (ਇਹ ਮਸੰਦ ਮੈਨੂੰ) ਲਬੇੜਨ ਲੱਗਾ ਹੈ, (ਅ) ਮੇਰੇ ਹਿਤ ਲਈ (ਮੈਨੂੰ) ਇਸ ਕਰਤੱਬ ਵਿਚ ਅਨਰਕਤ ਹੋਣਾ ਚਾਹੀਏ [ਪਾਗਨਾ, ਚਾਸ਼ਨੀ ਚਾੜ੍ਹਨੀ, ਲਬੇੜਨਾ, ਅਨੁਜੁਕਤ ਹੋਣਾ, ਲੱਗਣਾ]

ਮਾਰਨਿ ਮੰਤ੍ਰ[1] ਕਹਤਿ ਜੋ ਏਹੀ।

[1]ਸਲਾਹ।

ਮੁਝ ਕੋ ਨੀਕੋ ਲਗਹਿ ਨ ਕੇਹੀ ॥੩੮॥
ਪਿਤਾ ਭ੍ਰਾਤ[1] ਹਮਰੋ ਸੋ ਅਹੈ।

[1]ਚਾਚਾ।

ਤੇਗ ਬਹਾਦਰ ਆਖ੍ਯ[1] ਕਹੈਂ।

[1]ਨਾਮ।

ਦੋਸ਼ ਨਹੀਂ ਕੁਛ ਤਿਸ ਨੇ ਕੀਨਾ।
ਮਸਤ ਸੁਭਾਵ ਬਿਹਾਰ ਬਿਹੀਨਾ ॥੩੯॥
ਨਹੀਂ ਪਰਸਪਰ ਬੋਲਿਬਿ ਕਾਹੂ।
ਸਦਾ ਰਹੈ ਬੈਠਜੋ ਗਰ ਮਾਂਹੂੰ-।
'ਭੋ ਮਸੰਦ ! ਤਿਸ ਹਤਨੇ ਕੇਰਾ।
ਨਹਿਂ ਉਤਸਾਹ ਹੋਤਿ ਹੈ ਮੇਰਾ ॥੪੦॥
ਅਪਰ ਬਾਤ ਤੈਂ ਜਥਾ ਬਖਾਨੀ।
ਸੋ ਤੌਂ ਕਰਨੀ ਬਨਹਿ ਮਹਾਨੀ।
ਸੁਭਟ ਸਨੱਧ ਬੱਧ ਕਹੁ ਕਰਿ ਕੈ।
ਜਾਹੁ ਤਹਾਂ ਤੂੰ ਧੀਰਜ ਧਰਿ ਕੈ ॥੪੧॥
ਸਰਬ ਉਪਾਇਨ ਦਰਬ ਸਮੇਤਾ।
ਬਿਨਾ ਬਿਲਮ ਹਰਿ ਲਿਹੁ ਹੈ ਜੇਤਾ।
ਤੁਮ ਕੋ ਬਰਜਨਿ ਹਾਰ ਨ ਕੋਈ।
ਨ੍ਰਿਭੈ ਜਾਇ ਕਰਿ ਆਨਹੁ ਸੋਈ ॥੪੨॥
ਜਬਿ ਮੱਖਨ ਗਮਨਹਿ ਨਿਜ ਡੇਰੇ।
ਨਰਨਿ ਭੀਰ ਹੋਵਹਿ ਨਹਿਂ ਨੇਰੇ।
ਦਿਨ ਮੱਧਜਾਨ[1] ਕਾਲ ਜਬਿ ਆਵੈ।

[1]ਦੁਪਹਿਰ।

ਹਿਤ ਅਹਾਰ ਕੇ ਸਕਲ ਸਿਧਾਵੈਂ ॥੪੩॥
ਤਬਿ ਲਗਿ ਤੂਸ਼ਨਿ ਧਾਰੇ ਰਹੋ।
ਭੇਦ ਨਰਨਿ ਮਹਿਂ ਕਿਮ ਨਹਿਂ ਕਹੋ।'

ਸੁਨਿ ਮਸੰਦ ਸ਼ੀਹਾਂ ਰਿਸ ਕਰਿ ਕੈ।
ਧੀਰਮੱਲ ਸੋਂ ਕਹਤਿ ਉਚਰਿਕੈ ॥ ੪੪ ॥
'ਗੁਰੂ ਬਨਾਵਨਿ ਜੋ ਇਸ ਕਾਲ।
ਹਾਥ ਮਸੰਦਨਿ ਕੇ ਸੁ ਬਿਸਾਲ।
ਜਿਸ ਕੋ ਗਾਦੀ ਦੇਹਿਂ ਬਿਠਾਇ।
ਸਿੱਖਜਨਿ ਤੇ ਤਿਸ ਲੇਹਿਂ ਪੁਜਾਇ ॥ ੪੫ ॥
ਸੰਗਤਿ ਸਭਿ ਮਸੰਦ ਅਨੁਸਾਰੀ।
ਚਹੈ ਲਿਜਾਵੈ ਤਿਸੈ ਅਗਾਰੀ।
ਜਿਸੀ ਦੇਸ਼ ਮੈਂ ਹੈ ਜੁ ਮਸੰਦ।
ਤਿਸ ਪਸ਼ਚਾਤ ਸੁ ਹੈਂ ਨਰ ਬ੍ਰਿੰਦ ॥ ੪੬ ॥
ਕੋ ਮਸੰਦ ਤੁਮ ਤੇ ਫਿਰਿ ਜਾਵੈ।
ਮਿਲਹਿ ਜਾਇ ਕੈ ਤਾਂਹਿ ਪੁਜਾਵੈ।
ਅਨਿਕ ਉਪੱਦ੍ਰਵ ਜੀਵਤਿ ਕਰੈ।
ਨਿਸ਼ਕੰਟਕ ਹੁਇ ਹੈਂ ਜੇ ਮਰੈ[1] ॥ ੪੭ ॥

[1]ਜੇ (ਉਹ) ਮਰ ਜਾਏਗਾ ਤਾਂ ਅਸੀ ਬੇਫਿਕਰ ਹੋ ਜਾਵਾਂਗੇ।

ਜੇ ਤੁਮਰੀ ਸਾਲਾਹਿ ਨ ਐਸੇ।
ਹਮ ਤੌਂ ਨਹੀਂ ਮਿਟਹਿਂਗੇ ਕੈਸੇ।
ਜਿਸ ਮਹਿਂ ਸੰਸਾ ਸਦਾ ਨਿਹਰੀਏ।
ਬਿਨਾ ਬਿਚਾਰੇ ਤਿਸ ਪਰਹਰੀਏ ॥ ੪੮ ॥
ਨਾਂਹਿ ਤ ਪਸ਼ਚਾਤਾਪ ਕਰੰਤਾ।
ਘਾਤ ਪਾਇ ਕਰਿ ਦਾਵ ਚੁਕੰਤਾ[1]।

[1]ਨਹੀਂ ਤਾਂ ਉਸਨੂੰ ਪਛਤਾਉਣਾ ਪੈਂਦਾ ਹੈ ਜੋ ਦਾਉ ਲੰਘ ਗਿਆ ਤੇ ਵੀ ਘਾਉ ਕਰਨੋਂ ਚੁੱਕ ਜਾਵੇ।

ਤੁਝ ਸ਼ਰੀਕ ਇਹ ਜਬਿ ਅਧਕਾਵੈ।
ਪੁਨ ਕੈਸੇ ਕਰਿ ਹਾਥ ਨ ਆਵੈ ॥ ੪੯ ॥
ਕਹੇ ਤੁਮਾਰੇ ਤੇ ਇਸ ਭਾਂਤਿ।
ਹਮ ਨਹਿਂ ਚੂਕਹਿਂਗੇ ਲਖਿ ਘਾਤ।
ਨਿਤ ਕੋ ਝਗਰਾ ਦੇਹਿਂ ਚੁਕਾਇ।
ਸਭਿ ਕੋ ਮਹਾਂ ਤ੍ਰਾਸ ਉਪਜਾਇ ॥ ੫੦ ॥
ਇਸ ਬਿਧਿ ਕਰੇ ਬਿਨਾਂ, ਗੁਰਿਆਈ।
ਹੋਹਿ ਨਹੀਂ ਤੁਮ ਘਰ ਠਰਿਰਾਈ।
ਇਹ ਬਡ ਕੰਟਕ, ਦੈ ਹੈਂ ਟਾਰਿ।
ਅਪਰ ਸਰਬ ਹੈਂ ਤੁਮ ਅਨੁਸਾਰਿ' ॥ ੫੧ ॥
ਦੁਸ਼ਟ ਮਸੰਦ ਮੰਤ੍ਰ ਇਮ ਕਰਜੋ।

ਲੋਭ ਦਰਬ ਕੋ ਬਹੁ ਉਰ ਧਰਜੋ।
ਧੀਰਮੱਲ ਕੋ ਕਹਜੋ ਨ ਮਾਨਾ।
ਕਰਤਿ ਭਯੋ ਆਪਹਿ ਜਿਮ ਜਾਨਾ
॥੫੨॥
[1] 'ਤੁਮ ਗੁਰ ਗਾਦੀ ਪਰ ਥਿਤ ਰਹੋ।
ਇਸ ਬਿਧਿ ਕੇ ਭੇਵ ਨ ਕੁਛ ਲਹੋ।
ਨੀਤਿ ਜਾਨਿਬੋ ਮੁਸ਼ਕਲ ਹੋਇ।
ਛਲ ਬਲ ਧਰੇ ਲਖਤਿ ਬਿਧਿ ਸੋਇ'
॥੫੩॥

[1]ਮਸੰਦ ਬੋਲਿਆ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਧੀਰਮੱਲ ਮਨ ਬਿਕਾਰ' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਅੰਸੂ ॥੧੧॥

## ੧੨. [ਧੀਰਮੱਲ ਵੱਲੋਂ ਹੋਰ ਵਿਰੋਧ]

੧੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੩

ਦੋਹਰਾ:

ਦੁਸ਼ਟ ਮਸੰਦ ਹਕਾਰ ਕਰਿ, ਦੁਰ ਬ੍ਰਿਤਿ ਚਿਤਵਯੋ ਪਾਪ[1]।
ਗੁਰ ਢਿਗ ਲਾਇ ਜਸੂਸ ਕੋ, ਸਥਿਤ ਤਯਾਰ ਹ੍ਵੈ ਆਪ ॥੧॥

ਚੌਪਈ:

ਮੱਖਣਸ਼ਾਹਿ ਸਮੀਪ ਗੁਰੂ ਕੇ।
ਰਿਦੈ ਕਾਮਨਾ ਸਕਲ ਪੁਰੂ ਕੇ।
ਕਹਤਿ ਭਯੋ 'ਮੁਝ ਕਿਯੋ ਨਿਹਾਲ।
ਦ੍ਵੈ ਲੋਕਨਿ ਦਿਯ ਅਨੰਦ ਬਿਸਾਲ' ॥੨॥
ਚਰਨ ਸਪਰਸ਼ਤਿ ਕੋਮਲ ਹਾਥ।
ਸਹਜ ਬਾਤ ਕਰਿ ਪ੍ਰੀਤੀ ਸਾਥ।
'ਸੰਗਤਿ ਦਿਯੋ ਦਰਸ ਥਿਤ ਆਪ।
ਦੁਸ਼ਟਨਿ ਦਾਪ ਖਾਪਿ ਪਰਤਾਪ[1] ॥੩॥
ਨਹਿਂ ਅਬਿ ਕਾਲ ਛਪਨਿ ਕਹੁ ਰਾਵਰਿ।
ਛਤ੍ਰ ਤੁਮਾਰੇ ਸੀਸ ਫਿਰਾਵਰਿ[1]।
ਸਭਿ ਸਿੱਖਜਨਿ ਕੇ ਵਾਲੀ ਹੋਵਹੁ।
ਬਨਹੁਂ ਸਹਾਇ ਦਾਸ ਦੁਖ ਖੋਵਹੁ ॥੪॥
ਬਿਨਾ ਆਸਰੇ ਸੰਗਤਿ ਸਾਰੀ।
ਇਤ ਉਤ ਖੋਜਤਿ ਗੁਰ ਕਹੁ ਹਾਰੀ।
ਧੀਰ ਦਿਲਾਸਾ ਸਿੱਖਜਨਿ ਦੇਹੁ।
ਦਰਸ ਕਰਾਵਹੁ ਭੇਟੈਂ ਲੇਹੁ ॥੫॥
ਉਪਦੇਸ਼ਹੁ ਲਖਿ ਕਰਿ ਅਧਿਕਾਰੀ।
ਇਮ ਮਹਿਮਾ ਹੁਇ ਜਗ ਬਿਸਤਾਰੀ।'
ਇੱਤਯਾਦਿਕ ਕਰਿ ਕਰਿ ਅਰਦਾਸ।
ਬੈਠਾਰੇ ਦਰਸਤਿ ਗਨ ਦਾਸ ॥੬॥
ਇਸ ਕੋ ਪ੍ਰੇਮ ਹੇਰਿ ਗੁਰ ਪੂਰਾ।
ਕਰਤਿ ਭਏ ਜਿਮ ਕਹਿ ਬਚ ਰੂਰਾ।
ਡੇਢ ਜਾਮ ਜਬਿ ਦਿਵਸ ਚਢਯੋ ਹੈ।
ਗੁਰ ਅਰੁ ਸੰਗਤਿ ਅਨਦ ਬਢਯੋ ਹੈ ॥੭॥

[1]ਖੋਟੀ ਬ੍ਰਿਤੀ ਵਾਲੇ ਦੁਸ਼ਟ ਮਸੰਦ ਨੇ ਪਾਪ ਚਿਤਵ ਕੇ ਸੱਦਿਆ (ਜਸੂਸ ਨੂੰ)।

[1]ਦੁਸ਼ਟਾਂ ਦੇ ਪ੍ਰਤਾਪ ਤੇ ਹੰਕਾਰ ਨੂੰ ਨਾਸ਼ ਕਰੋ।

[1]ਫਿਰ ਰਿਹਾ ਹੈ।

ਮੱਖਣ ਉਠਯੋ ਬੰਦਨਾ ਕੀਨਸਿ।
ਵਸਤੁ ਸਕਲ ਕੋ ਸੌਂਪ ਸੁ ਦੀਨਸਿ।
ਹਰਖਤਿ ਹ੍ਵੈ ਗਮਨ੍ਯੋ ਨਿਜ ਡੇਰੇ।
ਕਰਤਿ ਬਾਰਤਾਲਾਪ ਘਨੇਰੇ ॥੮॥
ਨਿਜ ਸਾਥਨਿ ਸੋਂ ਸਕਲ ਬਤਾਈ।
ਜਥਾ ਕਾਮਨਾ ਅਪਨੀ ਪਾਈ।
'ਗੁਰ ਕਰੁਨਾ ਤੇ ਜਸੁ ਮੈਂ ਪਾਯੋ।
ਮੋਹਿ ਬਹਾਨੇ ਜਗ ਪ੍ਰਗਟਾਯੋ ॥੯॥
ਆਵਨਿ ਦੂਰ ਸਫਲ ਭਾ ਮੇਰਾ।
ਸਹਿ ਸੰਗਤਿ ਗੁਰ ਦਰਸ਼ਨ ਹੇਰਾ।
ਖੁਸ਼ੀ ਅਧਿਕ ਸਭਿ ਬਿਧਿ ਕੀ ਹੋਈ।
ਨਿਜ ਸਮਾਨ ਮੈਂ ਲਖੌਂ ਨ ਕੋਈ' ॥੧੦॥
ਕਹਤਿ ਪਰਸਪਰ ਡੇਰੇ ਆਯੋ।
ਭੋਜਨ ਬੈਠਿ ਜਥਾ ਸੁਖ ਪਾਯੋ।
ਨਿਜ ਸਿਹਜਾ ਪਰ ਪੌਢਿ ਰਹ੍ਯੋ ਹੈ।
ਕਿੰਚਤ[1] ਨਿੰਦ੍ਰਾ ਅਨੰਦ ਲਹ੍ਯੋ ਹੈ ॥੧੧॥ [1]ਥੋੜੀ।
ਸਨੇ ਸਨੇ ਪੁਨ ਸੰਗਤਿ ਸਾਰੀ।
ਲੇ ਲੇ ਖੁਸ਼ੀ ਸਰੂਪ ਨਿਹਾਰੀ।
ਜਾਤਿ ਭਏ ਨਿਜ ਡੇਰਨਿ ਮਾਂਹਿ।
ਸਤਿਗੁਰ ਸਤੁਤਿ ਬਦਨ ਤੇ ਪ੍ਰਾਹਿ[1] ॥੧੨॥ [1]ਕਹਿੰਦੇ।
ਗਏ ਜਥਾ ਸੁਖ ਹਰਖਤਿ ਸਾਰੇ।
ਪੂਰਨ ਭਏ ਮਨੋਰਥ ਭਾਰੇ।
ਜਹਿਂ ਕਹਿਂ ਗੁਰ ਬਿਦਤਨਿ ਕੀ ਬਾਤ।
ਪਰਸਤਿ ਭਈ ਮਹਦ ਅਵਿਦਾਤ[1] ॥੧੩॥ [1]ਉੱਜਲ।
ਘਟੀ ਚਤਰ ਲੌ ਟਿਕ ਗੁਰ ਰਹੇ।
ਮ੍ਰਿਦੁਲ ਸੇਜ ਪਰ ਨਿੰਦ੍ਰਾ ਲਹੇ।
ਬਹੁਰ ਉਠੇ ਸ਼੍ਰੀ ਗੁਰ ਭਗਵਾਨ।
ਕਹ੍ਯੋ 'ਤੁਰੰਗਨਿ ਕੋ ਅਬਿ ਆਨਿ' ॥੧੪॥
ਸੁਨਤਿ ਦਾਸ ਨੇ ਰੁਚਿਰ ਬਨਾਈ।

ਸਰਬ ਅੰਗ ਤੇ ਕਿਯ ਉਜਲਾਈ।
ਰੁਚਿਰ ਜ਼ੀਨ ਕੋ ਪਾਵਨ ਕੀਨਸਿ।
ਕਵਿਕਾ[1] ਲੇ ਕਰਿ ਮੁਖ ਮਹਿਂ ਦੀਨਸਿ ॥੧੫॥

[1]ਲਗਾਮ।

ਡੋਰ ਸਾਥ ਬੰਧਨਿ ਕਰਿ ਲਜਾਵਾ[†]।
ਸ਼੍ਰੀ ਸਤਿਗੁਰ ਕੇ ਨਿਕਟਿ ਜਨਾਵਾ।
ਉਠੇ, ਸੇਜ ਤਜਿ ਬਾਹਰ ਆਏ।
ਚੰਬੀ[1] ਬੜਵਾ[2] ਨਿਕਟਿ ਅਨਾਇ ॥੧੬॥

[†]ਪਾ:-ਬੰਧਨ ਮੋਚਨ ਕਰ ਲੇ ਆਵਾ।

[1]ਘੋੜੇ ਦੀ ਇਕ ਜ਼ਾਤ ਅਥਵਾ ਰੰਗ। ਡੱਬ ਖੜੱਬੀ। [2]ਘੋੜੀ।

ਪਾਇ ਰਕਾਬ ਪਾਇ ਆਰੋਹੇ[1]।
ਗਹਿ ਬਾਗਾ ਆਗਲ ਮਗ ਜੋਹੇ।
ਬਹਿਰ ਗਏ, ਗੁਰ ਛਾਯਾ ਹੇਰਿ।
ਉਤਰ ਪਰੇ ਹਿਤ ਬੈਠਨਿ ਕੇਰ ॥੧੭॥

[1]ਰਕਾਬ ਵਿਚ ਚਰਨ ਪਾ ਕੇ ਚੜ੍ਹੇ।

ਕਿਤਿਕ ਸਿੱਖਯ ਤਹਿਂ ਪਹੁੰਚੇ ਜਾਇ।
ਦਰਸ਼ਨ ਦਰਸਹਿ ਅਨੰਦ ਬਢਾਇ।
-ਗੁਰਗਾਦੀ ਨਿਸ਼ਚੇ ਅਬਿ ਭਈ।
ਸਭਿਹਿਨਿ ਕੀ ਸੰਸੈ ਮਤਿ ਗਈ- ॥੧੮॥
ਇਮ ਮਨ ਜਾਨਿ ਜਾਨਿ ਢਿਗ ਆਵੈਂ।
ਸਫਲਹਿਂ ਜਨਮ ਦਰਸ ਕੋ ਪਾਵੈਂ।
ਗ੍ਰਾਮ ਬਿਖੈ ਸਭਿ ਸੋਢਿਨ ਪਾਸ।
ਜਹਿਂ ਕਹਿਂ ਭਾਖਹਿਂ ਗੁਰੂ ਪ੍ਰਕਾਸ਼ ॥੧੯॥
ਤਬਹਿ ਜਸੂਸ ਧੀਰਮਲ ਕੇਰਾ।
ਬਰਨਨ ਕੀਨਿ ਬ੍ਰਿਤਾਂਤ ਬਡੇਰਾ।
'ਗਏ ਵਹਿਰ, ਸਿਖ ਤਹਿਂ ਭੀ ਆਏ।
ਹੋਤਿ ਪ੍ਰਤਾਪ ਦਸਹੁੰ ਦਿਸ਼ਿ ਛਾਏ' ॥੨੦॥
ਸੁਨਤਿ ਧੀਰਮਲ ਰਿਦੈ ਬਿਚਾਰਾ।
ਨਿਸ ਮਸੰਦ ਸੋਂ ਬਾਕ ਉਚਾਰਾ।
'ਇਹ ਤੌ ਬਜਾਧ ਅਸਾਧ ਹਮਾਰੇ।
ਟਰਹਿ ਨਹੀਂ ਕਯੋਂਹੂੰ ਬਿਨ ਮਾਰੇ ॥੨੧॥
ਜਿਤ ਕਿਤ ਬਿਦਤ ਬਾਰਤਾ ਭਈ।

-ਗੁਰਤਾ ਕੀ ਗਾਦੀ ਇਨ ਲਈ-।
ਤਜੋਂ ਤਜੋਂ ਦੇਸ਼ ਬਿਦੇਸ਼ਨਿ ਜਾਵੈ।
ਸੁਨਿ ਸੁਨਿ ਸਗਰੇ ਨਰ ਤਹਿਂ ਆਵੈ ॥੨੨॥
ਅਸ ਨ ਹੋਹਿ ਇਹ ਗੁਰ ਹੁਇ ਜਾਈ।
ਹਮਰੀ ਪੂਜਾ ਪਰਹਿ ਪਿਛਾਈ।'
ਸੁਨਿ ਮਸੰਦ ਨੇ ਧੀਰਜ ਦੀਨੋ।
'ਕਜੋਂ ਪਛੁਤਾਇਂ ਮਨਹੁਂ ਬਲ ਹੀਨੋ? ॥੨੩॥
ਮੈਂ ਜਸੂਸ ਰਾਖੇ ਤਹਿਂ ਲਾਇ।
ਸੰਝ ਸਮੈ ਲੈ ਹੈਂ ਤਿਸ ਘਾਇ।
ਸਕਲ ਵਸਤੁ ਕੋ ਆਨਹਿਂ ਛੀਨ।
ਸੋ ਤੁਮ ਤੇ ਸਭਿ ਹੀ ਬਿਧ ਹੀਨ[1] ॥੨੪॥
ਅਸ ਤੌ ਫਿਕਰ ਧਾਰਿ ਹਮ ਰਹੈ।
ਭਲੋ ਆਪ ਕੋ ਜਿਮ ਹੁਇ, ਚਹੈਂ।
ਨਾਂਹਿ ਤ[1] ਅਬਿ ਜਸੂਸ ਜੋ ਆਵਾ।
-ਵਹਿਰ ਗਯੋ- ਤਿਨ ਆਨਿ ਸੁਨਾਵਾ ॥੨੫॥
ਜੇ ਹਮਰੇ ਢਿਗ ਮਗ ਕੋ ਆਇ[1]।
ਬ੍ਰਿੰਦ ਤੁਫੰਗੈਂ ਦੇਂ ਚਲਿਵਾਇ।
ਇਕ ਗੁਲਕਾ ਲਾਗੈ ਮਰਿ ਰਹੈ।
ਬਹੁਤ ਲਗੇ ਕਜੋਂ ਜੀਵਨ ਲਹੈ' ॥੨੬॥
ਇਮ ਕਹਿ ਤਜਾਰ ਸੁਭਟ ਕੁਛ ਕਰੇ।
ਕਸਿ ਕੈ ਕਮਰ ਭਏ ਤਹਿਂ ਖਰੇ।
'ਜਬਿ ਆਵਹਿ ਇਤ ਦਿਸ਼ਿ ਲਿਹੁ ਦੇਖਿ।
ਹਤਹੁ ਤੁਫੰਗੈਂ ਮਿਲਹੁ ਅਸ਼ੇਖ਼ ॥੨੭॥
ਤਾਕ ਨਿਸ਼ਾਨੋ ਹਨਹੁ ਬਨਾਇ।
ਨਹਿਂ ਜੀਵਤ ਜਿਮ ਘਰ ਕੋ ਜਾਇ।'
ਦੁਸ਼ਟ ਮਸੰਦ ਸੁ ਬਿਧਿ ਕਰਿ ਐਸੇ।
ਧੀਰਮੱਲ ਕੇ ਢਿਗ ਹੁਇ ਬੈਸੇ ॥੨੮॥
ਕਹਤਿ ਭਯੋ 'ਮੈਂ ਸੁਨੀ ਦੁਪਹਿਰੇ।

[1]ਮਾੜਾ ਹੈ।

[1]ਨਹੀਂ ਤਾਂ, ਭਾਵ ਜੇ ਸ਼ਾਮਾਂ ਵੇਲੇ ਮਾਰਨ ਦੀ ਤਜਵੀਜ਼ ਪਸੰਦ ਨਹੀਂ ਤਾਂ।

[1]ਜੋ ਰਸਤੇ (ਜਾਂਦਿਆਂ ਗੁਰੂ ਤੇਗ ਬਹਾਦਰ) ਸਾਡੇ ਕੋਲੋਂ ਦੀ ਲੰਘਿਆਂ ਤਾਂ........।

ਨਿੰਦ੍ਰਾ ਬਸਿ ਪ੍ਰਯੰਕ ਪਰ ਠਹਿਰੇ।
ਗਯੋ ਨ ਮੈਂ ਤਬਿ ਕੀਨਿ ਬਿਚਾਰਾ।
-ਪਰਹਿ ਰੌਰ ਅਬਿ ਦਿਵਸ ਮਝਾਰਾ ॥੨੯॥
ਕੋ ਜਾਨੈ ਜੋ ਕਜਾ ਹੁਇ ਜਾਇ-।
ਯਾਂ ਤੇ ਸਮੈ ਸੁ ਲੀਨਿ ਬਚਾਇ।
ਇਹਾਂ ਤੁਫੰਗ ਜਿ ਲਗੈ ਨ ਕੋਇ।
ਪੁਨ ਪਹੁੰਚਹਿਂ ਘਰ ਮਹਿਂ ਜਹਿਂ ਹੋਇ' ॥੩੦॥
ਇਮ ਕਰਿ ਮੰਤ੍ਰ ਬੈਠਿ ਮਿਲਿ ਰਹੇ।
ਗੁਰੂ ਉਡੀਕਹਿਂ ਪੰਥਹਿ ਲਹੇ।
ਇਤਨੇ ਮਹਿਂ ਸ਼੍ਰੀ ਗੁਰ ਤੇਗ ਬਹਾਦਰ।
ਬੜਵਾ ਪਰ ਓਢੇ ਸਿਰ ਚਾਦਰ ॥੩੧॥
ਸਹਿਜ ਸੁਭਾਇਕ ਆਵਨਿ ਕਰਿ ਹੀਂ।
ਹਾਥ ਬਿਖੈ ਬਾਗਨਿ ਉਲਰਿਹੀਂ।
ਤੇਜ ਤੁਰੰਗਨਿ ਹੋਤਿ, ਥੰਭਾਵਤਿ।
ਦੇ ਦੇ ਧੀਰਜ ਪੰਥ ਚਲਾਵਨਿਤ ॥੩੨॥
ਸੂਖਮ ਇਕ ਕਰ ਬਿਖੈ ਰੁਮਾਲ।
ਮੰਦ ਮੰਦ ਗਮਨਤਿ ਸੁਖ ਚਾਲ।
ਜਬਹਿ ਗ੍ਰਾਮ ਪ੍ਰਵਿਸ਼ੇ ਗੁਰ ਆਇ।
ਛੁਟੀ ਤੁਫੰਗੈਂ ਸ਼ਬਦ ਉਠਾਇ ॥੩੩॥
ਤੁਪਕ ਤੜਾਕ ਅਚਾਨਕ ਸੁਨਿ ਕੈ।
ਤੇਜ ਤੁਰੰਗਨਿ ਭੀ ਡਰ ਗੁਨਿ ਕੈ।
ਤਬਿ ਸ਼੍ਰੀ ਸਤਿਗੁਰ ਬਾਕ ਉਠਾਈ।
ਦੇਖਤਿ ਤਿਸ ਦਿਸ਼ਿ ਗਿਰਾ ਅਲਾਈ ॥੩੪॥

ਦੋਹਰਾ:

'ਭਲੇ ਧੀਰਮਲ ਭਲੇ ਜੀ, ਭਲੇ ਧੀਰਮਲ ਧੀਰ।'
ਬਹੁਤ ਬਾਰਿ ਬੋਲੇ ਬਦਨ ਸ਼੍ਰੀ ਪ੍ਰਭੁ ਗੁਨੀ ਗਹੀਰ ॥੩੫॥

ਚੌਪਈ:

[1]ਥੋੜਾ ਦੌੜਾਕੇ।

ਮੰਦ ਦੁਰਾਇ[1] ਤੁਰੰਗਨਿ ਚਲੇ।
ਬੋਲਤਿ 'ਭਲੇ ਧੀਰਮਲ ਭਲੇ।'
ਅਪਨੇ ਸਦਨ ਪ੍ਰਵਿਸ਼ੇ ਜਾਇ।
ਉਤਰਿ ਸੇਜ ਪਰਿ ਰਹੇ ਸੁਹਾਇ ॥੩੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਧੀਰਮੱਲ ਕੋ ਬਿਰੋਧ' ਪ੍ਰਸੰਗ ਬਰਨਨੰ ਨਾਮ ਦ੍ਵਾਦਸਮੋ ਅੰਸੂ ॥੧੨॥

## ੧੩. [ਧੀਰਮੱਲ ਵੱਲੋਂ ਗੋਲੀ ਚੱਲੀ ਤੇ ਲੁੱਟ]

੧੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੪

ਦੋਹਰਾ:
ਚਿਤ ਮਹਿਂ ਚਿਤਹਿਂ ਕੁਕਰਮ ਕੋ, ਜਥਾ ਧੀਰਮਲ ਕੀਨਿ[1]।
ਸੋਢੀ ਅਪਰ ਕਿਤੇਕ ਹੀ, ਦ੍ਵੈਸ਼ ਬੁੱਧਿ ਮਹਿਂ ਭੀਨ ॥੧॥

[1]ਭਾਵ (ਗੁਰੂ ਜੀ) ਧੀਰਮੱਲ ਦੇ ਕੁਕਰਮ ਤੇ ਵਿਚਾਰ ਕਰਦੇ ਹਨ।

ਚੌਪਈ:
ਤਊ ਕਰਤਿ ਸਭਿਹਿਨਿ ਪਰ ਦਾਯਾ।
[1]-ਠਾਨਹਿਂ ਕ੍ਰੋਧ ਜਿ ਲੋਭੀ ਮਾਯਾ।
ਅੰਤਰ ਅੰਧੇ ਗਜਾਨ ਬਿਹੂਨੇ।
ਸ਼ਾਂਤੀ ਸਤਿ ਸੰਤੋਖ ਤੇ ਊਨੇ ॥੨॥
ਤਾਪ ਈਰਖਾ ਅਧਿਕ ਤਪਾਏ।
ਪ੍ਰਭੁ ਨਾਮ ਬਿਨ ਕਜੋਂ ਸੁਖ ਪਾਏ।
ਸਿੱਖਜਨਿ ਸ਼੍ਰੇਯ ਹੇਤੁ ਹਮ ਹੋਏ।
ਸਹਿ ਨ ਸਕਹਿਂ ਮੂਰਖ ਮਤਿ ਜੋਏ- ॥੩॥
ਜਾਨਿ ਭਵਿੱਖਜਤ ਕੋ ਬਿਰਤਾਂਤ।
ਬੈਠੇ ਮੌਨ ਧਰੇ ਉਰ ਸ਼ਾਂਤਿ।
ਪਿਖਿ ਜਸੂਸ ਨੇ ਏਕਲ ਲਹੇ।
ਕੋ ਇਕ ਦਾਸ ਪਾਸ ਜਿਨ ਅਹੇ ॥੪॥
ਗਯੋ ਉਤਾਇਲ ਕਰਤਿ ਬਿਲੰਦ।
ਧੀਰਮੱਲ ਅਰੁ ਜਹਾਂ ਮਸੰਦ।
ਸੁਧਿ ਦੀਨਸਿ 'ਏਕਾਕੀ ਅਹੈਂ।
ਆਨਿ ਵਹਿਰ ਤੇ ਤਬਿ ਹੀ ਬਹੇ' ॥੫॥
ਤਬਿ ਮਸੰਦ ਲੈ ਕਰਿ ਭਟ ਬ੍ਰਿੰਦ।
ਚਲਤਜੋ ਭਏ ਕੁਸੌਨ[1] ਬਿਲੰਦ।
ਛੀਂਕ ਦਾਹਿਨੇ ਦਿਸ਼ਿ ਮਹਿਂ ਹੋਈ।
ਸਨਮੁਖ ਪੌਨ ਧੁਰ ਮੁਖ ਗੋਈ ॥੬॥
ਬਾਮ ਬਿਲੋਚਨ ਫਰਕਨਿ ਲਾਗਾ।
ਘਟ ਫੂਟਜੋ ਇਕ ਆਵਤਿ ਆਗਾ।
ਧੀਰਮਲ ਤਬਿ ਕੀਨਿ ਹਟਾਵਨਿ।

[1]ਇਹ ਵਿਚਾਰ ਕਰਦੇ ਹਨ:-।

[1]ਕੁਸ਼ਗਨ।

'ਠਹਿਰ, ਘਟੀ ਇਕ ਮੈਂ ਕਰਿ ਜਾਵਨਿ[1] ॥੭॥
[1](ਹੁਣ) ਠਹਿਰ ਜਾਹ, ਇਕ ਘੜੀ ਮਗਰੋਂ ਜਾਵੀਂ।

ਨੀਕੀ ਬਾਤ ਨਹੀਂ ਕੁਛ ਹੋਈ।
ਬਨਹਿ ਬਿਪਰਜੈ ਕਹੈ ਨ ਕੋਈ[1†]।
[1]ਕੋਈ ਉਲਟੀ (ਗੱਲ ਜੇ ਹੋ ਪਈ ਤਾਂ ਮੁੜਕੇ) ਕੋਈ ਕਹੇ ਨਾ (ਕਿ ਤੁਸੀਂ ਓਸ ਵੇਲੇ ਕਿਉਂ ਨਾ ਰੋਕ ਲਿਆ)। [†]ਪਾ:-ਕਾਰਨ ਕੋਈ।

ਦ੍ਰਿਢ ਨਹਿਂ, ਢਹਜੋ ਜਾਇ ਮਨ ਮੇਰਾ।
ਹਤਿ ਹੋਵਤਿ ਉਤਸ਼ਾਹ ਬਡੇਰਾ ॥੮॥
ਰਿਦੇ ਸਮਝਿ ਕਰਿ ਕਾਰਜ ਕਰਨੋ[1]।
[1]ਕਰਨਾ ਚਾਹੀਏ।

ਤਿਹ ਐਸ਼੍ਵਰਜ ਨ ਹੋਵਤਿ ਹਰਨੋ।'
ਧੀਰਮੱਲ ਕਹਿ 'ਧੀਰ ਧਰੀਜੈ।
ਕੌਨ ਸਹਾਇਕ ਤਿਹ ਪਰਖੀਜੈ[1]' ॥੯॥
[1]ਸਹਾਰਾ ਕਰੋ ਤੇ ਪਹਿਲੋਂ ਪਰਖ ਲਓ ਕੌਣ ਕੌਣ ਉਸਦਾ ਸਹਾਇਕ ਹੈ।

ਸੁਨਿ ਮਸੰਦ ਨਹਿਂ ਮਾਨੀ ਬਾਤ।
ਕਹਨਿ ਲਗਜੋ 'ਤੁਮ ਕਜੋਂ ਡਰਪਾਤਿ।
ਮੱਖਣ ਸਿੱਖ ਦੂਰ ਹੈ ਡੇਰਾ।
ਕਿਸ ਨਹਿਂ ਬੋਲਨਿ ਦੇਉਂ ਉਚੇਰਾ ॥੧੦॥
ਅਪਰ ਨ ਤਹਾਂ ਸਹਾਇਕ ਕੋਈ।
ਕਿਹ ਸੋਂ ਮਿਲਹਿ ਨ ਬੋਲਹਿ ਸੋਈ[1]।
[1]ਭਾਵ ਗੁਰੂ ਜੀ।

ਨਿੱਤ ਰਹਤਿ ਉਨਮੱਤ ਮਹਾਨਾ।
ਨਹਿਂ ਸਨੇਹ ਕਿਸ ਹੂੰ ਸੋਂ ਠਾਨਾ ॥੧੧॥
ਤੁਮ ਨਿਚਿੰਤ ਬੈਠੇ ਰਹੁ ਡੇਰੇ।
ਸਕਲ ਭਾਰ ਇਹ ਹੈ ਸਿਰ ਮੇਰੇ।
ਕਾਰਜ ਸੁਧਰੈ ਤੌਂ ਹੁਇ ਤੇਰਾ।
ਬਿਗਰੈ ਹਮ ਮਰਿ ਹੈਂ ਤਿਸ ਬੇਰਾ' ॥੧੨॥
ਇਮ ਕਹਿ ਸਨਧਬੱਧ ਭਟ ਹੇਰਿ।
ਅਪਨਿ ਸਾਥ ਹਿਤ ਲੀਨਸਿ ਟੇਰ।
ਸੌ ਤਫੰਗ ਲਛ ਹਤਨੇ ਹਾਰ[1]।
[1]ਸੌ (ਸੂਰਮੇ) ਬੰਦੂਕ ਦਾ ਨਿਸ਼ਾਨਾ ਫੁੰਡਣ ਵਾਲੇ।

ਤਿਹ ਸੋਂ ਭਨਜੋ ਸਮੀਪ ਹਕਾਰਿ ॥੧੩॥
'ਜਬਹਿ ਨਿਕਟਿ ਹੁਇ ਤਨ ਕੇ ਜਾਇ।
ਹਤਹੁ ਤਾਕ ਕਰਿ ਤੁਪਕ ਬਨਾਇ।
ਹੁਇ ਜੁ ਪਿਛਾਰੀ, ਸਭਿ ਸਹਿ ਲੇਹਿਂ[1]।
[1]ਸਹਿ ਲਵਾਂਗੇ।

ਏਕ ਬਾਰ ਤਿਹ ਕੋ ਹਤਿ ਦੇਹਿਂ' ॥੧੪॥

ਸੰਗ ਪਚੀਸਕ ਭਟ ਲੇ ਚਲ੍ਯੋ।
ਕੇਤਿਕ ਦਾਸਨਿ ਕੋ ਗਨ ਮਿਲ੍ਯੋ।
ਤੂਸ਼ਨਿ ਠਾਨੇ ਗਮਨ ਕਰੰਤੇ।
ਚਲਤੇ ਤੂਰਨ ਕਦਮ ਉਠੰਤੇ ॥ ੧੫ ॥
ਸਤਿਗੁਰ ਕੇ ਘਰ ਪਹੁੰਚੇ ਜਾਇ।
ਏਕਹਿ ਬਾਰਿ ਪਰੇ ਅਰਰਾਇ।
ਕੇਤਿਕ ਹੁਤੇ ਜੁ ਮਾਨਵ ਪਾਸ।
'ਕਜਾ ਹੈ ਕਜਾ ਹੈ' ਕਰਹਿਂ ਅਵਾਸ ॥ ੧੬ ॥
ਮਾਰਿ ਮਾਰਿ ਕਰਿ ਆਨਿ ਪਰੇ ਹੈਂ।
ਔਚਕ ਪੌਰ ਮਝਾਰ ਬਰੇ ਹੈਂ।
ਹਥੋ ਹਥੀ ਗਹਿ ਲੀਨਸਿ ਕੇਈ।
ਰੌਰ ਮਚ੍ਯੋ ਦੋਨਹੁ ਦਿਸ਼ਿ ਤੇਈ ॥ ੧੭ ॥
ਸਮੁਖ ਭਏ ਕੇਤਿਕ ਤਬਿ ਹੇਰੇ।
'ਹਤਹੁ ਬੰਦੂਕ' ਮਸੰਦ ਸੁ ਟੇਰੇ।
ਤਤਛਿਨ ਤਿਸ ਨੇ ਤਾਕ ਚਲਾਈ।
ਸਤਿਗੁਰ ਕੇ ਸਿਰ ਕਹੁ ਚਲਿ ਆਈ ॥ ੧੮ ॥
ਕਰ ਹੁੰਕਾਰ ਦੀਨਿ ਸੋ ਟਾਰੀ[1]।
ਮਸਤਕ ਚਾਟਤਿ[1] ਗਿਰੀ ਅਗਾਰੀ।
ਕੁਛਕ ਚਰਮ ਗੁਲਕਾ ਨੇ ਫਾਰਾ।
ਰੁਧਿਰ ਅਲਪ ਸਰਵ੍ਯੋ ਤਿਸ ਬਾਰਾ ॥ ੧੯ ॥
ਦੇਖਿ ਦਾਸ ਭੈ ਮਾਨਿ ਘਨੇਰੇ।
ਹਾਹਾਕਾਰ ਕੀਨਿ ਬਹੁਤੇਰੇ।
ਕਿਤਿਕ ਤਰਜਿ[1] ਕਰਿ ਦੂਰ ਹਟਾਏ।
ਕੇਤਿਕ ਗਹਿ ਕਰਿ ਦਾਸ ਬਿਠਾਏ ॥ ੨੦ ॥
ਸਭਿ ਦੀਨਾਰ ਜੁ ਧਰੀ ਅਗਾਰੀ।
ਲਈ ਉਠਾਇ ਵਸਤੁ ਗਨ ਸਾਰੀ।
ਕੇਤਿਕ ਕੋ ਕਰਤਲ ਤੇ ਮਾਰਾ[1]।
ਖੜਗ ਮੁਸ਼ਟ ਤੇ ਕੋਇ ਪ੍ਰਹਾਰਾ ॥ ੨੧ ॥
ਜੋ ਮੁਖ ਬੋਲਹਿ ਮਾਰਹਿਂ ਤਾਂਹੀ।

[1]ਗੁਰੂ ਜੀ ਨੇ) ਹੁੰਗਾਰਾ ਭਰ ਕੇ ਗੋਲੀ ਡੇਗ ਦਿੱਤੀ।

[1]ਭਾਵ ਛੁਹਕੇ।

[1]ਤਾੜਨਾਂ ਕਰਕੇ।

[1]ਚਪੇੜਾਂ ਮਾਰਕੇ।

ਕਰਤਿ ਆਪਨੋ ਬਲ ਗਰਬਾਹੀਂ।
ਵਸਤੁ ਸਦਨ ਕੀ ਪੂਰਬ ਜੇਈ।
ਕਰਿ ਬਲ ਛੀਨ ਲੀਨਿ ਸਭਿ ਤੇਈ ॥੨੨॥
ਬਸਤ੍ਰ ਉਪਾਇਨ ਕੋ ਜੇ ਆਏ।
ਬੰਧੇ ਭਾਰ ਤੁਰਤ ਉਠਵਾਏ।
ਸੰਖ ਚਮਰ ਸਭਿ ਹਰੇ ਤਿਨਹੁ ਨੇ।
ਪਾਪ ਕਰਮ ਕੋ ਕਰਜੋ ਜਿਨਹੁ ਨੇ ॥੨੩॥
ਤਬਿ ਦੁਰਾਮਤਾ ਕਹਤਿ ਮਸੰਦ।
'ਗੁਰਤਾ ਕੋ ਡਸਾਇ ਮਸਨੰਦ।
ਬੈਠਿ ਗਯੋ ਤੁਝ ਕਿਨੈ ਬਿਠਾਯੋ?
ਧੀਰਮੱਲ ਤੇ ਨਹਿਂ ਡਰਪਾਯੋ? ॥੨੪॥
ਬ੍ਰਿੰਦ ਮਸੰਦ ਨ ਤੁਝ ਢਿਗ ਆਏ।
ਜਿਸ ਤੇ ਗੁਰਤਾ ਲੇਤਿ ਜਮਾਏ।
ਬੋਲਨਿ ਮਿਲਿਨੇ ਕੀ ਸੁਧਿ ਨਾਂਹੀ।
ਬਨਨਿ ਗੁਰੂ ਕਿਮ ਚਹਿ ਚਿਤ ਮਾਂਹੀ? ॥੨੫॥
ਲੋਭ ਦਰਬ ਕੋ ਧਾਰਿ ਘਨੇਰਾ।
ਮੱਖਣ ਮਿਲਜੋ ਧਨਾਢ ਬਡੇਰਾ।
ਨਿਜ ਘਰ ਮਹਿਂ ਥਿਤ ਮੰਤ੍ਰ ਪਕਾਵਾ।
ਗੁਰੂ ਗੁਰੂ ਕਰਿ ਰੌਰ ਮਚਾਵਾ ॥੨੬॥
ਗੁਰੁ ਹਿਤ ਹੁਤੀ ਉਪਾਇਨ ਜੋਇ।
ਕਪਟ ਧਾਰਿ ਕਰਿ ਲੀਨੀ ਸੋਇ।
ਤੁਮ ਸਮੀਪ ਸੋ ਕਿਮ ਰਹਿ ਸਕਿ ਹੈ।
ਜਿਮ ਮ੍ਰਿਗ ਲੇ, ਜਿਹ ਕੇਹਰਿ ਤਕਿ ਹੈ[1] ॥੨੭॥

[1]ਭਾਵ ਤੁਸਾਡਾ ਲੈਣਾ ਐਸਾ ਹੈ ਜਿਵੇਂ ਸ਼ੇਰ ਦੇ ਤਕਦਿਆਂ ਕੋਈ ਸ਼ੈ ਹਰਨ ਲੈ ਲਵੇ। ਮੁਰਾਦ ਹੈ ਕਿ ਤੁਸਾਂ ਪਾਸ ਨਹੀਂ ਰਹਿਣ ਦਿਆਂਗੇ।

ਮਹਾਂ ਗਰੀਬ ਦੀਨਤਾ ਸਾਥ।
ਕਿਮ ਸੋ ਬਨੈ ਸਿਖਨਿ ਕੋ ਨਾਥ।
ਤੁਝ ਤੇ ਛੀਨਹਿਂ ਹ੍ਵੈ ਜਬਿ ਐਸੇ।
ਪੁਨਹਿਂ ਤ੍ਰਸਤ ਲੇ ਕੋਇ ਨ ਕੈਸੇ ॥੨੮॥
ਗੁਰਤਾ ਧੀਰਮੱਲਜ ਕੀ ਹੋਇ।
ਕਥਂ[1] ਪੁਜਾਵਹਿ ਆਨ ਜਿ ਕੋਇ।

[1]ਕਿਵੇਂ।

ਕ੍ਰਿਤ ਅਨਜਾਨ ਪਨੇ ਕਿਯ ਏਤੀ।
ਯਾਂ ਤੇ ਭਈ ਸਾਸਨਾ ਤੇਤੀ ॥੨੯॥
ਬਹੁਰ ਕਰਹੁ ਜੇ ਟਰਹੁ ਨ ਟਾਰੇ।
ਹਾਨ ਪ੍ਰਾਨ ਹੁਇ ਜਾਇਂ ਤੁਮਾਰੇ।
ਅਬਿ ਕੇ ਜੀਵਤਿ ਜਗ ਮਹਿਂ ਰਹਜੋ।
ਹਿਤ ਕੋ ਬਾਕ ਲਖਹੁ, ਮੈਂ ਕਹਜੋ'
॥੩੦॥
ਸ਼੍ਰੀ ਗੁਰ ਤੇਗ ਬਹਾਦਰ ਮਾਤਾ।
ਨਾਮ ਨਾਨਕੀ ਜਗ ਬੱਖਜਾਤਾ।
ਸੁਨਿ ਮਸੰਦ ਤੇ ਕ੍ਰੋਧ ਬਧਾਵਾ।
ਤਰਜਤਿ[1] ਅਧਿਕ ਕਹਤਿ ਗੁਰ ਦਾਵਾ
॥੩੧॥

[1]ਤਾੜ ਕੇ।

'ਮਮ ਸੁਤ ਕੋ ਗੁਰੁ ਪਿਤਾ ਪਿਤਾਮੈ।
ਲੇਤਿ ਉਪਾਇਨ ਚਹੁੰਦਿਸ਼ਿ ਧਾਮੈ।
ਕੌਨ ਹੋਇ ਤੁਮ ਹਮਹਿਂ ਹਟਾਵੋ।
ਬਿਨਾ ਕਾਜ ਨਿਜ ਬੈਰ ਲਗਾਵੋ ॥੩੨॥
ਨਿਜ ਨਿਜ ਘਰ ਕੇ ਸਕਲ ਬਿਸ਼ੇਸ਼।
ਕੌਨ ਹਟਾਵਹਿਗੋ ਕਰਿ ਦ੍ਵੈਸ਼।
ਧੀਰਮੱਲ ਕੇ ਧਾਮ ਨ ਗਏ।
ਤਿਸ ਕੇ ਗ੍ਰਾਮ ਪ੍ਰਵੇਸ਼ ਨ ਭਏ ॥੩੩॥
ਸੋ ਕਰਤਾਰ ਪੁਰੇ ਤੇ ਆਯੋ।
ਬੀਚ ਬਕਾਲੇ ਦੰਭ ਕਮਾਯੋ।
ਜੇ ਗੁਰਤਾ ਤਿਸ ਕੇ ਢਿਗ ਆਈ।
ਕਯੋਂ ਨਿਜ ਗ੍ਰਾਮ ਨ ਬਿਖੈ ਪੁਜਾਈ
॥੩੪॥
ਲੋਭ ਅਗਨਿ ਤੇ ਤੁਝਹਿ ਜਰਾਵਾ।
ਧੀਰਮੱਲ ਘਰ ਲਾਗਿਸਿ ਦਾਵਾ[1]।

[1]ਦਾਵਾ ਅਗਨੀ।

ਜਹਿਂ ਕਹਿਂ ਫਿਰਹੁ ਹੇਤੁ ਧਨ ਚਾਹਨਿ।
ਨਿਜ ਗੰਭੀਰਤਾ ਕੋ ਕਰਿ ਦਾਹਨਿ
॥੩੫॥
ਹਮ ਬੈਠੇ ਨਿਜ ਸਦਨ ਮਝਾਰਾ।
ਤੂਸ਼ਨਿ ਧਾਰੇ ਕਰਹਿਂ ਗੁਜ਼ਾਰਾ।

ਜੇ ਸਿਖ ਆਵਹਿਂ ਦੇਹਿਂ ਉਪਾਇਨ।
ਤੁਮ ਕਯੋਂ ਆਵਹੁ ਹਮਰੇ ਆਇਨ[1] ॥੩੬॥ [1]ਘਰ।
ਹਮ ਤੁਮਰੇ ਢਿਗ ਜਾਇਂ ਨ ਕਬੈ।
ਦਰਬ ਚਢਾਇਂ ਸਿਖਜ ਜੇ ਸਬੈ।
ਅਬਿ ਜਬਰੀ ਕਰਿ ਆਨਿ ਪਰੇ ਹੋ।
ਜਯੋਂ ਬਿਖ[1] ਪੀ ਕਰਿ ਆਪ ਮਰੇ ਹੋ ॥੩੭॥ [1]ਜ਼ਹਿਰ।
ਨਿੰਮ੍ਰਿ ਪੌਰ ਗੁਰੁ ਘਰ ਕੋ ਜਾਨਿ[1]। [1]ਗੁਰੂ ਘਰ ਦਾ ਦਰਵਾਜਾ ਨੀਵਾਂ ਹੈ।
ਊਚੇ ਕੋ ਢਹਿ ਜਾਇ ਗੁਮਾਨ।
ਬੁਰਾ ਹੋਨਿ ਤੁਮਰੋ ਢਿਗ ਆਵਾ।
ਜਿਸ ਤੇ ਐਸੋ ਗਰਬ ਜਨਾਵਾ ॥੩੮॥
ਦਰਬ ਹਜ਼ਾਰਨਿ ਹੀ ਘਰ ਮਾਂਹੀ[1]। [1]ਤੁਹਾਡੇ) ਘਰ ਵਿਚ।
ਤਊ ਨ ਦੁਤੀਓ ਦੇਖਿ ਸਕਾਹੀਂ।
ਸ਼੍ਰੀ ਬਾਬਾ ਨਾਨਕ ਜਗਤੇਸ਼।
ਫਲ ਤੇ ਤੁਮ ਕੋ ਕਸ਼ਟ ਬਿਸ਼ੇਸ਼ ॥੩੯॥
ਜੇ ਕਰਿ ਮੋਹਿ ਪੁੱਤ੍ਰ ਕੇ ਭਾਲ।
ਗੁਲਕਾ ਲਗਤਿ ਮਰਤਿ ਤਤਕਾਲ।
ਤਬਿ ਕੋ ਹੋਵਤਿ ਹਾਲ ਤੁਮਾਰੋ?
ਕਿਯੋ ਕੁਕਰਮ ਮਹਾਂ ਹੱਤਜਾਰੋ!' ॥੪੦॥
ਇੱਤਜਾਦਿਕ ਕਹਿ ਬਾਰੰ ਬਾਰੀ।
ਮਾਤ ਨਾਨਕੀ ਦੁਖਿਤਿ ਪੁਕਾਰੀ।
ਭਾਲ ਪੁੱਤ੍ਰ ਕੋ ਪੌਛਨਿ ਕਰਜੋ।
ਨੀਰ ਬਿਲੋਚਨ ਤੇ ਬਹੁ ਢਰਜੋ ॥੪੧॥
ਨਯੋ ਜਨਮ ਨਿਜ ਸੁਤ ਕੋ ਜਾਨਾ।
ਤਪਤ ਰਿਦਾ ਦੁਖ ਪਾਇ ਮਹਾਨਾ।
ਸ਼੍ਰੀ ਗੁਰ ਤੇਗ ਬਹਾਦਰ ਕਹਯੋ।
'ਧਨ ਮਹਿਂ ਇਹ ਕੁਕਰਮ ਹੀ ਲਹਜੋ ॥੪੨॥
ਯਾਂ ਤੇ ਹੇ ਜਨਨੀ! ਦਿਹੁ ਜਾਨਿ।
ਤਿਨ ਘਰ ਪਰਿਹੈ[1] ਕਸ਼ਟ ਮਹਾਨ। [1]ਪਵੇਗਾ।
ਧਨ ਤੇ ਤਜਾਗਨਿ ਹੀ ਸੁਖ ਹੋਇ।

ਜਿਹ ਕੇ ਪਿਖੇ ਤ੍ਰਾਸ ਨਰ ਪਾਵਾ ॥੬॥
ਸੀਸ ਮਹਾਂਨ ਬਿਖਾਨ ਖਰੇ ਖਰ[1]। — [1]ਸਿੰਗ ਬੜੇ ਤਿੱਖੇ।
ਲਾਲ ਬਿਸਾਲ ਕਰਾਲ ਬਾਲ ਧਰਿ[1]। — [1]ਸਿਰ ਉੱਤੇ) ਬੜੇ ਭਿਆਨਕ ਲਾਲ ਵਾਲ ਧਾਰੇ ਹੋਏ ਹਨ।
ਓਠਨਿ ਕੋ ਚਾਟਤਿ ਬਡ ਜੀਹਾ[1]। — [1]ਜ਼ਬਾਨ।
ਰਕਤ ਬਿਲੋਚਨ ਦਾਰੁਨ ਦੀਹਾ[1] ॥੭॥ — [1]ਬੜੇ ਭਿਆਨਕ।
ਸ਼ਮਸ ਬਾਲ ਭੀ[1] ਲਾਲ ਬਡੇਰੇ। — [1]ਦਾੜ੍ਹੀ ਦੇ ਵਾਲ ਬੀ।
ਗਰ ਮਹਿਂ ਕਰ ਮਹਿਂ ਹਾਡ ਘਨੇਰੇ।
ਕਾਰੋ ਰੰਗ ਅੰਗ ਸਭਿ ਕੇਰਾ।
ਥੂਲ ਉਦਰ ਅਰੁ ਧਮਨੀ ਹੇਰਾ[1] ॥੮॥ — [1]ਨਾੜੀਆਂ ਦਿੱਸਦੀਆਂ।
ਹਾਥਨਿ ਮਹਿਂ ਨਰ ਮੁੰਡ ਬਜਾਵਹਿ।
ਕ੍ਰੂਰ ਦ੍ਰਿਸ਼ਟਿ ਤੇ ਗੁਰਨਿ ਡਰਾਵਹਿ।
'ਅਬਿ ਹਮ ਖੈ ਹੈ' ਤ੍ਰਿਯ ਸੰਗ ਕਹੈ।
'ਤ੍ਰਿਪਤਹਿਂ ਰਕਤ ਬ੍ਰਿੰਦ ਜਬਿ ਲਹੈਂ[1]† ॥੯॥ — [1]ਬਹੁਤਾ ਲਹੂ ਜਦ ਲਵਾਂਗੇ ਤਾਂ ਰੱਜਾਂਗੇ। †ਪਾ:-ਜਲ ਚਹੈਂ।
ਨਿਜ ਪੁਰ ਹਮਰੇ ਬਾਸ ਬਸਾਯੋ[1]। — [1]ਸਾਡੇ ਵੱਸਣੇ ਦੀ ਜਗਾ ਵਿਚ ਆਪਣਾ ਨਗਰ ਵਸਾਇਆ ਹੈ।
ਤਨਕ ਨਹੀਂ ਉਰ ਮੈਂ ਡਰਪਾਯੋ।'
ਇਮ ਬੋਲਤਿ ਕੇ ਸੁਨਿ ਰਿਸ ਧਰਿ ਕੈ।
ਧਨੁਖ ਧਰਜੋ ਢਿਗ ਗੁਰੁ ਗਹਿ ਕਰਿ ਕੈ ॥੧੦॥
ਤੀਖਨ ਭੀਖਨ ਸੰਧਜੋ[1] ਬਾਨ। — [1]ਜੋੜਿਆ।
ਜਬਿ ਖੈਂਚਜੋ ਕਰਿ ਬਾਹੁਨਿ ਤਾਨਿ[1]। — [1]ਭੁਜਾਂ ਦੇ ਬਲ ਕਰਕੇ।
ਲਖਜੋ[1] -ਪ੍ਰਤਾਪ ਸ਼ਕਤਿ ਮੈਂ ਮਹਾਂ। — [1]ਰਾਖਸ਼ ਨੇ) ਜਾਣਿਆ।
ਮੋ ਕਹੁ ਪਿਖਿ ਸਧੀਰ ਥਿਰ ਇਹਾਂ[1] ॥੧੧॥ — [1]ਮੈਨੂੰ ਵੇਖ ਕੇ ਸਹਿਤ ਧੀਰਜ ਦੇ ਖੜੇ ਰਹੇ ਹਨ ਏਥੇ।
ਐਸੀ ਹੋਇ ਨ, ਸਰ ਕੋ ਛੋਰਹਿਂ।
ਅਜ਼ਮਤ ਬਲ ਤੇ ਮੁਰ ਉਰ ਫੋਰਹਿਂ-।
ਤ੍ਰਸਤਿ ਹੋਇ ਕਰਿ ਤਬਿ ਘਿਘਿਆਯੋ।
ਕਰੇ ਕੋਪ ਗੁਰ ਬਾਕ ਅਲਾਯੋ ॥੧੨॥
'ਖਰੋ ਹੋਹੁ ਤੁਝ ਜਾਨਿ ਨ ਦੈ ਹੈਂ।
ਏਕ ਬਾਨ ਤੇ ਪ੍ਰਾਨਹਿਂ ਘੈ ਹੈਂ।
ਹਿਲਜੋ ਡਰਾਵਨਿ ਅਪਰ ਨਰਨਿ ਕੋ।

ਛਿਨ ਮੈਂ ਕਰਹਿਂ ਨਾਸ ਤੁਵ ਤਨ ਕੋ ॥੧੩॥
ਫੇਰ ਨ ਫੇਰਾ ਕਰਹਿਂ, ਨ ਹੇਰੈਂ।
ਸਹਿਤ ਕੁਟੰਬ ਹਤਹਿਂ ਇਸ ਬੇਰੈ।
ਨਾਂਹਿ ਤ ਕਹੁ ਅਪਨੋ ਬਿਰਤਾਂਤ।
ਥਾਉਂ ਨਾਉਂ ਕੀਜਹਿ ਬੱਖਜਾਤ' ॥੧੪॥
ਸੁਨਿ ਕਰ ਜੋਰਿ ਨਿਹੋਰਨਿ ਕਰਤਾ।
ਸਨਮੁਖ ਹੁਇ ਕਰਿ ਅਸੁਰ[1†] ਉਚਰਿਤਾ।
'ਮਾਖੋ ਨਾਮ ਜਾਨੀਅਹਿ ਮੇਰਾ।
ਇਸ ਪੀਪਰ ਤਰੁ ਪਰ ਨਿਤ ਡੇਰਾ ॥੧੫॥
ਚਿਰੰਕਾਲ ਕੋ ਬਾਸ ਹਮਾਰੋ।
ਨਿਜੁ ਕੁਟੰਬ ਜੁਤਿ ਰਹਤਿ ਸੁਖਾਰੇ।
ਛੀਨ ਲੀਨਿ ਤੁਮ ਕੀਨਿ ਬਸੇਰਾ।
ਚਹੋ ਬਸਾਵਨਿ ਨਗਰ ਬਡੇਰਾ ॥੧੬॥
ਰਹਜੋ ਨ ਜਾਇ ਸਮੀਪ ਤੁਮਾਰੇ।
ਕਰਹੁ ਕੀਰਤਨ ਊਚ ਉਚਾਰੇ।
ਪਢਹਿਂ ਸਿੱਖ ਊਚੇ ਗੁਰੁ ਬਾਨੀ।
ਹਮਰੀ ਕੁਲ ਕੋ ਇਹ ਦੁਖਦਾਨੀ ॥੧੭॥
ਰੱਛਜਾ ਸਗਲ ਦੇਸ਼ ਕੀ ਹੋਈ।
ਕਛੂ ਨ ਭੱਛਨ ਦੇਂ ਹਮ ਜੋਈ[1]।
ਸ਼ਬਦ ਪਢਤਿ ਜਹਿਂ ਲਗਿ ਸਿਖ ਫਿਰੈਂ।
ਤਿਸ ਦਿਸ਼ਿ ਮਹਿਂ ਡਰ ਕਰਿ ਨਹਿਂ ਬਰੈਂ ॥੧੮॥
ਅਪਰ ਥਾਨ ਕਿਤ ਨਗਰ ਬਸਾਵਹੁ।
ਹਮਰੋ ਬਾਸਾ ਇਹਾਂ ਬਚਾਵਹੁ।
ਬਰਖ ਸਾਤ ਸੈ ਬੀਤੇ ਮੋਹੀ।
ਬਹੁ ਗੁਜ਼ਰਾਨ ਭਲੀ ਬਿਧਿ ਹੋਹੀ ॥੧੯॥
ਗਿਰ ਕਹਿਲੂਰ ਦੂਣ ਇਹ ਸਾਰੀ।
ਬਿਚਰੌਂ ਸਭਿ ਥਲ ਕਰੌਂ ਅਹਾਰੀ।
ਭਈ ਚਿੰਤ ਜਬਿ ਕੇ ਤੁਮ ਆਏ।

[1]ਦੈਂਤ। †ਪਾ:-ਐਸੇ।

[1]ਜੋ ਸਾਨੂੰ ਕੋਈ ਵਸਤੂ ਖਾਣ ਨਹੀਂ ਦੇਂਦੇ। (ਅ) ਜੋ (ਅਸੀਂ ਖਾਂਦੇ ਸਾਂ ਹੁਣ) ਕੁਛ ਬੀ ਖਾਣ ਨਹੀਂ ਦੇਣਗੇ, ਕਿਉਂ? ਉੱਤਰ ਅਗੇ ਪੜ੍ਹੋ 'ਸ਼ਬਦ ਪਢਤ' ਇਤਿਆਦੀ।

ਛੁਧਤਿ ਰਹਨਿ ਲਾਗੇ ਦੁਖ ਪਾਏ ॥੨੦॥
ਇਸ ਕਾਰਨ ਤੇ ਆਯਹੁ ਤੀਰ।
ਤੁਮ ਨਹਿਂ ਤ੍ਰਸੇ ਰਹੋ ਧਰਿ ਧੀਰ।
ਦੇਖਿ ਬਾਨ ਮਾਰਤਿ ਮਨ ਜਾਨੇ।
ਕਰਾਮਾਤ ਜੁਤਿ ਗੁਰੂ ਮਹਾਨੇ ॥੨੧॥
ਜੇ ਇਮ ਹੋਤਿ ਨ, ਦੇਤੋ ਮਾਰ[1]।
ਕਰਤਿ ਨਗਰ ਕੇ ਨਰਨਿ ਉਜਾਰਿ[1]।
ਅਤਿ ਸਮਰਥ ਜੁਤਿ ਜਬਹਿ ਪਛਾਨੇ।
ਤਜਿ ਗਿਨਤੀ ਸਭਿ ਬਿਨਤੀ ਠਾਨੇ' ॥੨੨॥
ਅਸ ਕਹਿ ਖਰੋ ਕੰਪ ਤਨ ਕਰਤਾ।
ਸੈਲ ਜੁ ਸੁਰਮੇ ਕੀ ਸਮਸਰਤਾ[1]।
ਮਨਹੁ ਸ਼ਜਾਮਘਨ, ਦਾਂਤ ਨਿਕਾਰੇ।
ਅਹੈਂ ਬਲਾਕਾ ਬਿਸਦ ਨਿਹਾਰੇਂ[1] ॥੨੩॥
ਸੁਨਿ ਕਰਿ ਸਤਿਗੁਰੁ ਤੇਗ ਬਹਾਦੁਰ।
ਕ੍ਰੂਰ ਬਾਕ ਤੇ ਕਰਤਿ ਅਨਾਦਰ।
'ਚਲਜੋ ਜਾਹਿ ਅਬਿ ਰਹੋ ਨ ਈਹਾਂ।
ਅਪਰ ਥਾਨ ਬਸਿਬ ਕਰਿ ਪ੍ਰੀਹਾ[1] ॥੨੪॥
ਇਸ ਥਲ ਗੁਰ ਕੁਲ ਅਚਲ ਬਸੇਗੀ।
ਬਿਘਨ ਅਨੇਕਨਿ ਤੁਰਤ ਨਸੇਗੀ।
ਹੁਇ ਹੈ ਰਾਜ ਪ੍ਰਤਾਪ ਹਮਾਰਾ।
ਆਵਹਿ ਸੰਗਤਿ ਵਾਰ ਨ ਪਾਰਾ ॥੨੫॥
ਤੁਮ ਸਮ ਕੀ ਕਿਮ ਹੋਇ ਰਿਹਾਇਸ਼।
ਅਬਿ ਚਲਿ ਜਾਹੁ ਮਾਨਿ ਮਮ ਆਇਸੁ।
ਅਪਰ ਮਲੇਛਨਿ ਕੇ ਗਨ ਦੇਸ਼।
ਤਹਿਂ ਬਸਿ ਕਰਿ ਗੁਜ਼ਰਾਨ ਵਿਸ਼ੇਸ਼ ॥੨੬॥
ਇਹਾਂ ਜੰਗ ਬਡ ਪਰਹਿਂ ਪਵਾੜੇ।
ਦਲ ਜੁਟਹਿਂ ਕਰਿ ਅਧਿਕ ਅਖਾੜੇ।
ਤੁਝ ਕੋ ਬਨਹਿ ਗਮਨ ਇਸ ਕਾਲਾ।
ਨਤੁ ਸੰਕਟ ਕੋ ਲਹੈਂ ਬਿਸਾਲਾ' ॥੨੭॥

[1]ਤੁਸੀਂ) ਜੇ ਇਸ ਤਰ੍ਹਾਂ ਦੇ ਨਾ ਹੁੰਦੇ (ਤਾਂ ਮੈਂ) ਮਾਰ ਦੇਂਦਾ।
[1]ਉਜਾੜ।
[1]ਸੁਰਮੇ ਦੇ ਪਹਾੜ ਵਾਂਙ ਕਾਲਾ।
[1]ਬਗਲੇ ਵਤ ਚਿੱਟੇ (ਦੰਦ) ਦਿੱਸਦੇ ਹਨ।
[1]ਇੱਛਾ।

ਸੁਨਿ ਮਾਖੋ ਤਬਿ ਜੋਰਤਿ ਹਾਥ।
'ਕਰੁਨਾ ਕਰਹੁ ਕੁਛਕ ਗੁਰੁਨਾਥ !
ਮੇਰੋ ਨਾਮ ਕਹੈਂ ਅਰੁ ਸੁਨੈਂ।
ਬਿਦਤੌਂ ਜਗਤ, ਚਾਹਿ ਅਸ ਮਨੈ[1] ॥੨੮॥

[1]ਮੇਰੇ ਮਨ ਵਿਚ ਇਹ ਚਾਹ ਹੈ।

ਪੁਰਿ ਮੈਂ ਜਿਮ ਮੇਰੋ ਹੁਇ ਨਾਮੁ।
ਕਰਿਬੇ ਉਚਿਤ ਤਥਾ, ਸੁਖ ਧਾਮੁ !'
ਇਮ ਕਹਿ ਬਿਨਤੀ ਕੀਨਿ ਮਹਾਨੀ।
ਸੁਨਿ ਕਰਿ ਸਤਿਗੁਰੁ ਕਰੁਨਾ ਠਾਨੀ ॥੨੯॥
'ਜਿਤਿਕ ਭੂਪ ਜੁਤਿ ਮਨੁਜ ਪਹਾਰੀ।
ਅਰ ਹਿੰਦੂ ਜੇ ਦੇਸ਼ ਮਝਾਰੀ।
ਹਮਰੇ ਸਿਖ ਸੇਵਕ ਜੇ ਨਾਂਹੀ।
ਅਪਰ ਪੰਥ ਕੇ ਗਮਨਹਿਂ ਮਾਂਹੀ[1] ॥੩੦॥

[1]ਹੋਰ ਪੰਥ (ਭਾਵ ਠਾਕਰ ਪੂਜਾ ਆਦਿ) ਵਿਚ ਚੱਲਣੇ ਵਾਲੇ।

ਸੋ ਸਭਿ ਤੋਹਿ ਨਾਮ ਪਰ ਕਹੈਂ।
ਮਾਖੋਵਾਲ ਅਨੰਦਪੁਰਿ ਲਹੈਂ।
ਇਮ ਸੰਗਜਾ ਇਸ ਪੁਰਿ ਕੀ ਹੋਇ।
ਨਰ ਨਾਰੀ ਭਾਖਹਿਂ ਸਭਿ ਕੋਇ ॥੩੧॥
ਬਿਦਤਹਿ ਜਗਤ ਵਿਖੈ ਤੁਵ ਨਾਮ।
ਬਸਹਿ ਨਗਰ ਇਸ ਥਲ ਅਭਿਰਾਮੁ।'
ਸੁਨਤਿ ਬਾਕ ਕੋ ਜਿਮ ਗੁਰ ਭਾਖਜੋ।
ਹਰਖਤਿ ਹੁਇ ਮਾਖੋ ਨਹਿਂ ਮਾਖਜੋ[1] ॥੩੨॥

[1]ਫਿਰ) ਗੁੱਸਾ ਨਹੀਂ ਕੀਤਾ।

ਬੂਝਨਿ ਲਗਜੋ 'ਦੇਸ਼ ਅਬਿ ਕੌਨ?
ਬਸੋਂ ਜਾਇ ਕਰਿ ਕੈ ਨਿਜ ਭੌਨ।
ਆਪ ਬਤਾਵਹੁ ਸੋ ਇਸਥਾਨਾ।
ਕਰਿ ਬੰਦਨ ਪਦ ਠਾਨਿ ਸੁ ਪਜਾਨਾ[1]' ॥੩੩॥

[1]ਚੱਲਣਾ ਕਰਾਂ।

ਤਬਿ ਸਤਿਗੁਰ ਹਿਤ ਤਾਂਹਿ ਬਿਚਾਰਾ।
ਲਖਜੋ ਭਵਿੱਖਜਤ ਜੋ ਹੁਇ ਸਾਰਾ।
ਕਹਜੋ ਬਾਕ ਮਾਖੋ ਸੰਗ ਫੇਰ।

'ਬਸਜੋ ਚਹੈਂ ਜੇ ਕਾਲ ਬਡੇਰ ॥੩੪॥
ਬਿਨ ਚਿੰਤਾ ਚਿਤ ਸਹਿਤ ਕੁਟੰਬ।
ਬ੍ਰਿੱਧ ਜੀਵਕਾ ਧਾਰਿ ਅਲੰਬ[1]।
ਦੇਸ਼ ਬਾਵਨੀ ਤੁਰਕਨਿ ਕੇਰੀ[1]।
ਬਾਸਹਿ ਪੁਰੀ ਸਿਰ੍ਹੰਦ ਬਡੇਰੀ ॥੩੫॥
ਤਹਾਂ ਜਾਇ ਸੁਖ ਸਾਥ ਬਸੀਜਹਿ।
ਗਨ ਗ੍ਰਾਮਨਿ ਮਹਿਂ ਜੀਵਾ ਕੀਜਹਿ।
ਸੂਕੇ ਹਰੇ ਖੇਤ ਹੈਂ ਜੇਊ।
ਸਭਿ ਕੀ ਲੇਹੁ ਭੱਛ ਕਰਿ ਤੇਊ ॥੩੬॥
ਆਛੋ ਦੇਸ਼ ਕਰਹਿਂ ਗੁਜ਼ਰਾਨਾ।
ਸੁਨਹੁ ਤੋਰ ਹਿਤ ਕੀਨਿ ਬਖਾਨਾ।
ਪ੍ਰਥਮੈ ਬਾਸ ਹੋਇ ਤਹਿਂ ਤੇਰਾ।
ਕਿਤਿਕ ਕਾਲ ਬੀਤਹਿ ਲਿਹੁ ਹੇਰਾ ॥੩੭॥
ਤਹਿਂ ਆਵਹਿ ਬਹੁਤ ਜਾਤਿ ਤਿਹਾਰੀ।
ਬਸਹਿ ਬਠਿੰਡੇ ਕੇ ਜੁ ਮਝਾਰੀ।
ਏਕ ਆਂਖ ਜਿਸ ਕੀ ਬਲਵੰਤਾ।
ਸੌ ਸੰਮਤ ਕੋ ਬਾਸ ਕਰੰਤਾ ॥੩੮॥
ਤਿਸਹਿ ਦੁਰਗ ਤੇ ਦੇਹਿਂ ਨਿਕਾਸੀ[1]।
ਕਰਹਿਂ ਪਠਾਵਨਿ ਸੋ ਤੁਝ ਪਾਸੀ।
ਬਡ ਕੁਟੰਬ ਕੋ ਲੇ ਕਰਿ ਆਵਹਿ।
ਬੀਚ ਸਿਰ੍ਹੰਦ ਬਸਹਿ ਸੁਖ ਪਾਵਹਿ ॥੩੯॥
ਤਿਸ ਕੇ ਸੰਗ ਮੇਲ ਕਰਿ ਰਹੋ।
ਸਭਿ ਕੇ ਸਹਿਤ ਬਸਹੁ ਸੁਖ ਲਹੋ।'
ਇਮ ਕ੍ਰਿਪਾਲ ਜਬਿ ਥਾਨ ਬਤਾਯਹੁ।
ਬੰਦਨ ਠਾਨਿ ਰਿਦੇ ਹਰਖਾਯਹੁ ॥੪੦॥
ਲੇ ਕਰਿ ਨਿਜ ਕੁਟੰਬ ਕੋ ਸਾਥ।
ਸਿਰ ਪਰ ਆਇਸੁ ਮਾਨੀ ਨਾਥ।
ਗਯੋ ਸਿਰ੍ਹੰਦ ਬਿਖੈ ਜਹਿਂ ਬਾਗ।
ਬਡੇ ਬ੍ਰਿਛਨਿ ਕਹੁ ਕਰਿ ਅਨੁਰਾਗ ॥੪੧॥

[1]ਭਾਰੀ ਜੀਵਕਾ ਦਾ ਆਸਰਾ ਧਾਰਕੇ।

[1]ਤੁਰਕਾਂ ਦਾ ਬਵੰਜਾ (ਪਿੰਡਾਂ ਵਾਲਾ) ਦੇਸ਼।

[1]ਅਸੀਂ) ਤਿਸ ਨੂੰ ਕਿਲ੍ਹੇ ਤੋਂ ਕੱਢ ਦਿਆਂਗੇ।

ਬਸਜੋ ਭਲੇ ਨਿਜ ਜੀਵਾ ਕਰੇ।
ਖੇਤਨਿ ਕੀ ਸ਼ੈ ਸਭਿ ਕੀ ਹਰੇ[1]।

[1]ਖੇਤਾਂ ਦੀ ਸ਼ੈ ਸਭ ਕਿਸੇ ਦੀ ਲੈ ਜਾਵੇ। (ਅ) ਸੈ = ਤੱਤ, ਸਾਰ, ਹਿੱਸਾ।

ਬਾਢਿ ਬਟੋਰਹਿਂ ਗਾਹਿ ਬਨਾਵਹਿਂ[1]।

[1](ਜਦੋਂ) ਵੱਢਕੇ ਇਕੱਠੇ ਕਰਕੇ ਗਾਹ ਬਨਾਉਂਦੇ ਹਨ (ਲੋਕ)।

ਆਨਹਿਂ ਧਰਹਿਂ ਕਿ[1] ਪੀਸਿ ਪਕਾਵਹਿਂ ॥੪੨॥

[1]ਲਿਆਕੇ ਰੱਖਣ ਯਾ.........।

ਸਤਿਗੁਰੁ ਹਰਿ ਪਰਮੇਸ਼ੁਰ ਨਾਮੁ।
ਕਰਹਿਂ ਨ, ਕ੍ਰਿੱਤ ਕਰਹਿਂ ਸਭਿ ਧਾਮੁ[1]।

[1]ਸਾਰੇ ਘਰ ਦੀ।

ਤਿਨ ਤੇ ਵਹਿਰ ਕਿ ਘਰ ਮਹਿਂ ਹੋਇ[1]।

[1]ਤਿਨ੍ਹਾਂ ਦੇ ਘਰ ਹੋਵੇ ਯਾ ਬਾਹਰ।

ਸ਼ੈ ਅਨਾਜ ਕੀ ਕਾਢਹਿ ਸੋਇ[1] ॥੪੩॥

[1]ਅਨਾਜ ਦੀ ਸ਼ੈ ਸੋ (ਦੈਂਤ) ਕੱਢ ਲਵੇ। (ਅ) ਸੈ = ਹਿੱਸਾ, ਤੱਤ।

ਕਹੂੰ ਚੁਥਾਈ ਕਹੂੰ ਤਿਹਾਈ।
ਕਿਤ ਤੇ ਅਰਧ ਲੇਤਿ ਸੋ ਖਾਈ।
ਅਚਵਨਿ ਲਗ[1] ਜੁ ਹਰਿ ਗੁਰ ਨਾਮੂ।

[1]ਛਕਣ ਲੱਗਿਆਂ।

ਸਿਮਰਹਿਂ, ਨਹਿਂ ਪ੍ਰਵਿਸ਼ੈ ਤਿਸ ਧਾਮੂ ॥੪੪॥

ਇਮ ਮਾਖੋ† ਜਬਿ ਗੁਰੂ ਨਿਕਾਰਾ।

†ਸਤਿਗੁਰਾਂ ਨੇ ਇਕ ਪੁਰਾਤਣ ਉੱਜੜੇ ਨਗਰ ਦੀ ਜੂਹ ਵਿਚ ਅਨੰਦਪੁਰ ਵਸਾਇਆ। ਮਾਖੋਵਾਲ ਪੁਰਾਤਣ ਨਾਮ ਸੀ ਜੂਹ ਦਾ। ਹੋ ਸਕਦਾ ਹੈ ਕਿ ਇੱਥੇ ਆਰਯ ਕੁਲ ਦੇ ਆਉਣ ਤੋਂ ਪਹਿਲੋਂ ਅਸਲੀ ਵਸਨੀਕਾਂ ਦਾ ਨਗਰ ਹੋਵੇ ਤੇ ਵਸਾਵਣ ਹਾਰ ਦਾ ਨਾਮ ਮਾਖੋ ਹੋਵੇ, ਕਿਉਂਕਿ ਉਸਨੂੰ ਦੈਂਤ ਲਿਖਯਾ ਹੈ। ਆਰਯ ਕੁਲ ਦੇ ਲੋਕ ਜਦ ਪੰਜਾਬ ਵਿਚ ਆਏ ਦੱਸੀਦੇ ਹਨ ਤਾਂ ਪਹਿਲੇ ਅਸਲੀ ਵਾਸੀ ਜੋ ਕਾਲੇ ਰੰਗ ਦੇ ਸਨ ਉਨ੍ਹਾਂ ਨੂੰ ਦਸ਼ਯੂ ਤੇ ਰਾਖਸ਼ਸ ਸੱਦਿਆ ਕਰਦੇ ਸਨ, ਇਨ੍ਹਾਂ ਦਾ ਦੇਸ਼ ਖੁਹਣ ਤੇ ਮਾਰਨ ਕਰਕੇ ਪਰਸਪਰ ਵੈਰ ਅਤੀ ਸੀ, ਐਸਿਆਂ ਨੂੰ ਮਗਰੋਂ ਦੈਤਜ ਵੀ ਕਿਹਾ ਕਰਦੇ ਸਨ। ਕਸ਼ਜਪ ਦੀ ਦਿੱਤੀ ਤੋਂ ਪੈਦਾ ਹੋਈ ਅਉਲਾਦ ਨੂੰ ਪੁਰਾਣਾਂ ਨੇ ਦੈਂਤ ਦੱਸਿਆ ਹੈ। ਅਤਿ ਪਾਪੀ ਦੇ ਦੁਰਾਤਮਾ ਲੋਕਾਂ ਦੇ ਰੂਹ ਮਰ ਕੇ ਧਰਤੀ ਪਰ ਹੀ ਆਪਣੀਆਂ ਵਾਸ਼ਨਾਂ, ਤ੍ਰਿਸ਼ਨਾ, ਕੁਕਰਮਾਂ ਦੇ ਅੰਧਕਾਰ ਵਿਚ ਫਿਰਦੇ ਹੁਣ ਪੱਛਮ ਦੇ ਸਪਿਰਚੁਲਇਜ਼ਮ ਦੇ ਗਜਾਤਾ ਪੁਰਸ਼ਾਂ ਨੇ ਵੀ ਮੰਨੇ ਤੇ ਸਹੀ ਕੀਤੇ ਹਨ। ਖਾਸ ਜਗਾਂ ਤੇ ਉਨ੍ਹਾਂ ਦੇ ਵਸੇਬੇ ਬੀ ਮੰਨੇ ਹਨ। ਇਸੀ ਪ੍ਰਕਾਰ ਦੀ ਕੋਈ ਦੁਰਾਤਮਾ ਇਥੇ ਹੋਣੀ ਹੈ। ਇਹ ਆਤਮ ਵਿਦਿਆ ਦਾ ਅਸੂਲ ਹੈ ਕਿ ਪਰਮੇਸ਼ਰ ਦੇ ਨਾਮ ਦੇ ਪ੍ਰਭਾਵ ਅੱਗੇ ਏਹ ਅਬਗਤਿ ਰੂਹਾਂ ਠਹਿਰ ਨਹੀਂ ਸਕਦੀਆਂ।

ਸੁਪਤਿ ਜਥਾ ਸੁਖ ਭਈ ਸਕਾਰਾ[1]।

[1]ਸਵੇਰ ਹੋ ਗਈ।

ਸੌਚ ਸ਼ਨਾਨ ਕੀਨਿ ਪ੍ਰਭੁ ਬੈਸੇ।
ਪੁਰਿ ਕੀ ਕਾਰ ਕਰਾਵਹਿਂ ਤੈਸੇ ॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਮਾਖੋ ਨਿਕਾਸਨਿ' ਪ੍ਰਸੰਗ ਬਰਨਨੰ ਨਾਮ ਊਨ ਤ੍ਰਿੰਸਤੀ ਅੰਸੂ ॥੨੯॥

## ੩੦. [ਇਕ ਪੀਰ ਦਾ ਸੰਸਾ ਦੂਰ ਕੀਤਾ]

੨੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੧

ਦੋਹਰਾ:

ਸ਼੍ਰੀ ਗੁਰ ਹਰਿ ਗੋਬਿੰਦ ਕੇ, ਨੰਦਨ ਬੰਦਨ ਜੋਗ।
ਤੇਗ ਬਹਾਦਰ ਧਰਮ ਧੁਰ, ਸਦਾ ਰਹੈਂ ਬ੍ਰਿਤਿ ਜੋਗ[1] ॥੧॥

[1]ਨਾਵੇਂ ਗੁਰੂ ਜੋ ਧਰਮ ਦਾ ਆਸਰਾ ਹਨ ਪਰਮਾਤਮਾ ਵਿੱਖੇ ਜੁੜੀ ਬ੍ਰਿਤੀ ਵਿੱਚ ਸਦਾ ਰਹਿੰਦੇ ਹਨ।

ਚੌਪਈ:

ਮੰਦਿਰ ਸੁੰਦਰ ਹੇਤ ਕਰਾਵਨਿ।
ਸ਼੍ਰੀ ਗੁਰ ਸ਼ਿਲਪੀ[1] ਕਰੇ ਅਵਾਹਨਿ[2]।

[1]ਕਾਰੀਗਰ। [2]ਬੁਲਾਏ।

ਬ੍ਰਿੰਦ ਮਜੂਰ ਬੁਲਾਇ ਲਗਾਏ।
ਧਰਮਸਾਲ ਕੋ ਬਜੋਂਤ ਬਨਾਏ ॥੨॥
ਦਾਰ[1] ਬਿਲੰਦ ਸੁਗੰਧਿਤਿ ਬ੍ਰਿੰਦ।

[1]ਲੱਕੜੀਆਂ।

ਨਾਨਾ ਚਿੱਤ੍ਰਿਤਿ ਬਨ ਅਰਬਿੰਦ।
ਸੁਘਰਨ ਘਰਿ ਘਰਿ ਘਰ ਘਰ ਦ੍ਵਾਰਾ[1]।

[1]ਸੁਘੜ (ਕਾਰੀਗਰਾਂ ਨੇ) ਘੜ ਘੜ ਕੇ ਘਰਾਂ ਘਰਾਂ ਦੇ ਦਰਵਾਜ਼ੇ ਭਾਵ ਕਾਰਗੀਰਾਂ ਨੇ ਲੱਕੜੀਆਂ ਘੜ ਕੇ ਚਿੱਤ੍ਰਕਾਰੀ ਵਾਲੀਆਂ ਬਨਾਕੇ ਦਰਾਂ ਦੇ ਬੂਹੇ ਬਨਾਕੇ ਧਰਮਸਾਲ ਸਜਾਈ।

ਕਰੀ ਸੁਹਾਵਨ ਅਨਿਕ ਪ੍ਰਕਾਰਾ ॥੩॥
ਚਾਰੁ ਚੌਂਕ ਚੌਕੋਨ ਅਕਾਰ।
ਰਚਜੋ ਫਰਸ਼ ਇਤ ਉਤ ਦਰਬਾਰ।
ਰੁਤ ਖ਼ਸ਼ਟਨਿ ਮਹਿਂ ਸਭਿ ਸੁਖਦਾਯਕ।
ਸੁੰਦਰ ਬਨਜੋਂ ਦੇਖਿਬੇ ਲਾਯਕ ॥੪॥
ਇਕ ਧ੍ਰਮਸਾਲ† ਬਿਦੇਸ਼ਨਿ ਹੇਤੁ[1]।

[1]ਵਿਦੇਸ਼ੀਆਂ ਵਾਸਤੇ। †ਇਥੇ ਇਸ ਤੋਂ ਮੁਰਾਦ ਗੁਰਦਵਾਰਾ ਨਹੀਂ ਪਰ ਉਤਾਰੇ ਦੇ ਥਾਂ ਦੀ ਹੈ।

ਇਕ ਰਹਿਬੇ ਹਿਤ ਬਨੇ ਨਿਕੇਤ।
ਏਕ ਪੀਰ ਕਿਤ ਗਮਨਤਿ ਜਾਈ।
ਥਲ ਅਨੰਦਪੁਰਿ ਪਹੁੰਚਜੋ ਆਈ ॥੫॥
ਚਿਨਤੀ ਲਗੀ ਦੇਖਿ ਕਰਿ ਸੋਇ।
ਰਚਨਾ ਰੁਚਿਰ ਬਜਾਰਨਿ ਜੋਇ।
'ਕਿਨਹੁਂ ਕੀਨ ਇਹ?' ਪੂਛਤਿ ਭਇਊ।
ਸੁਨਤਿ ਸ਼ਿਲਪੀਯਨਿ ਉਤਰ ਦਇਊ ॥੬॥
'ਸ਼੍ਰੀ ਗੁਰ ਹਰਿਗੁਵਿੰਦ ਕੁਲ ਚੰਦੁ।

ਤਿਨ ਕੇ ਤੇਗ ਬਹਾਦਰ ਨੰਦ।
ਬੈਠਹਿਂ ਬਿਦਤ ਅਬਹਿ ਗੁਰਗਾਦੀ।
ਭਰੇ ਬਿਰਾਗ ਗਜ਼ਾਨ ਅਹਿਲਾਦੀ ॥ ੭ ॥
ਤਿਨਹੁਂ ਕਰਾਏ ਇਹ ਬਰ ਮੰਦਰ।
ਬਾਂਛਤਿ ਪੁਰਿ ਬਸਾਇਬੋ ਸੁੰਦਰ।'
ਸੁਨਤਿ ਪੀਰ ਨੇ ਤਰਕ ਬਿਚਾਰੀ।
-ਕਰਨਿ ਕਹਿਨ ਗੁਰ† ਬਿਖਮ ਨਿਹਾਰੀ[1] ॥ ੮ ॥

[1]ਗੁਰੂ ਜੀ ਦੇ ਕਰਨੇ ਤੇ ਕਹਿਨੇ ਵਿੱਚ ਫਰਕ ਦੇਖਿਆ ਹੈ।
†ਪਾ:-ਗੁਨ।

ਜੇ ਬੈਰਾਗ ਹੋਤਿ ਉਰ ਮਾਂਹੀ।
ਇਤੋ ਅਰੰਭ ਕਰਤਿ ਕਿਮ ਨਾਂਹੀ।
ਇਕ ਸਰੀਰ ਨਿਰਬਾਹ ਬਿਚਾਰੈਂ।
ਜਿਸ ਕਿਸਿ ਬਿਧਿ ਕਰਿ ਕਾਲ ਗੁਜ਼ਾਰੈਂ ॥ ੯ ॥
ਪੁਨ ਹਿੰਦਵਨਿ ਕੋ ਗੁਰੂ ਕਹਾਵੈਂ।
ਕਿਮ ਨਿਜ ਸਿੱਖਨਿ ਕੋ ਸੁ ਤਰਾਵੈਂ-।
ਇਮ ਮਨ ਠਾਨਿ ਬਖਾਨਜੋ ਧੀਰ[1]।

[1]ਧੀਰਜਵਾਨ ਯਾ ਸਿਆਣੇ (ਪੀਰ) ਨੇ।

'ਸ਼ਿਲਪੀ! ਸੁਨਹੁ ਹੋਹੁ ਤੁਮ ਤੀਰ[1] ॥ ੧੦ ॥

[1]ਮੇਰੇ ਕੋਲ ਹੋਕੇ ਤੁਸੀਂ ਸੁਣੋਂ, (ਅ) ਸੁਣੋ, ਤੁਸੀਂ ਗੁਰੂ ਜੀ ਦੇ ਪਾਸ ਰਹਿੰਦੇ ਹੋ।

ਗੁਰੂ ਸਮੀਪ ਜਾਇਬੋ ਜਬੈ।
ਇਹ ਸੰਦੇਸਾ ਭਾਖਹੁ ਤਬੈ।
-ਇਮ ਪ੍ਰਵਿਰਤਿ ਮਹਿਂ ਰਿਦਾ ਤੁਮਾਰੋ।
ਗਨ ਸੇਵਕ ਕਿਮ ਪਾਰ ਉਤਾਰੋ?- ॥ ੧੧ ॥
ਏਵ ਪ੍ਰਸ਼ਨ ਕਰਿ ਉੱਤਰ ਲੀਜੋ।
ਹਟਿ ਆਵੋਂ ਮੈਂ[1], ਤਬਿ ਤੁਮ ਦੀਜੋ।'

[1](ਜਦ) ਮੈਂ ਮੁੜਕੇ ਆਵਾਂਗਾ।

ਇਮ ਕਹਿ ਚਲਜੋ ਗਯੋ ਜਿਤ ਜਾਨਾ।
ਸ਼ਿਲਪੀ ਕਰੀ ਕਾਰ ਤਿਸ ਥਾਨਾ ॥ ੧੨ ॥
ਗੁਰ ਢਿਗ ਸੰਧਜਾ ਕੋ ਉਠਿ ਗਇਊ।
ਰਿਦੇ ਸੰਦੇਸਾ ਸਿਮਰਤਿ ਭਇਊ।
ਦਰਸਜੋ ਦਰਸ ਬੰਦਨਾ ਠਾਨੀ।
ਸਮੁਖ ਖਰੋ ਹੁਇ ਗਿਰਾ ਬਖਾਨੀ ॥ ੧੩ ॥
'ਏਕ ਪੀਰ ਤਿਹ ਮਾਰਗ ਜਾਤਿ।

ਹਮ ਸੋਂ ਪੂਛਿ ਕਹੀ ਤਿਨ ਬਾਤ।
-ਇਹ ਪ੍ਰਬ੍ਰਿਤਿ[1] ਮਹਿਂ ਜਬਿ ਗੁਰ ਹੋਵਾ। [1]ਪਰਵਿਰਤੀ।
ਕਿਮ ਤਰਿਬੋ ਸਿੱਖਜਨਿ ਕੋ ਜੋਵਾ?
॥੧੪॥
ਇਸ ਕੋ ਉੱਤਰ ਗੁਰੁ ਤੇ ਲੀਜੋ।
ਹਟਿ ਹਮ ਆਵਹਿਂ ਤਬਿ ਤੁਮ ਦੀਜੋ-।
ਜਯੋਂ ਰਾਵਰ ਕੀ ਹੋਇ ਰਜਾਇ।
ਤਯੋਂ ਆਵਤਿ ਕੋ ਕਹੈਂ ਬਨਾਇ' ॥੧੫॥
ਸੁਨਿ ਤਿਨ ਤੇ ਸ਼੍ਰੀ ਗੁਰੁ ਮੁਸਕਾਨੇ।
ਕਹਯੋ ਤਬਹਿ 'ਇਮ ਕਰਹੁ ਬਖਾਨੇ।
-ਹਮਰੇ ਸਾਥ ਚਲੋ ਗੁਰ ਪਾਸ।
ਜਿਮ ਪੂਛਹੁ ਤਿਮ ਕਰਹੁ ਪ੍ਰਕਾਸ਼ ॥੧੬॥
ਉੱਤਰ ਚਹਤਿ ਰੂਬਰੋ[1] ਦੀਏ-। [1]ਸਾਹਮਣੇ।
ਇਮ ਕਹਿ ਆਵਹੁ ਤਿਹ ਸੰਗ ਲੀਏ।'
ਸੁਨਿ ਸ਼ਿਲਪੀ ਸੋ ਰੈਨ ਗੁਜ਼ਾਰੀ।
ਭਈ ਪ੍ਰਾਤਿ ਲਗਿ ਕਰਨਿ ਉਸਾਰੀ
॥੧੭॥
ਕਰਹਿ ਪ੍ਰਤੀਖਨ[1] ਦੇਖਨਿ ਪੀਰ। [1]ਉਡੀਕ।
-ਲੇ ਕਰਿ ਚਲਵਿ ਸੰਗ ਗੁਰ ਤੀਰ[1]-। [1]ਨਾਲ ਲੈ ਕਰਕੇ ਚੱਲਾਂਗਾ ਗੁਰੂ ਜੀ ਦੇ ਪਾਸ।
ਇਤਨੇ ਮਹਿਂ ਆਯੋ ਚਲਿ ਸੋਇ।
ਮਿਲੇ ਪਰਸਪਰ ਹਰਖਤਿ ਹੋਇ ॥੧੮॥
ਬੂਝਯੋ 'ਮੋਹਿ ਸੰਦੇਸਾ ਦੇਹੁ।
ਗੁਰੁ ਸੋਂ ਕਹਯੋ ਕਿ ਨਾਂਹੀ ਏਹੁ?'
ਸ਼ਿਲਪੀ ਸਾਦਰ ਸੁਧਿ ਸੁ ਬਤਾਈ।
'ਹੁਕਮ ਭਯੋ ਲਿਹੁ ਦਰਸ਼ਨ ਪਾਈ'
॥੧੯॥
ਸੁਨਤਿ ਪੀਰ ਨੇ ਰਿਦੈ ਬਿਚਾਰਾ।
-ਉੱਤਰ ਉਚਰਹਿਂ ਕੌਨ ਪ੍ਰਕਾਰਾ।
ਚਹਿਯ ਸੁਨਯੋਂ, ਮਿਲਿਨੋ ਬਨਿ ਆਵੈ।
ਸਿਫਤ ਖ਼ੁਦਾਇ ਪੰਥ ਬਿਦਤਾਵੈਂ ॥੨੦॥
ਹੋਇ ਗੁਫਤਗੋ[1], ਨੀਕੀ ਅਹੈ। [1]ਗੱਲ ਬਾਤ।
ਮਹਾਂ ਪੁਰਖ ਸੰਗਤਿ ਸੁਖ ਲਹੈ-।

ਏਵ ਬਿਚਾਰਤਿ ਗਮਨਜੋ ਸਾਥ।
ਜਿਹ ਠਾਂ ਬੈਠੇ ਗੁਰੁ ਜਗ ਨਾਥ ॥੨੧॥
ਝੁਕਜੋ ਸਲਾਮ ਕੀਨਿ, ਭਾ ਖਰੋ।
ਖਰੋ ਭਾਇ[1] ਅੰਤਰ ਉਰ ਭਰੋ।
ਆਇਸੁ ਪਾਇ ਅਸੀਨਜੋ ਪੀਰ।
ਬੂਝਨਿ ਕੀਨਸਿ ਗੁਰੂ ਗਹੀਰ ॥੨੨॥
'ਕੌਨ ਅਹੋ? ਤੁਮ ਕਹਾਂ ਬਸੰਤੋ?
ਕਜਾ ਪੂਛਤਿ ਹੋ? ਕਹਹੁ ਮਤੰਤੋ।'
ਭਨਜੋ ਪੀਰ ਨੇ 'ਸੱਜਦ ਮੈਂ ਹੋਂ।
ਰੋਪਰ ਨਗਰੀ ਬਿਖੈ ਬਸੈ ਹੋਂ ॥੨੩॥
ਹਮਰੇ ਹੁਤੇ ਮੁਰੀਦ ਅਗਾਰੀ।
ਤਿਨ ਢਿਗ ਜਾਨਿ ਹੇਤੁ ਉਰ ਧਾਰੀ।
ਇਤ ਦਿਸ਼ਿ ਆਵਨਿ ਭਯੋ ਹਮਾਰਾ।
ਜਿਸ ਤੇ ਯਾਫਤ[1] ਦਰਸ ਤੁਮਾਰਾ ॥੨੪॥
ਤੁਮ ਹਿੰਦੁਨਿ ਕੇ ਗੁਰੂ ਕਹਾਵਹੁ।
ਭਲੋ ਹੋਨਿ ਕੋ ਪੰਥ ਬਤਾਵਹੁ।
ਇਹ ਮਹਿਲਾਇਤ[1] ਮਹਾਂ ਉਸਾਰਨਿ।
ਨਿਤ ਪ੍ਰਤਿ ਮਮਤਾ ਅਧਿਕ ਬਿਥਾਰਨਿ ॥੨੫॥
ਸੰਤ ਜਨਹੁਂ ਕੈ ਨਾਂਹਿਨ ਨੀਕੀ।
ਬਡਤਾ† ਜਗ ਕੀ ਜਾਨਤਿ ਫੀਕੀ।
ਹੁਇ ਪ੍ਰਲੋਕ ਮਹਿਂ ਜੋ ਸੁਖਦਾਈ।
ਤਿਸ ਆਚਰਹਿਂ, ਤਜਹਿਂ ਚਪਲਾਈ[1]†' ॥੨੬॥
'ਸੁਨਹੁ ਪੀਰ!' ਗੁਰਬਾਕ ਉਚਾਰਾ।
'ਸਭਿ ਆਸ਼੍ਰਮ ਤੇ ਗ੍ਰਿਹਸਤ ਉਦਾਰਾ।
ਅਪਰ ਸਕਲ ਕਹੁ ਇਹ ਉਪਜੰਤੋ।
ਪੁਨ ਸਭਿਹੂੰਨਿ ਅਲੰਬ ਰਹੰਤੋ ॥੨੭॥
ਜੋ ਗ੍ਰਿਹਸਤ ਤੇ ਉਤਰਹਿ ਪੂਰਾ।
ਅੰਤਕਾਲ ਪ੍ਰਾਪਤਿ ਪਦ ਰੂਰਾ।
ਪੁੰਨ ਦਾਨ ਕਾ ਕਰਹਿ ਸਰੀਰ।
ਸੋ ਗਿਰਹੀ[1] ਗੰਗਾ ਕਾ ਨੀਰ[2] ॥੨੮॥

[1]ਖਰਾ ਪ੍ਰੇਮ।

[1]ਪਾਇਆ ਹੈ [ਫਾ: ਯਾਫਤ = ਪਾਇਆ]

[1]ਮੰਦਰ।

†ਪਾ:-ਬਡਹਾ।

[1]ਚੰਚਲਤਾ। †ਦੋ ਲਿਖਤੀ ਨੁਸਖਿਆਂ ਵਿਚ ਪਾਠ ਇਉਂ ਹੈ:- 'ਤਿਸ ਆਸਚਰਜਹਿ ਤਜਹਿਂ ਪਲਾਈ।'

[1]ਗ੍ਰਿਹਿਸਤੀ। [2]ਗੰਗਾ ਦੇ ਨੀਰ (ਵਤ ਸ਼ੁੱਧ, ਨਿਰਮਲ)।

ਜੋ ਜੋ ਥਾਨਵਾਨ[1] ਜਿਤ ਹੋਇ।
ਹੇਰਿ ਅਤਿਥਿ ਕੋ ਪੂਜਹਿ ਸੋਇ।
ਮਹਾਂ ਪੁੰਨ ਫਲ ਹੈ ਇਸ ਕੇਰਾ।
ਚਿਰੰਕਾਲ ਸੁਖ ਪਾਇ ਬਡੇਰਾ ॥੨੯॥
ਇਸੀ ਪੁੰਨ ਕੇ ਫਲ ਚਹਿ ਦੇਖਾ।
ਬਸਤ੍ਰ ਅਛਾਦ ਸਰੀਰ ਅਸ਼ੇਖ਼ਾ[1]।
ਪੌਢਹੁ, ਜਾਨਿ ਲੇਹੁ ਇਸ ਕਾਲ।
ਜਿਮ ਇਸ ਤੇ ਸੁਖ ਲਹਿਸਿ ਬਿਸਾਲ' ॥੩੦॥
ਸੁਨਤਿ ਪੀਰ ਚਿਤ ਚੱਕ੍ਰਿਤਿ ਹੋਵਾ।
ਦੇਖਨਿ ਚਹਤਿ ਪਰਜੋ ਤਬਿ ਸੋਵਾ।
ਭਯੋ ਸੁਪਨ, ਹੁਇ ਗੁਰ ਕੈ ਸੰਗ।
ਬਡੇ ਬੇਗ ਤੇ ਜਾਇ ਉਤੰਗ[1] ॥੩੧॥
ਪਹੁੰਚੇ ਸੁਰਗ ਸੁ ਮੰਦਿਰ ਸੁੰਦਰ।
ਭੋਗ ਅਨੰਦ ਮਹਾਂ ਜਿਨ ਅੰਦਰ।
ਅਨਿਕ ਭਾਂਤਿ ਕੀ ਰਚਨਾ ਦੇਖੀ।
ਪੀਰ ਮਤੀ ਬਿਸਮਾਇ ਬਸ਼ੇਖ਼ੀ ॥੩੨॥
ਕਿਤਿਕ ਦੂਰ ਗਮਨਤਿ ਨ ਹੇਰਾ।
ਘਰ ਕੰਚਨ ਕੋ ਜਟਿਤਿ[1] ਬਡੇਰਾ।
ਰੇਸ਼ਮ ਡੋਰ ਬੀਚ ਲਰਕਾਈ।
ਜ਼ਰੀ ਦਾਰ ਗੁੰਫੇ ਛਬਿ ਛਾਈ ॥੩੩॥
ਰੁਚਰ ਪ੍ਰਯੰਕ ਸੁ ਚਾਮੀਕਰ ਕੋ।
ਚਹੁੰਦਿਸ਼ਿ ਮੁਕਤਾ ਝਾਲਕ ਬਰ ਕੋ।
ਮ੍ਰਿਦੁਲ ਸੇਜ ਪਯ ਫੇਨ[1] ਸਮਾਨਾ।
ਆਸਤਰਨ ਸਿਹਜਾ ਉਪਧਾਨਾ[1] ॥੩੪॥
ਤਿਸ ਪਰ ਬੈਠਯੋ ਪੁਰਖ ਸੁਹਾਈ।
ਚੰਦ੍ਰਮੁਖੀ[1] ਗਹਿ ਡੋਰ ਝੁਲਾਈ।
ਤਿਸ ਕੋ ਸ੍ਰੀ ਗੁਰੁ ਬੂਝਨਿ ਕੀਨਾ।
'ਕੋ ਸੁਭ ਕਰਮ, ਦਾਨ ਕੋ ਦੀਨਾ? ॥੩੫॥
ਜਿਸ ਤੇ ਅਸ ਸੁਖ ਪ੍ਰਾਪਤਿ ਭਇਊ।
ਸੋ ਤੁਮ ਕਹਹੁ ਜਥਾ ਬਿਧਿ ਕਇਊ।'

[1]ਮਕਾਨ ਵਾਲਾ, ਗ੍ਰਿਹ ਵਾਲਾ ਭਾਵ, ਗ੍ਰਿਹਸਤੀ।
[1]ਸਾਰੇ ਤੇ।
[1]ਉੱਚਾ।
[1]ਜੜਿਆ ਹੋਇਆ।
[1]ਦੁੱਧ ਦੀ ਝੱਗ।
[1]ਤਕੀਏ।
[1]ਸੁਹਣੀ (ਇਸਤ੍ਰੀ) ਡੋਰ ਖਿਚਕੇ (ਪਖਾ) ਝੁਲਾ ਰਹੀ ਹੈ।

ਸੁਨਤਿ ਪੁਰਖ ਨੇ ਕਰਿ ਉਰ ਗਜਾਤ।
ਅਪਨੇ ਉਚਰਤਿ ਭਯੋ ਬ੍ਰਿਤਾਂਤ ॥੩੬॥
'ਪੂਰਬ ਜਨਮ ਸ਼ੇਰ ਕੋ ਮੇਰਾ।
ਜੂਨ ਤਾਮਸੀ ਅਘੀ ਬਡੇਰਾ।
ਏਕ ਸਥਾਨ ਕਰਤਿ ਮੈਂ ਬਾਸਾ।
ਅਲਪ ਮਹੀਰੁਹ ਤਰੈ ਨਿਵਾਸਾ[1] ॥੩੭॥

[1]ਛੋਟੇ ਜਹੇ ਬ੍ਰਿੱਛ ਦੇ ਹੇਠ।

ਬਿੜਾ ਹੀਸ[1] ਕੋ ਸੰਘਨ ਘਨੋ।

[1]ਡਾਢੀ ਸੰਘਣੀ ਹੀਸ ਦੀ ਝੰਗੀ। [ਹੀਸ = ਨਾਮ ਹੈ ਇਕ ਕਾਂਟੇ ਦਾਰ ਵੇਲ ਦਾ ਜੋ ਹੁਨਾਲੇ ਵਿਚ ਫੂਲਦੀ ਤੇ ਬਰਸਾਤ ਵਿਚ ਫਲਦੀ ਹੈ; ਹਾਥੀ ਇਸਨੂੰ ਖਾਂਦੇ ਬੀ ਹਨ। ਕਵੀ ਜੀ ਨੇ ਆਪਣੇ ਨਾਮ ਕੋਸ਼ ਵਿਚ ਇਸ ਪਦ ਨੂੰ ਲਿਖਿਆ ਹੈ। ਯਥਾ:-ਗ੍ਰਿੰਥ ਬਿਕੰਕਤ, ਬਜਾਘਰਪਾਤ। ਸੁਬਾ ਬ੍ਰਿਖ, ਉਤਕੰਟਕ ਖਜਾਤ। ਹੀਸ ਨਾਮ ਏ ਖਸ਼ਟ ਗਿਨੇਹੁ (ਬਨ ਵਰਗ ਅੰਕ ੧੧੪)। ਪੰਜਾਬੀ, ਬਿੜਾ = ਝੰਗੀ, ਵਾਂਸਾਂ ਕਾਨਿਆਂ ਆਦਿਕਾਂ ਦੀ ਝੰਗੀ]

ਮਾਨੁਖ ਸਦਨ ਬਨਾਯੋ ਮਨੋ[1]।

[1]ਭਾਵ ਇਹ ਕਿ ਇਕ ਨਿੱਕੇ ਬੂਟੇ ਉਤੇ ਹੀਸ ਦੀ ਸੰਘਣੀ ਛਾਈ ਵੇਲ ਨੇ ਫੈਲ ਕੇ ਇਕ ਮਨੁਖ ਦੇ ਕੋਠੇ ਵਾਂਙੂ ਬਣਾ ਦਿੱਤਾ ਸੀ।

ਪਾਨੀ ਪੌਨ ਛੁਵੈ ਨਹਿਂ ਜਹਾਂ।
ਨਿਸ ਮਹਿ ਬਸੌਂ ਜਾਇ ਕਰਿ ਤਹਾਂ ॥੩੮॥
ਏਕ ਦਿਵਸ ਮੈਂ ਗਮਨਜੋ ਬਾਹਰ।
ਹਿਤ ਅਹਾਰ ਜੀਵਨ ਹਤਿ ਜ਼ਾਹਰ[1]।

[1]ਪ੍ਰਗਟ ਜੀਵਾਂ ਨੂੰ ਮਾਰਨ ਵਾਸਤੇ।

ਬਿਚਰਤਿ ਬਨ ਮਹਿਂ ਮ੍ਰਿਗ ਕੋ ਮਾਰਜੋ।
ਤ੍ਰਿਪਤ ਹੋਇ ਮਗ ਸਦਨ ਸਿਧਾਰਜੋ ॥੩੯॥
ਚਲੀ ਬਾਉ ਘਨ ਕੀ ਘਟ ਆਈ।
ਧੂਲ ਉਡੀ ਦ੍ਰਿਸ਼ਟੀ ਤਮ ਛਾਈ।
ਪੰਥੀ ਦੋਇ ਤਹਾਂ ਰੁਕਿ ਗਏ।
ਕਿਤੋ ਆਸਰੋ ਪਿਖਤਿ ਨ ਭਏ ॥੪੦॥
ਇਤ ਉਤ ਬਿਚਰਤਿ ਜੋ ਘਰ ਮੇਰਾ।
ਦੇਖਜੋ ਕੀਨਸਿ ਦੌਰਿ[1] ਬਸੇਰਾ।

[1]ਦੌੜਕੇ।

ਅਪਰ ਅਲੰਬ ਨਹੀਂ ਢਿਗ ਕੋਈ।
ਕਰਕਾ[1] ਕੀ ਬਰਖਾ ਬਹੁ ਜੋਇ ॥੪੧॥

[1]ਗੜਿਆਂ ਦੀ।

ਬੈਠਿ ਤਿਨ੍ਹੋਂ ਨੇ ਜਾਨੀ ਹੇਰਿ।
-ਇਹ ਸਥਾਨ ਬਾਸੋ ਬਡ ਸ਼ੇਰ।

ਅਸ ਨ ਹੋਇ ਅਬਿ ਚਲਿ ਸੋ ਆਵੈ।
ਹਤਹਿ ਹਮਹਿਂ ਦੋਹਨਿ ਕੋ ਖਾਵੈ-
॥੪੨॥
ਕਰਕਾ ਬਰਖਤਿ ਮੈਂ ਤਬਿ ਆਯੋ।
ਬੋਲ ਨਰਨਿ ਕੋ ਢਿਗ ਸੁਨਿ ਪਾਯੋ।
ਜਾਨਜੋਂ ਮਨੁਜ ਅਹੈਂ ਘਰ ਮਾਂਹਿ।
ਆਗੇ ਗਮਨ ਕੀਨਿ ਤਬਿ ਨਾਂਹਿ ॥੪੩॥
ਮੇਰੇ ਅਤਿਥੀ ਭਏ ਇਹ ਆਇ।
ਰੈਨ ਬਸੇਰਾ ਕਰਿ ਸੁਖ ਪਾਇਂ।
ਇਸ ਤੇ ਪਰੇ ਧਰਮ ਨਹਿਂ ਔਰ।
ਅਭਿਆਗਤਿ ਕੋ ਦੇ ਸੁਖ ਠੌਰ ॥੪੪॥
ਪੂਰਬ ਕਿਸੀ ਪੁੰਨ ਤੇ ਮੋਹੀ।
ਇਸ ਪ੍ਰਕਾਰ ਮਤਿ ਉਰ ਮਹਿਂ ਹੋਹੀ।
ਖਰੋ ਰਹਜੋ ਮੈਂ ਬਾਹਰ ਤਬੈ।
ਓਰੇ ਸਹੇ ਗਾਤ ਪਰ ਸਬੈ ॥੪੫॥
ਡਰਤਿ ਸੁ ਪੰਥੀ ਬਾਸੇ ਘਰ ਮਹਿਂ।
ਸੁਖ ਸੋਂ ਬਿਤੀ ਜਾਮਨੀ ਤਿਨ ਕਹਿ[1]। [1]ਤਿੰਨ੍ਹਾਂ ਦੀ।
ਦੇਖਤਿ ਰਹੇ ਵਹਿਰ ਦਿਸ਼ਿ ਦੋਊ।
ਮਤ ਕੇਹਰਿ ਸੰਘਾਰਹਿ ਕੋਊ ॥੪੬॥
ਮੈਂ ਮਨ ਧਰਮ ਜਾਨਿ ਹਟਿ ਰਹਜੋ।
ਦੁਖ ਬਰਖਾ ਸਭਿ ਤਨ ਪਰ ਸਹਜੋ।
ਅਰਧ ਰਾਤਿ ਲੌ ਬ੍ਰਿਸ਼ਟੀ[1] ਭਈ। [1]ਬਰਖਾ।
ਬਿਨਾ ਆਸਰੇ ਮੈਂ ਸਿਰ ਲਈ ॥੪੭॥
ਪੁਨਹਿਂ ਪੌਨ ਗਮਨੀ ਅਤਿ ਸੀਰ[1]। [1]ਠੰਢੀ।
ਬਜਾਪਜੋ ਸਗਰੇ ਸੀਤ ਸਰੀਰ।
ਭੋਰ ਹੋਤਿ ਮੈਂ ਮਿਰਤਕ ਭਇਊ।
ਸਿਸਰ ਬਿਸਾਲ[1] ਪ੍ਰਾਨ ਛਟਿ ਗਇਊ [1]ਬਹੁਤ ਠੰਢ ਸੀ।
॥੪੮॥
ਭਈ ਪ੍ਰਾਤਿ ਸੋ ਸੰਤ ਪ੍ਰਬੀਨਾ।
ਨਿਕਸੇ ਮ੍ਰਿਤਕ ਮੋਹਿ ਪਿਖਿ ਲੀਨਾ।
ਕਰੁਨਾ ਕੀਨਿ ਜਾਨਿ ਮਮ ਕਰਮ।
ਫਲ ਦੀਨਸਿ ਅਸ, ਜਸ ਅਤਿ ਧਰਮ[1] [1]ਜਿਵੇਂ ਬੜਾ ਧਰਮ ਕੀਤਾ ਹੋਵੇ।

॥੪੯॥
ਤਿਸ ਰਾਤ੍ਰੀ ਕਾ ਫਲ ਅਸ ਹੋਵਾ।
ਪਹੁੰਚਿ ਸੁਰਗ ਸਭਿ ਬਿਧਿ ਸੁਖ ਜੋਵਾ।
ਅਤਿਥ ਪੂਜਿਬੇ ਧਰਮ ਮਹਾਨਾ।
ਨਹਿਂ ਗ੍ਰਿਹਸਤੀ ਕੇ ਅਪਰ ਸਮਾਨਾ'
॥੫੦॥
ਇਹ ਸਭਿ ਪੀਰ ਸੁਨੀ ਜਬਿ ਕਾਨ।
ਕਰਜੋ ਜਗਾਵਨਿ ਪਰਜੋ ਜਿ ਥਾਨ।
ਉਠਤਿ ਚਰਨ ਪਰ ਬੰਦਨ ਕੀਨਿ।
'ਰਾਵਰਿ ਭੇਦ ਸਕਜੋ ਨਹਿਂ ਚੀਨ ॥੫੧॥
[1]ਜੋ ਤੁਮ ਕਹਹੁ ਸੁ ਹੈ ਸਭਿ ਨੀਕੀ।

[1]ਭਾਵ ਜੋ ਆਪ ਦੀ ਕਹਿਣੀ ਹੈ ਉਹ ਤਦੇ ਸੁਹਣੀ ਹੈ ਕਿ ਆਪ ਦੀ ਕਰਨੀ ਬੀ ਉਹੋ ਹੈ ਨਹੀਂ ਤਾਂ ਕਹਿਣੀ ਫਿੱਕੀ ਪੈ ਜਾਵੇ।

ਰਾਵਰਿ ਕਰੈ ਬਿਨਾ ਬਹੁ ਫੀਕੀ[1]।
ਜਗਤ ਉਧਾਰਨਿ ਧਾਰਨਿ ਤਨ ਕੋ।
ਮੈ ਅਸ ਨਿਸ਼ਚੈ ਕੀਨਸਿ ਮਨ ਕੋ'
॥੫੨॥
ਸਤਿਗੁਰ ਖੁਸ਼ੀ ਭਏ ਸੁਨਿ ਬਿਨਤੀ।
ਸ਼ਰਧਾ ਦਈ, ਤਜਾਗਿ ਬਿਯ ਗਿਨਤੀ[1]।

[1]ਦੂਜੀਆਂ ਗਿਣਤੀਆਂ ਤਿਆਗ ਕੇ।

ਬੰਦਨ ਕਰਿ ਨਿਜ ਧਾਮ ਸਿਧਾਰਾ।
ਅਪਰ ਥਾਨ ਮਹਿਂ ਸੁਜਸੁ ਪਸਾਰਾ
॥੫੩॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਪੀਰ ਪ੍ਰਸੰਗ' ਬਰਨਨੰ ਨਾਮ ਤ੍ਰਿੰਸਤੀ ਅੰਸੂ ॥੩੦॥

## ੩੧. [ਗੁਰੂ ਜੀ ਦੀ ਮਹਿਮਾ। ਧੀਰਮੱਲ ਦੀ ਈਰਖਾ]

੩੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੨

ਦੋਹਰਾ:

ਸੁੰਦਰ ਸਦਨ ਸੁਧਾਰਿ ਕਰਿ, ਬਸੈਂ ਗੁਰੂ ਮਹਾਂਰਾਜ।
ਪ੍ਰਜਾ ਬਸਾਵਨਿ ਪੁਨ ਕਰੀ, ਦੇ ਸਭਿ ਬਿਧਿਨਿ ਸਮਾਜ ॥੧॥

ਚੌਪਈ:

ਨਿਤ ਪ੍ਰਤਿ ਸੰਗਤਿ ਆਇ ਨਵੀਨ।
ਡੇਰਾ ਪਰਹਿ ਬਨਜ ਹੁਇ ਪੀਨ[1]।
ਬੈਸਨ ਆਦਿ[1] ਦੁਕਾਨ ਬਨਾਈ।
ਗ਼ਨੀ[1] ਗਰੀਬ ਬਸੈਂ ਸਮੁਦਾਈ ॥੨॥
ਕਿਤਿਕ ਸਿੱਖਜ ਹੀ ਰਚੈਂ ਅਵਾਸ।
ਹੇਤੁ ਜੀਵਕਾ ਕੀਨਸਿ ਬਾਸ।
ਕ੍ਰਿਤ ਕੇ ਕਰਨਹਾਰ ਨਰ[1] ਬ੍ਰਿੰਦ।
ਬਸੇ ਆਨਿ ਕਰਿ ਢਿਗ ਬਖ਼ਸ਼ਿੰਦ ॥੩॥
ਆਇਂ ਸੈਕਰੇ ਨਿਤ ਨਰ ਨਾਰੀ।
ਰਹੈ ਭੀਰ ਦਰਬਾਰ ਅਗਾਰੀ।
ਬ੍ਰਿੰਦ ਮਸੰਦ ਅਨੰਦ ਬਿਲੰਦੇ।
ਰਚੈਂ ਨਿਕੇਤ ਨਿਕਟਿ ਸੁਖਕੰਦੇ ॥੪॥
ਅਨਿਕ ਫਕੀਰਨਿ ਪੰਕਤਿ ਆਈ।
ਲਖੇ ਕ੍ਰਿਪਾਲ ਪਰੇ ਸ਼ਰਣਾਈ।
ਬੰਦਨ ਕਰਿ ਬੈਠਹਿਂ ਨਿਤ ਪਾਸ।
ਬਨਹਿ ਦੇਗ਼ ਤੇ ਅਚਵਹਿਂ ਗ੍ਰਾਸ ॥੫॥
ਬਾਂਛਤਿ ਬਸਤ੍ਰ ਪਾਇ ਗਨ ਰਹੈਂ।
ਜਨਮ ਸੁਧਾਰਹਿਂ 'ਗੁਰੁ ਗੁਰੁ' ਕਹੈਂ।
ਕੇਤਿਕ ਦਾਸ ਸਦਾ ਰਹਿਂ ਸਾਥ।
ਸੇਵਾ ਕਰਹਿਂ ਜੋਰਿ ਕਰਿ ਹਾਥ ॥੬॥
ਦਿਨ ਪ੍ਰਤਿ ਐਸ਼੍ਵਰਜ ਬਧਹਿ ਬਿਸਾਲਾ।
ਦੁਗੁਨ ਚੁਗੁਨਾ ਦਸਗੁਨ ਜਾਲਾ।
ਇਕ ਆਵਹਿ ਸੰਗਤਿ ਇਕ ਜਾਹੀ।
ਪਸਰਯੋ ਸੁਜਸੁ ਅਸ਼ਟ ਦਿਸ਼ਿ ਮਾਂਹੀ

[1]ਭਾਰੀ।
[1]ਵੈਸ਼ ਆਦਿਕਾਂ ਨੇ।
[1]ਧਨਵਾਨ। [ਅ: ਗ਼ਨੀ]
[1]ਭਾਵ ਮਜ਼ਦੂਰ।

॥੭॥
ਜੇ ਦੁਰਲਭ ਹੈਂ ਅਨਿਕ ਅਕੋਰੇਂ।
ਅਰਪਨਿ ਕਰੈਂ ਖਰੇ ਕਰ ਜੋਰੇਂ।
ਅੰਬਰ[1], ਪਸ਼ਮੰਬਰ, ਪਾਟੰਬਰ।
ਸੁੰਦਰ ਆਦਿ ਊਨ ਕੇ ਕੰਬਰ[1] ॥੮॥
ਸ਼੍ਰੀ ਗੁਜਰੀ ਹਿਤ ਘਨੇ ਬਿਭੂਖਨ।
ਆਗੇ ਅਰਪਹਿਂ ਆਨਿ ਅਦੂਖਨ[1]।
ਧਨ ਕੀ ਗਿਨਤੀ ਕਛੂ ਨ ਹੋਇ।
ਦਿਨ ਪ੍ਰਤਿ ਗੁਰ ਆਗੇ ਬਹੁ ਜੋਇ ॥੯॥
ਪਿਖਿ ਸ਼੍ਰੀ ਤੇਗ ਬਹਾਦਰ ਦਰਬ।
ਖਰਚਨ ਕਰਤਿ ਜਾਤਿ ਤਿਮ ਸਰਬ।
ਨਗਰ ਬਸਾਵਨਿ ਮਹਿਂ ਬਹੁ ਦੇਤਿ।
ਜਹਿਂ ਕਹਿਂ ਸੁੰਦਰ ਬਨਹਿਂ ਨਿਕੇਤ ॥੧੦॥
ਦੀਰਘ ਦੇਗ਼ ਬਨਹਿ ਜੁਗ ਕਾਲਾ।
ਹੋਤਿ ਖਰਚ ਲੇ ਅੰਨ ਬਿਸਾਲਾ।
ਸਿਰੇਪਾਉ ਸਿੱਖਜਨਿ ਕੋ ਦੇਤਿ।
ਲੇਯ ਸ਼੍ਰੇਯ ਕੇ ਹਤੁ ਸੁਚੇਤ[1] ॥੧੧॥
ਇੱਤਜਾਦਿਕ ਬਹੁ ਕਾਰਨ ਔਰ।
ਖਰਚਿ ਕਰਤਿ ਸੋਢੀ ਸਿਰਮੌਰ।
ਇਸ ਬਿਧਿ ਕਤਿਕ ਬਿਤੇ ਮਹੀਨੇ।
ਗੁਰੂ ਬਿਦਤ ਸਭਿ ਦੇਸ਼ਨਿ ਚੀਨੇ ॥੧੨॥
ਜੋ ਸ਼ਰੀਕ ਸੋਢੀ ਕੁਲ ਅਹੈਂ।
ਮਤਸਰ ਸਹਿਤ ਬਿਸਮ ਉਰ ਰਹੈਂ।
-ਕਿਸ ਪ੍ਰਕਾਰ ਬਿਵਾਹਰ ਮਝਾਰੀ।
ਨਹਿਂ ਮਤਿ ਹੁਤੀ, ਬਿਤੀ ਬਯ ਸਾਰੀ[1] ॥੧੩॥
ਲਖਹਿਂ ਨਿਲਾਯਕ ਸਗਲੇ ਜਾਂਹੂੰ।
ਜਿਮ ਨਿਸ਼ਚੈ ਗੁਰ ਕੀਨਸਿ ਤਾਂਹੂੰ।
ਬਡ ਐਸ਼੍ਵਰਜ ਵਧਜੋ ਤਤਕਾਲਾ।
ਦੇਖਾ ਦੇਖੀ ਮਾਨਵ ਜਾਲਾ ॥੧੪॥
ਹਮ ਕੋ ਤਜਿ ਤਜਿ ਤਿਸ ਢਿਗ ਗਏ।

[1]ਸੂਤੀ) ਕੱਪੜੇ।
[1]ਕੰਬਲ।
[1]ਭਾਵ ਗੁਰੂ ਜੀ ਦੇ ਅੱਗੇ।
[1]ਸਾਵਧਾਨ (ਸਿੱਖ)।
[1]ਕਿਸੇ ਪ੍ਰਕਾਰ ਦੇ ਵਿਹਾਰ ਵਿੱਚ ਗੁਰੂ ਜੀ ਨੇ ਸਾਰੀ ਉਮਰ ਬੀਤ ਗਈ ਪਰ ਆਪਣੀ ਬੁੱਧੀ ਨਹੀਂ ਸੀ ਲਗਾਈ।

ਇਕ ਮੱਖਨ ਨੇ ਅਸ ਬਿਧਿ ਕਏ।
ਅਜਹੁਂ ਨ ਕੁਛ ਬਿਚਾਰ ਉਰ ਆਯੋ[1]।

[1]ਅਜੇ ਬੀ (ਦੁਨੀਆਂਦਾਰੀ ਦੀ) ਕੁਛ ਵਿਚਾਰ ਨਹੀਂ ਆਈ ਨੇ।

ਧੀਰਮੱਲ ਘਰ ਗ੍ਰਿੰਥ ਪੁਚਾਯੋ[1] ॥ ੧੫ ॥

[1]ਧੀਰਮੱਲ ਦੇ ਘਰ ਗ੍ਰੰਥ ਜੀ ਪੁਚਾ ਦਿੱਤੇ ਹੈਨ।

ਦੁਲਭ ਵਸਤੁ ਨਿਜ ਬਡਿਅਨਿ ਕਰ ਕੀ।
ਮਹਿਮਾ ਲਖਿ ਨ ਸਕਯੋ ਅਸ ਬਰ ਕੀ[1]।

[1]ਐਸੇ ਸ੍ਰੇਸ਼ਟ ਗੁਰੂ (ਗ੍ਰੰਥ ਜੀ) ਦੀ।

ਕੈ ਧਰਿ ਤ੍ਰਾਸ ਫੇਰ ਕਰਿ ਦੀਨਾ।
ਰਾਖਯੋ ਨਿਕਟਿ ਨ, ਕਜਾ ਇਹ ਕੀਨਾ† ॥ ੧੬ ॥

†ਜਿਨ੍ਹਾਂ ਦੇ ਮਨ ਸਦਾਚਾਰ ਭਜਨ ਬੰਦਗੀ ਨਾਲ ਤਿਆਗ ਵਿਚਾਰ ਦੀ ਸੁੰਦਰਤਾ ਵਿੱਚ ਨਹੀਂ ਉਠੇ, ਜਿਨ੍ਹਾਂ ਨੂੰ ਆਪੇ ਦੇ ਆਪੇ ਵਿੱਚ ਜੁੜ ਕੇ ਅੰਦਰੇ ਹੀ ਹਸੀਏ ਹੋਣ ਦਾ ਰਸ ਨਹੀਂ ਆਇਆ ਉਹ ਆਪਣੇ ਤੰਗ ਦਿਲ ਤੋਂ ਐਸੇ ਹੀ ਖ਼ਿਆਲ ਪੈਦਾ ਕਰ ਸਕਦੇ ਹਨ। ਚੂਹਾ ਪੰਛੀਆਂ ਦੇ ਆਕਾਸ਼ ਗਮਨ ਦੇ ਰੰਗ ਰਸ ਨੂੰ ਨਹੀਂ ਸਮਝ ਸਕਦਾ।

ਜੋ ਸੰਗਤਿ ਹਮ ਮਾਨਨਿ ਲਾਗੀ।
ਸਹਿਤ ਉਪਾਇਨ ਸੋ ਅਬਿ ਭਾਗੀ-।
ਇੱਤਜਾਦਿਕ ਸੋਢੀ ਦੁਖ ਪਾਵੈ।
ਔਗੁਨ ਕਲਪਹਿਂ ਅਨਿਕ ਸੁਨਾਵੈਂ ॥ ੧੭ ॥
ਜਯੋਂ ਜਯੋਂ ਧੀਰਮੱਲ ਜਸੁ ਸੁਨੈ।
ਸੰਗਤਿ ਜਾਤਿ ਦਖਿ[1] ਸਿਰ ਧੁਨੈ।

[1]ਜਾਂਦੀ ਸੰਗਤ ਨੂੰ ਵੇਖਕੇ।

ਮਹਿਮਾ ਮਨ ਮਹਿਂ ਮਾਨਹਿ ਨੀਕੀ।
ਤਊ ਲੋਭ ਵਸਿ ਮਤਿ ਹ੍ਵੈ ਫੀਕੀ ॥ ੧੮ ॥
ਜਾਨਹਿ -ਐਸ਼੍ਵਰਜ ਭਯੋ ਘਨੇਰੇ।
ਚਹੁੰਦਿਸ਼ਿ ਕੀ ਸੰਗਤਿ ਤਿਸ ਨੇਰੇ।
ਬ੍ਰਿੰਦ ਦਰਬ ਕੋ ਅਰਪਹਿ ਜਾਈ।
ਮਹਿ ਮਹਿਂ[1] ਮਹਿਮਾ ਮਹਿਤ ਲਖਾਈ ॥ ੧੯ ॥

[1]ਪ੍ਰਿਥਵੀ ਵਿਖੇ।

ਭ੍ਰਾਤ ਭਤੀਜਾ ਮਮ ਗੁਰੁ ਭਯੋ।
ਤਿਨ ਪਸ਼ਚਾਤ ਉਚਿਤ ਮੈਂ ਥਯੋ।
ਦੁਇ ਪੀੜ੍ਹੀ ਇਹ ਊਪਰ ਰਹੈਂ।
ਕਿਮ ਗੁਰੁ ਕਰੇ, ਨ ਇਸ ਪਦ ਲਹੈਂ[1] ॥ ੨੦ ॥

[1]ਕਿਵੇਂ (ਇਨ੍ਹਾਂ ਨੂੰ) ਗੁਰੂ ਕਰ ਲਿਆ ਨੇ (ਇਹ ਤਾਂ) ਇਸ ਪਦ ਨੂੰ ਲੈ ਨਹੀਂ ਸਨ ਸਕਦੇ।

ਦਿੱਲੀ ਮਹਿਂ ਮਸੰਦ ਬਿਰਮਾਯੋ।
ਤਿਸ ਤੇ ਅਪਨੋ ਨਾਮ ਕਹਾਯੋ।

ਪੁਨ ਮੱਖਣ ਮੂਰਖ ਅਨਜਾਨ।
ਧਨ ਦੇ ਕਰਿ ਜਗ ਕੀਨਿ ਬਖਾਨ ॥੨੧॥
ਦੇਨਿ ਲੇਨਿ ਕਰਿ ਇਨ ਕੇ ਸਾਥ।
ਬੈਠ੍ਯੋ ਬਨਿ ਬਿਲੰਦ ਗੁਰੁ ਨਾਥ।
ਮੋ ਤੇ ਜਰੀ ਨ ਜਾਇ ਬਡਾਈ-।
[1] 'ਕਹੁ ਸ਼ੀਹਾਂ! ਕਜਾ ਕਰਹਿਂ ਉਪਾਈ? ॥੨੨॥
ਇਸ ਕੀ ਜਿਮ ਮਨੌਤ ਹਟਿ ਜਾਇ।
ਚਹੁੰਦਿਸ਼ਿ ਤੇ ਧਨ ਭਾ ਸਮੁਦਾਇ।
ਭਯੋ ਗ਼ਰੀਬ ਪ੍ਰਥਮ ਇਹ ਰਹਿਊ।
ਨੀਠ ਨੀਠ ਗੁਜ਼ਰਾਨ ਨਿਬਹਿਊ ॥੨੩॥
ਛਪ੍ਯੋ ਰਹੈ ਕੋ ਜਾਨਹਿ ਨਾਂਹੀ।
ਨਹਿਂ ਕੁਛ ਬਿਦਤ ਸੰਗਤਾਂ ਮਾਂਹੀ।
ਏਕ ਬਾਰਿ ਐਸੇ ਬਨਿ ਗਯੋ।
ਨਗਰ ਵਸਾਵਨਿ ਸਮਰਥ ਭਯੋ ॥੨੪॥
ਮਾਰਨ ਹਿਤ ਜੋ ਕਰੇ ਉਪਾਇ।
ਸੋ ਸਭਿ ਬਾਦ ਗਏ ਦੁਖਦਾਇ।
ਅਬਿ ਜੋ ਬਨਹਿ ਬਤਾਵਹੁ ਮੋਹੀ।
ਜਬਿ ਇਹ ਟਰੈ ਸ਼ਾਂਤਿ ਚਿਤ ਹੋਹੀ' ॥੨੫॥
ਧੀਰਮੱਲ ਤੇ ਸੁਨਿ ਕਰਿ ਬੈਨ।
ਦੁਸ਼ਟ ਮਸੰਦ ਕ੍ਰੂਰ ਕਰਿ ਨੈਨ।
ਕਹ੍ਯੋ ਕਿ 'ਮੈਂ ਸਭਿ ਕਰਨੇ ਹਾਰਾ।
ਜਾਨੌਂ ਜਤਨ ਅਨਿਕ ਪਰਕਾਰਾ ॥੨੬॥
ਮੋਹਿ ਕਹੇ ਮਹਿਂ ਰਹੀਏ ਆਪ।
ਵਧਹਿ ਚੌਗੁਨੋ ਅਧਿਕ ਪ੍ਰਤਾਪ।
ਕੋ ਅਸ ਕਾਜ ਜੁ ਤੁਮ ਤੇ ਹੋਇ ਨ।
ਤੂਰਨ ਰਿਪੁ ਕੇ ਸੁਖ ਕੋ ਖੋਇ ਨ ॥੨੭॥
ਅਬਿ ਇਮ ਜਤਨ ਬਨਾਵਨਿ ਕਰੋ।
ਰਾਮਰਾਇ ਸੰਗ ਪ੍ਰੀਤੀ ਧਰੋ।
ਅਹੈ ਭਤੀਜਾ ਪੁੱਤ੍ਰ ਮਨਿੰਦ।
ਕੁਲ ਮਹਿਂ ਲਾਯਕ ਜਨੁ ਨਭ ਇੰਦ[1]

[1]ਧੀਰਮੱਲ ਸ਼ੀਹੋਂ ਨੂੰ ਕਹਿੰਦਾ ਹੈ।

[1]ਅਕਾਸ਼ ਵਿੱਚ ਚੰਦ੍ਰਮਾ।

॥੨੮॥
ਆਲਮਗੀਰ[1] ਕਹੇ ਮਹਿਂ ਜਾਂਹੀ।
ਸਾਦਰ ਨਿਤ ਸਮੀਪ ਚਲਿ ਜਾਹੀ।
ਸ਼ਾਹੁ ਸੰਗ ਸੋ ਬਾਤ ਚਲਾਵੈ।
ਅਜ਼ਮਤਿ ਹਿਤ ਨਿਤ ਨਿਕਟਿ ਬੁਲਾਵੈ ॥੨੯॥
ਦਿੱਲੀ ਬਿਖੈ ਜਾਇ ਜੇ ਬਰੈ।
ਇਤ ਹਮ ਰਹੈਂ ਕਾਜ ਸਭਿ ਸਰੈ।
ਸ਼ਾਹੁ ਸਭਾ ਮਹਿਂ ਹੋਹਿ ਪ੍ਰਵੇਸ਼।
ਜਾਚਹਿ ਅਜ਼ਮਤ ਅਧਿਕ ਹਮੇਸ਼ ॥੩੦॥
ਅਪਨੇ ਕਾਜ ਚਹੈ ਕਰਿਵਾਵੈ।
ਨਹਿਂ ਆਵਨਿ ਦੇ ਨਿਕਟਿ ਬਸਾਵੈ।
ਰਾਮਰਾਇ ਮਹਿਂ ਅਜ਼ਮਤਿ ਭਾਰੀ।
ਕਿਮ ਸਰਬਰ ਹੁਇ ਸ਼ਾਹੁ ਅਗਾਰੀ ॥੩੧॥
ਕੇ ਕਰਿ ਕਰਾਮਾਤ ਨਹਿਂ ਹੋਇ।
ਕੈ ਹਠ ਕਰੈ ਦਿਖਾਇ ਨ ਸੋਇ।
ਮਹਾਂ ਕ੍ਰੂਰ ਮਤਿ ਅਵਰੰਗ ਸ਼ਾਹੂ।
ਪਕਰਹਿ ਦੇਹਿ ਕੈਦ ਕੇ ਮਾਂਹੂ ॥੩੨॥
ਕੈ ਕਰਿ ਕ੍ਰੋਧ ਕੁਮਤਿ ਤਤਕਾਲਾ।
ਧਰ ਤੇ ਸੀਸ ਕਰਾਇ ਨਿਰਾਲਾ।
ਜਬਿ ਦੋਨਹੁ ਮੈਂ ਇਕ ਬਨਿ ਜਾਇ।
ਹੋਇ ਕੈਦ ਕੈ ਪ੍ਰਾਨ ਬਿਲਾਇ ॥੩੩॥
ਤਬਿ ਤੁਮ ਹੀ ਹੋ ਗੁਰੁ ਜਗ ਮਾਂਹੀ।
ਸਭਿ ਸਿਖ ਆਇਂ ਆਪ ਕੇ ਪਾਹੀ।
ਅਰਪਹਿਂ ਦਰਬ ਚਹੂੰ ਦਿਸ਼ਿ ਕੇਰਾ।
ਹੁਇ ਰਾਵਰਿ ਐਸ਼੍ਵਰਜ ਘਨੇਰਾ ॥੩੪॥
ਇਹ ਉਪਾਇ ਅਬਿ ਜਾਨਜੋ ਪਰੈ।
ਜਿਸ ਤੇ ਨਿਜ ਸ਼ਤ੍ਰੂ ਪਰਹਰੈ।'
ਸੁਨਤਿ ਧੀਰਮਲ ਅਨੰਦ ਉਮਾਹਾ।
'ਸਾਧ ਸਾਧ' ਸੋ ਦੁਸ਼ਟ ਸਰਾਹਾ ॥੩੫॥

[1]ਔਰੰਗਜ਼ੇਬ।

'ਹੋਨਹਾਰ ਤੈਂ ਬਾਤ ਬਖਾਨੀ।
ਤਹਿਂ ਪਹੁੰਚੇ ਹੁਇ ਨਿਸ਼ਚੈ ਹਾਨੀ।
ਸੰਤ ਸੈਂਕਰੇ ਤਿਹ ਮਰਿਵਾਏ।
ਕਿਮਹੂੰ ਕਿਸ ਤੇ ਤ੍ਰਾਸ ਨ ਪਾਏ ॥੩੬॥
ਮੋਰ ਭਤੀਜਾ ਅਜ਼ਮਤ ਭਾਰੀ।
ਹਮ ਪਰ ਬਨਹਿ ਕਜੋਂ ਨ ਉਪਕਾਰੀ।
ਇਕ ਤੌਂ ਹਮ ਪਰ ਅਹੈ ਅਸਾਨ[1]।
ਦੂਜੇ ਤਿਸ ਕੋ ਭੀ ਰਿਪੁ ਜਾਨਿ ॥੩੭॥
ਜੇ ਜਗ ਗੁਰਤਾ ਇਨ ਬਿਦਤਾਈ।
ਰਾਮਰਾਇ ਲਘੁਤਾ ਕੌਂ ਪਾਈ।
ਨਿਤ ਪ੍ਰਤਿ ਦਰਬ ਹਜ਼ਾਰਹੁਂ ਜੋਇ।
ਹਮਰੋ ਅਹੈ, ਲੇਤਿ ਹੈ ਸੋਇ ॥੩੮॥
ਰਾਮਰਾਇ ਹਮ ਏਕੋ ਅਹੈਂ।
ਹਾਨ ਲਾਭ ਦੋਨਹੁਂ ਸਮ ਲਹੈਂ।
ਯਾਂ ਤੇ ਲਿਖੋ ਭਲੀ ਬਿਧਿ ਪਾਤੀ।
-ਤੂੰ ਕਿਮ ਬੈਠਜੋ ਸੀਤਲ ਛਾਤੀ? ॥੩੯॥
ਸ਼ੱਤ੍ਰ ਸ਼ਰੀਕ ਹਮਾਰ ਤੁਮਾਰੋ।
ਵਧਤਿ ਜਾਤਿ ਦਿਨਪ੍ਰਤਿ ਅਤਿ ਭਾਰੋ।
ਬਿਨ ਟਾਰੇ ਇਸ, ਕਿਮ ਬਨਿ ਆਵੈ।
ਜਿਸ ਤੇ ਮਹਿਮਾ ਮਹਿ ਮਹਿਂ ਜਾਵੈ[1]-' ॥੪੦॥
ਇੱਤਜ਼ਾਦਿਕ ਮਿਲਿ ਮੰਤ੍ਰ ਬਿਚਾਰਾ।
ਗੁਰ ਉਪਕਾਰ ਨ ਉਰ ਕੁਛ ਧਾਰਾ।
ਲੋਭ ਗ੍ਰਸੇ ਮਾਇਆ ਮਦ ਚਰਜੋ।
ਚਿਤਵਨਿ ਕਲਮਲ ਕੋ ਚਿਤ ਕਰਜੋ[†] ॥੪੧॥

[1]ਉਪਕਾਰ।

[1]ਜਿਸ (ਸ਼ਰੀਕ) ਕਰਕੇ (ਸਾਡੀ) ਮਹਿਮਾਂ (ਮਹੀ =) ਪ੍ਰਿਥਵੀ ਵਿਚ ਨਾਸ਼ ਹੋ ਰਹੀ ਹੈ। ਸੂਚਨਾ-ਇਸ ਅਰਥ ਦੀ ਪ੍ਰੌਢਤਾ ਅੰਸੂ ੩੨ ਅੰਕ ੫ ਤੋਂ ਹੁੰਦੀ ਹੈ।

[†]ਆਮ ਕਹਾਵਤ ਹੈ 'ਲੋਭ ਪਾਪਾਂ ਦਾ ਮੂਲ ਹੈ।' ਧੀਰਮੱਲ ਦੀ ਜਾਣ ਬੁਝ ਕੇ ਮਤ ਪਾਪਾਂ ਵਿੱਚ ਪਰਵਿਰਤ ਹੋ ਰਹੀ ਹੈ, ਗੁਰਿਆਈ ਨੂੰ ਐਸ਼ਰਜ ਸਮਝ ਰਿਹਾ ਹੈ। ਹਾਲਾਂ ਕਿ ਇਹ ਭਾਰੀ ਜ਼ਿੰਮੇਵਾਰੀ ਹੈ, ਜਿਸ ਨੂੰ ਅਨੁਭਵ ਕਰਕੇ ਸ੍ਰੀ ਤੇਗ ਬਹਾਦਰ ਜੀ ਅੰਗੀਕਾਰ ਨਹੀਂ ਸੇ ਕਰਦੇ। ਉਹਨਾਂ ਨੇ ਅੰਤ ਵਿੱਚ ਇਸ ਨੂੰ ਆਪਣੇ ਪਰ ਸਤਿਗੁਰ ਪਿਤਾ ਤੇ ਸਤਿਗੁਰ ਹਰਿਕ੍ਰਿਸ਼ਨ ਜੀ ਅਤੇ ਵਾਹਿਗੁਰੂ ਜੀ ਵਲੋਂ ਲਾਇਆ ਗਿਆ ਫਰਜ਼ ਸਮਝਕੇ ਅੰਗੀਕਾਰ ਕੀਤਾ ਸੀ। ਲੋਭੀ ਧਨ ਪਿੱਛੇ ਮਰ ਰਹੇ ਹਨ ਤੇ ਆਪ ਆਏ ਧਨ ਨੂੰ ਪਰੋਪਕਾਰ ਤੇ ਵੀਟ ਰਹੇ ਹਨ ਤੇ ਰੂਹਾਨੀ ਰੰਗ ਜਗਤ ਨੂੰ ਲਾ ਰਹੇ ਹਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਧੀਰਮੱਲ ਆਦਿ' ਪ੍ਰਸੰਗ ਬਰਨਨੰ ਨਾਮ ਇਕ ਤ੍ਰਿੰਸਤੀ ਅੰਸੂ ॥੩੧॥

## ੩੨. [ਧੀਰਮਲ ਰਾਮ ਰਾਇ ਮੇਲ]

੩੧<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੩

ਦੋਹਰਾ:

ਧੀਰਮੱਲ ਪਾਤੀ ਲਿਖੀ, ਕਰੀ ਤਰੀਫ
ਉਦਾਰ।
'ਸਭਿ ਉਪਮਾ ਕੇ ਉਚਿਤ ਹੋ, ਸੁਨਿ ਸੁਤ
ਬਰਖੁਰਦਾਰ! ॥੧॥

ਚੌਪਈ:

ਮੋਹਿ ਅਨੁਜ ਸ਼੍ਰੀ ਗੁਰੁ ਹਰਿਰਾਇ।
ਤਿਹ ਜੇਸ਼ਟ ਸੁਤ ਗੁਨ ਸਮੁਦਾਇ।
ਤੁਰਕੇਸ਼ੁਰ ਕੋ ਬਸਿ ਕਰਿ ਲੀਨਾ।
ਜਗ ਮਹਿਂ ਬਿਦਤਯੋ ਅਜ਼ਮਤ ਪੀਨਾ
॥੨॥
ਤੋ ਸਮ ਅਪਰ ਨਹੀਂ ਜਗ ਕੋਈ।
ਇਤੀ ਸ਼ਕਤਿ ਕਿਤ ਪੱਯਤਿ ਸੋਈ[1]। — [1]ਹੋਰ ਕਿਸ ਵਿੱਚ ਪਾ ਸਕੀਦੀ ਹੈ।
ਤੁਵ ਪਿਤ ਜੈਸੇ ਅਨੁਜ ਹਮਾਰਾ।
ਤਿਨ ਹੀ ਸਮ ਮੈਂ ਤੋਹਿ ਨਿਹਾਰਾ ॥੩॥
ਗੁਰਤਾ ਵਸਤੁ ਹਮਾਰ ਤੁਮਾਰੀ।
ਸਭਿ ਕਾਰਨ ਤੇ ਲਖਿ ਅਧਿਕਾਰੀ।
ਤੇਗ ਬਹਾਦਰ ਦੂਰ ਬਡੇਰੀ[1]। — [1]ਦੋ (ਪੀੜੀਆਂ ਉਪਰ ਹੋਣ ਤੇ) ਦੂਰ ਹਨ ਗੁਰਿਆਈ ਤੋਂ।
ਕਿਮ ਗੁਰ ਬਨਿ ਬੈਠਯੋ ਇਸ ਬੇਰੀ ॥੪॥
ਚਿਤ ਮਹਿਂ ਕਯੋਂ ਨ ਚਿੰਤ ਕੌ ਠਾਨੈਂ?
ਮਹਿ ਮਹਿਂ ਮਹਿਮਾ ਮਹਿਤੀ ਹਾਨੈ[1]। — [1]ਪ੍ਰਿਥਵੀ ਤੇ ਮਹਿਮਾ (ਸਾਡੀ) ਬੜੀ ਹਾਨ ਕਰਦੇ ਹਨ।
ਦਰਬ ਹਜ਼ਾਰਹੁੰ ਰੋਜ਼ ਸੰਭਾਰੈ।
ਬਡ ਐਸ਼੍ਰਜ ਆਪਨੋ ਧਾਰੈ ॥੫॥
ਸ਼ਾਹੁ ਨਿਕਟਿ ਬੁਲਵਾਵਨਿ ਠਾਨੋ।
ਜਯੋਂ ਕਯੋਂ ਕਰਿ ਸ਼ੱਤ੍ਰੂ ਤਹਿਂ ਹਾਨੋ।
ਕਰੇ ਜਤਨ ਮੈਂ ਸਰਯੋ ਨ ਕੋਈ।
ਬਚਯੋ ਸੰਘਾਰਨ ਸਭਿ ਤੇ ਸੋਈ[1] ॥੬॥ — [1]ਸਾਰੇ ਮਾਰਨ ਦੇ (ਜਤਨਾਂ) ਤੋਂ।
ਯਾਂ ਤੇ ਸੁਧਿ ਤੁਵ ਨਿਕਟਿ ਪਠਾਈ।
ਬਨਿ ਆਵੈ ਅਬਿ ਕਰਨਿ ਉਪਾਇ।'
ਇਮ ਲਿਖਿ ਦੂਤ ਪਠਾਵਨਿ ਕੀਨਾ।

ਜਾਨਜੋ -ਰਿਪੁ ਹੁਇ ਪ੍ਰਾਨ ਬਿਹੀਨਾ-
॥੭॥
ਬਹੁਤ ਮੋਲ ਕੋ ਇਕ ਸਿਰੁਪਾਉ।
ਵਸਤੁ ਅਜਾਇਬ ਅਪਰ ਪਠਾਉ[1]। [1]ਭੇਜੀ।
ਦਿੱਲੀ ਮਹਿਂ ਲੇ ਕਰਿ ਸੋ ਗਯੋ।
ਰਾਮਰਾਇ ਢਿਗ ਪਹੁੰਚਤਿ ਭਯੋ ॥੮॥
ਬੰਦਨ ਠਾਨਿ ਦੀਨਿ ਪੁਨ ਪਾਤੀ।
ਅਪਰ ਸੁਨਾਇ ਕੁਸ਼ਲ ਬਹੁ ਭਾਂਤੀ।
ਰਾਮਰਾਇ ਤਬਿ ਖੋਲਨਿ ਕੀਨਿ।
ਪਠਿ ਕਰਿ ਸਭਿ ਮਤਲਬ ਕੋ ਚੀਨਿ
॥੯॥
-ਧੀਰਮੱਲ ਭਾ ਮੋਹਿ ਅਧੀਨ।
ਯਾਂ ਤੇ ਕੁਛਕ ਹਰਖ ਮੈਂ ਲੀਨਿ-।
ਪੁਨ ਚਿੰਤਾ ਚਿਤ ਬਿਖੈ ਉਪਾਈ।
-ਗਈ ਅਪਰ ਥਲ ਮਹਿਂ ਬਡਿਆਈ
॥੧੦॥
ਪ੍ਰਥਮ ਭਯੋ ਉਤਪਾਤ ਬਿਸਾਲਾ।
ਦੁਹੂੰ ਦਿਸ਼ਿਨਿ ਜੇ ਸ੍ਰਾਪ ਕਰਾਲਾ।
ਸਭਿ ਸੰਗਤਿ ਮਹਿਂ ਮੋਰ ਖੁਟਈ।
ਪਿਤ ਸਤਿਗੁਰੁ ਪੂਰਬ[1] ਬਿਦਤਾਈ [1]ਪਹਿਲੋਂ ਦੀ।
॥੧੧॥
ਸ਼੍ਰੀ ਹਰਿ ਕ੍ਰਿਸ਼ਨ ਬਹੁਰ ਪਰਲੋਕ।
ਜਿਸ ਤੇ ਸਭਿ ਕੁਟੰਬ ਮਹਿਂ ਸ਼ੋਕ।
ਮੋ ਕਹੁ ਬੁਰਾ ਜਗਤ ਠਹਿਰਾਯੋ।
ਅਬਹਿ ਅਪਰ ਉਤਪਾਤ ਉਠਾਯੋ ॥੧੨॥
ਹ੍ਵੈ ਜੈ ਹੈ ਕੁਛ ਤੇ ਕੁਛ ਔਰ।
ਮਹਾਂ ਕਲੰਕਤਿ ਕਹਿਂ ਸਭਿ ਠੌਰ-।
ਇੱਤਜਾਦਿਕ ਮਨ ਗਟੀ ਬਿਚਾਰਹਿ।
-ਕਹਾ ਕਰੌਂ ਮੈਂ ਜਤਨ ਸੁਧਾਰਹਿ-
॥੧੩॥
ਪਾਤੀ ਕੋ ਉੱਤਰ ਲਿਖਿ ਦੀਨੋ।
'ਤੁਮ ਹੋ ਬਡੇ ਸਕਲ ਬਿਧਿ ਚੀਨੋ।

ਜਿਤਿਕ ਉਪਾਇ ਮੋਹਿ ਤੇ ਬਨੈ।
ਕਰੋਂ ਸੁ ਮੈਂ ਜਿਮ ਚਿੰਤਾ ਹਨੈ ॥੧੪॥
ਕਹੇ ਤੁਮਾਰੇ ਮਹਿਂ ਦਿਨ ਰਾਤੀ।
ਮਾਨੋਂ ਕਜੋਂ ਨ ਰਾਵਰੀ ਬਾਤੀ।'
ਲਿਖੀ ਪਠਾਈ ਪੁਰਿ ਕਰਤਾਰ।
ਪਠਤਿ ਧੀਰਮਲ ਆਨੰਦ ਧਾਰਿ ॥੧੫॥
ਕਹਜੋ ਮਸੰਦ ਸੰਗ ਸਮੁਝਾਇ।
'ਸਫਲਹਿ ਤੇਰੋ ਕਹਜੋ ਉਪਾਇ।
ਰਾਮਰਾਇ ਖ਼ਾਤਰ ਕਰਿ ਪਠੀ[1]। [1]ਤਸੱਲੀ ਕਰ ਭੇਜੀ ਹੈ।
ਇਹੁ ਪਾਤੀ ਮੈਂ ਤਿਸ ਕੀ ਪਠੀ[1] ॥੧੬॥ [1]ਪੜ੍ਹੀ ਹੈ।
ਇਸ ਪ੍ਰਕਾਰ ਇਹ ਭਯੋ ਬ੍ਰਿਤੰਤ।
ਗੁਰ ਦ੍ਰੋਹੀ ਅਨਹਿਤ[1] ਚਿਤਵੰਤਿ। [1]ਬੁਰਾ।
ਬੁਰੇ ਭਲੇ ਕੀ ਸਾਰ ਨ ਜਾਨੈ।
ਭਏ ਲੋਭ ਬਸਿ ਕੁੱਕ੍ਰਿਤ ਠਾਨੈਂ ॥੧੭॥
ਇਕ ਦਿਨ ਤੁਰਕੇਸ਼ੁਰ ਕੇ ਤੀਰ।
ਬੈਠਜੋ ਰਾਮਰਾਇ ਨਰ ਭੀਰ।
ਕਹਜੋ ਪ੍ਰਸੰਗ ਗੁਰਨਿ ਕੋ ਤੌਨ[1]। [1]ਤਿਸ (ਪਾਤਸ਼ਾਹ) ਨੇ।
'ਅਬਿ ਗਾਦੀ ਪਰ ਬੈਠਜੋ ਕੌਨ? ॥੧੮॥
ਸ੍ਰੀ ਹਰਿ ਕ੍ਰਿਸ਼ਨ ਬਾਲ ਬਯ ਜਾਂਹਿ।
ਪਹੁੰਚੇ ਸੋ ਪ੍ਰਲੋਕ ਕੇ ਮਾਂਹਿ।
ਅਧਿਕਾਰੀ ਸੁਤ ਹੁਤੋ ਨ ਕੋਇ।
ਗਾਦੀ ਪਰ ਬੈਠਤਿ ਹੈ ਜੋਇ' ॥੧੯॥
ਰਾਮਰਾਇ ਸਭਿ ਬਾਤ ਸੁਨਾਈ।
'ਸ੍ਰੀ ਹਰਿ ਕ੍ਰਿਸ਼ਨ ਕਹੀ ਗੁਰਿਆਈ।
ਹੁਤੋ ਹਮਾਰੀ ਕੁਲ ਮਹਿਂ ਏਕ।
ਜਿਸ ਕੈ ਨਹਿਂ ਬਿਵਹਾਰ ਬਿਬੇਕ ॥੨੦॥
ਸੋ ਗਾਦੀ ਪਰ ਹੁਇ ਬਿਦਤਾਯੋ।
ਸੁਨਜੋਂ ਸੁ ਮੈਂ ਨਿਜ ਨਗਰ ਬਸਾਯੋ।
ਅਜ਼ਮਤ ਸਹਿਤ ਲੋਕ ਤਿਸ ਕਹੈਂ।
ਅਰਪਹਿਂ ਦਰਬ ਕਾਮਨਾ ਲਹੈਂ ॥੨੧॥
ਪ੍ਰਗਟਜੋ ਗੁਰੂ ਤਬਹਿ ਲਖਿ ਲੇਹਿਂ[1]। [1]ਗੁਰੂ ਪ੍ਰਗਟਿਆ ਤਦੋਂ (ਅਸੀਂ) ਜਾਣਾਂਗੇ।
ਢਿਗ ਰਾਵਰ ਕੇ ਅਜ਼ਮਤ ਦੇਹਿ।

ਨਾਂਹਿ ਤ ਝੂਠ ਸਾਚ ਕਹਿ ਕਰਿ ਕੈ।
ਬਿਰਮਾਵਹਿ ਨਰ ਗਨ ਛਲ ਧਰਿ ਕੈ'
॥੨੨॥
ਸੁਨਿ ਇਮ ਸ਼ਾਹੁ ਗਿਰਾ ਤਬਿ ਕਹੀ।
'ਤੋ ਮਹਿਂ ਅਜ਼ਮਤ ਮੈਂ ਬਹੁ ਲਹੀ।
ਨਹਿਂ ਏਤਿਕ ਕਿਸ ਅਪਰ ਮਝਾਰੀ।
ਕਹਾਂ ਕਰਹਿਂ ਤਿਸ ਨਿਕਟਿ ਹਕਾਰੀ[1] [1]ਤਿਸ ਨੂੰ ਪਾਸ ਬੁਲਾਕੇ।
॥੨੩॥
ਤੁਮ ਭੀ ਗੁਰ ਘਰ ਕੇ ਸੁਤ ਪੋਤੇ।
ਅਪਰ ਅਲਪ ਜਾਨੋਂ ਸਭਿ ਤੋ ਤੇ।'
ਰਾਮਰਾਇ ਸੁਨਿ ਬਹੁਰ ਬਖਾਨੀ।
'ਤੁਮ ਮਾਲਕ ਹੋ ਸਕਲ ਸਥਾਨੀ ॥੨੪॥
ਤਿਸ ਮਹਿਂ ਬਸਹਿਂ ਜਿ ਨਰ ਸਮੁਦਾਇ।
ਕਯੋਂ ਨ ਤੁਮਾਰੋ ਕਾਜ ਬਨਾਇਂ।'
ਸੁਨਿ ਇਮ ਸ਼ਾਹੁ ਮੌਨ ਕਰਿ ਰਹਯੋ।
ਅਪਰ ਪ੍ਰਸੰਗ ਚਲਯੋ ਕਿਸ ਕਹਯੋ[1] [1]ਕਿਸੇ ਦਾ ਕਹਿਆ ਹੋਰ ਪ੍ਰਸੰਗ ਚੱਲ ਪਿਆ।
॥੨੫॥
ਇਹ ਬ੍ਰਿਤੰਤ ਭਾ ਸਭਾ ਮਝਾਰੀ।
ਸੁਨਯੋਂ ਸੁ ਪੁਰਿ ਕੀ ਸੰਗਤਿ ਸਾਰੀ।
'ਰਾਮਰਾਇ ਇਨ ਸੰਗ ਖੁਟਾਈ।
ਕਰਯੋ ਚਹਤਿ ਹੈ ਬਹੁ ਬਿਦਤਾਈ[1] [1]ਜ਼ਾਹਰ ਹੀ।
॥੨੬॥
ਮਿਲਹਿਂ ਪਰਸਪਰ ਸਿਖ ਸਭਿ ਕਹੈਂ।
'ਇਹ ਉਤਪਾਤ ਕਰਤਿ ਹੀ ਰਹੈ।'
ਪੁਨ ਕੇਤਿਕ ਦਿਨ ਦੀਨਿ ਬਿਤਾਇ।
ਪੁਨ ਸੰਗਤਿ ਮਿਲਿ ਕਰਿ ਸਮੁਦਾਇ
॥੨੭॥
ਦਰਸ਼ਨ ਕੀ ਲਾਲਸ ਬਹੁ ਜਾਗੀ।
ਭਏ ਤਯਾਰ ਕੇਤਿਕ ਬਡਭਾਗੀ।
ਲੈ ਲੈ ਵਸਤੁ ਅਜਾਇਬ ਚਲੇ।
ਧਨ ਗਨ ਲੀਨਿ ਰਿਝਾਵਨਿ ਭਲੇ
॥੨੮॥

ਸਿਮਰਤਿ ਸਤਿਗੁਰ ਕੋ ਚਲਿ ਆਏ।
ਪੰਥ ਅਨੰਦਪੁਰੇ ਨਿਯਰਾਏ।
ਹਰਖੇ ਜਬਹਿ ਪ੍ਰਵੇਸ਼ੇ ਪੁਰਿ ਮੈਂ।
ਪ੍ਰਥਮ ਸਿਵਰ ਕੋ ਕਰਿ ਸੁਖ ਉਰ ਮੈਂ ॥੨੯॥
ਪਾਇ ਰੁ ਪਾਨ ਪਖਾਰੇ ਪਾਨੀ।
ਬਸਤ੍ਰ ਪਹਿਰ ਕਰਿ ਸ਼੍ਰਮ ਕੋ ਹਾਨੀ।
ਸਭਿ ਅਕੋਰ ਲੈ ਗੁਰ ਢਿਗ ਗਏ।
ਮਹਾਂ[1] ਮਸੰਦ ਅਗਾਊ ਭਏ ॥੩੦॥

[1]ਵਡੇ, ਮੁਖੀ।

ਚਰਨ ਕਮਲ ਪਰ ਅਰਪਿ ਅਕੋਰ।
ਅਭਿਬੰਦਨ ਸਨਮੁਖ ਕਰ ਜੋਰਿ।
ਬੈਠਿ ਦਰਸ਼ਨ ਕਰਿ ਹਰਖਾਏ।
ਕੁਸ਼ਲ ਪ੍ਰਸ਼ਨ ਕੋ ਕੀਨਿ ਸੁਨਾਏ ॥੩੧॥
ਬਿਨਤੀ ਕਰਿ ਕਰਿ ਬਿਤ ਅਰਪੰਤੇ।
ਸਭਿ ਸਿੱਖਜਨਿ ਕੇ ਨਾਮ ਭਨੰਤੇ।
'ਮਹਾਰਾਜ ! ਇਹ ਦਸਵੰਧ ਲਜਾਯੋ।'
'ਇਨਹਿਂ ਮਨੋਰਥ ਗੁਰ ਤੇ ਪਾਯੋ' ॥੩੨॥
'ਇਸ ਨੇ ਇਹ ਮਨੌਤ ਮਨ ਮਾਨੀ।'
'ਇਸ ਕੀ ਤੁਮ ਸਹਾਇਤਾ ਠਾਨੀ।'
'ਇਸ ਸਿਖ ਕੋ ਰੁਜ ਤਨ ਤੇ ਹਰਜੋ।'
'ਇਹ ਚਾਹਤਿ ਸਫਲਜੋ ਧਨ ਕਰਜੋ' ॥੩੩॥
ਇੱਤਜਾਦਿਕ ਅਰਦਾਸ ਪ੍ਰਕਾਸ਼ਿ।
ਧਰਹਿਂ ਅਕੋਰ ਚਰਨ ਕੇ ਪਾਸ।
ਸੁਮਤਿਵੰਤ ਗੁਰਬਖਸ਼ ਮਸੰਦ।
ਜਿਸ ਕੇ ਸਿਖ ਅਨੁਸਾਰਿ ਬਿਲੰਦ ॥੩੪॥
ਪੁਨ ਕਰ ਜੋਰਿ ਪ੍ਰਸੰਗ ਉਚਾਰੇ।
'ਸ਼੍ਰੀ ਹਰਿਕ੍ਰਿਸ਼ਨ ਬਿਕੁੰਠ ਸਿਧਾਰੇ।
ਅੰਤ ਸਮੈਂ ਮੁਝ ਸੰਗ ਬਖਾਨਾ।
-ਬਾਬਾ ਬਸਹਿ ਬਕਾਲੇ ਥਾਨਾ- ॥੩੫॥
ਸੋ ਸਰੂਪ ਤੁਮ ਦੇਖੇ ਆਇ।

ਦਾਸਨਿ ਲੋਕ ਪ੍ਰਲੋਕ ਸਹਾਇ।'
ਸ਼੍ਰੀ ਗੁਰੁ ਮੁਸਕਾਏ ਮੁਖ ਕਹਜੋ।
'ਰਾਮਰਾਇ ਕੈਸੇ ਕਹਿ ਲਹਜੋ[1]? ॥੩੬॥

[1]'ਰਾਮਰਾਇ ਨੇ ਕਿਵੇਂ (ਕਹਿ ਲਹਜੋ =) ਸਦਵਾ ਲਿਆ (ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ)। (ਅ) ਰਾਮਰਾਇ ਨੇ (ਗੁਰੂ ਹਰਿਕ੍ਰਿਸ਼ਨ ਜੀ ਨੂੰ ਕੈਸੇ ਕਹਿ =) ਕਿਹੇ ਜਿਹੇ ਜਾਣਿਆ ਸੀ। (ੲ) ਕਿਸ ਤਰ੍ਹਾਂ ਦਾ ਜਾਣਕੇ ਕੀਹ ਕਿਹਾ ਸੀ।

ਸ਼ਾਹੁ ਨਿਕਟਿ ਕਿਮ ਪਹੁੰਚੇ ਜਾਇ?
ਕਿਮ ਤਿਨ ਸ੍ਰਾਪ ਦੀਨਿ ਰਿਸ ਪਾਇ?
ਕੀਰਤਪੁਰਿ ਤੇ ਪ੍ਰਥਮ ਹਕਾਰੇ।
ਤੁਰਕੇਸ਼ੁਰ ਕੋ ਸੀਖ ਸਿਖਾਰੇ ॥੩੭॥
ਜਬਿ ਪਹੁੰਚੇ ਤਬਿ ਕਜੋਂ ਦੁਖ ਪਾਯੋ?
ਕਹਾਂ ਬਿਗਾਰ ਕੀਨਿ ਪੁਰਿ ਜਾਯੋ?
ਜਿਸ ਤੇ ਸ਼੍ਰੀ ਹਰਿ ਕ੍ਰਿਸ਼ਨ ਕਿ ਸੰਗ।
ਰਚਜੋ ਬਿਰੋਧ ਸ ਸ੍ਰਾਪ ਨਿਸੰਗ' ॥੩੮॥
ਸੁਨਿ ਗੁਰਬਖਸ਼ ਬ੍ਰਿਤਾਂਤ ਸੁਨਾਯੋ।
'ਗੁਰਤਾ ਗੁਰ ਕੀ ਪਿਖਿ ਤਪਤਾਯੋ।
ਕਹਿ ਬੁਲਿਵਾਏ ਆਸ਼ੈ ਏਵ।
-ਮਿਲਹਿਂ ਨ ਤੁਰਕ ਸਾਥ ਗੁਰਦੇਵ ॥੩੯॥
ਜਾਹਿਂ ਪਲਾਇ ਕਿ ਜੰਗਲ ਦੇਸ਼।
ਮਿਲਹਿ ਜਿ, ਟੂਟਹਿ ਪ੍ਰਣ ਸੁ ਵਿਸ਼ੇਸ਼-।
ਬਹੁਰ ਸਿਖਾਯੋ ਅਜ਼ਮਤ ਹੇਰਹਿਂ।
ਬਾਰਿ ਬਾਰਿ ਇਸ ਹੀ ਹਿਤ ਪ੍ਰੇਰਹਿ ॥੪੦॥
ਸ਼੍ਰੀ ਹਰਿਕ੍ਰਿਸ਼ਨ ਸੁ ਪਹੁੰਚੇ ਜਬੈ।
ਤਿਸ ਤੇ ਮਹਿਮਾ ਅਧਿਕੀ ਤਬੈ।
ਤੁਰਕੇਸ਼ੁਰ ਸੋਂ ਮਿਲੇ ਨ ਜਾਇ।
ਇੱਤਜਾਦਿਕ ਪਿਖਿ ਰਿਸ ਉਪਜਾਇ ॥੪੧॥
ਅਪਰ ਨ ਬਸ ਕੁਛ ਚਲਜੋ ਅਗਾਰੇ।
ਸ੍ਰਾਪ ਸੀਤਲਾ ਕੇਰ ਉਚਾਰੇ।
ਹਰਖ ਨ ਸ਼ੋਕ ਗੁਰੂ ਕੋ ਹੋਯੋ।

ਹੋਨਹਾਰ ਕਹੁ ਨੀਕੇ ਜੋਯੋ ॥੪੨॥
ਤਿਸ ਕਾਰਨ ਤੇ ਤਜਯੋ ਸ਼ਰੀਰ।
ਸ਼੍ਰੀ ਹਰਿਕ੍ਰਿਸ਼ਨ ਮਹਾਂ ਮਤਿ ਧੀਰ।
ਕੇਤਿਕ ਤਿਨ ਕੀਨੇ ਉਤਪਾਤ।
ਅਜਹੁੰ ਨ ਬੈਠਤਿ ਚਿਤ ਕਰਿ ਸ਼ਾਂਤਿ ॥੪੩॥
ਏਕ ਦਿਵਸ ਰਾਵਰ ਕੀ ਗਾਥਾ।
ਕਹਿਤਿ ਭਯੋ ਤੁਰਕੇਸ਼ੁਰ ਸਾਥਾ।
-ਗੁਰੂ ਭਏ ਅਬਿ ਤਿਨਹੁੰ ਹਕਾਰੋ।
ਅਜ਼ਮਤ ਨਾਨਾ ਬਿਧਿਨਿ ਨਿਹਾਰੋ- ॥੪੪॥
ਸ਼ਾਹੁ ਨਹੀਂ ਮਾਨੀ ਕੁਛ ਬਾਤ।
ਚਹਿਤਿ[1] ਆਪ ਸੋਂ ਭੀ ਉਤਪਾਤ।
ਕਹਾਂ ਕਰਹਿਗੋ ਤੁਮਰੋ ਸੋਇ।
ਕਿਮ ਸਮਸਰਤਾ ਪ੍ਰਾਪਤਿ ਹੋਇ ॥੪੫॥
ਗੁਰਤਾ ਨਹੀਂ ਹਾਥ ਕਿਮ ਆਵੈ।
ਜਤਨ ਅਨੇਕ ਸੁ ਨਿਸ਼ਫਲ ਜਾਵੈਂ।'
ਇੱਤਯਾਦਿਕ ਸਭਿ ਬਾਤ ਸੁਨਾਈ।
ਮੁਸਕਾਨੇ ਸੁਨਿ ਤਬਹਿ ਗੁਸਾਈਂ ॥੪੬॥

[1](ਰਾਮਰਾਇ) ਚਾਹੁੰਦਾ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਸੰਗਤਿ ਪ੍ਰਸੰਗ' ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ ॥੩੨॥

## ੩੩. [ਗੁਰੂ ਜੀ ਦਾ ਤੀਰਥਾਂ ਨੂੰ ਪਵਿੱਤ੍ਰ ਕਰਨ ਟੁਰਨਾ]

੩੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੪

ਦੋਹਰਾ:

ਤੇਗ ਬਹਾਦਰ ਸਤਿਗੁਰੂ, ਸਭਿ ਗਜਾਤਾ ਸੁ
ਪ੍ਰਬੀਨ।
ਲਖੀ ਭਵਿੱਖਤ ਬਾਰਤਾ, ਜਿਮ ਹ੍ਵੈ ਹੈ ਸੋ
ਚੀਨਿ[1] ॥੧॥

[1]ਸੋ ਜਾਣ ਲਈ।

ਚੌਪਈ:

ਪੁਨ ਸਿੱਖਜਨਿ ਕੋ ਕਰਨਿ ਉਧਾਰ।
ਕਿਤਿਕ ਪ੍ਰਤੀਖਤਿ ਸਦਨ ਮਝਾਰ।
ਪੂਰਬ ਦੇਸ਼ ਜੁ ਦੂਰ ਵਿਸ਼ੇਸ਼ੁ।
ਸੰਗਤਿ ਕੋ ਅਭਿਲਾਖ ਅਸ਼ੇਸ਼ੁ ॥੨॥
ਗਮਨ ਤੀਰਥਨਿ ਕੀਨਿ ਬਹਾਨਾ।
ਨਿਜ ਦਾਸਨਿ ਚਾਹਤਿ ਕੱਲਜਾਨਾ।
ਪੁਰਿ ਅਨੰਦ ਜੇਤਿਕ ਬਸ ਗਏ।
ਤਿਤੇ ਬਸਾਇ ਦੇਤਿ ਸੁਖ ਭਏ ॥੩॥
ਲਖ੍ਯੋ ਸ਼ਰੀਕਾ ਸੋਢਿਨਿ ਕੇਰਾ।
-ਪਿਖਿ ਸੰਕਟ ਕੋ ਪਾਇੰ ਬਡੇਰਾ[1]।
ਅਨਿਕ ਉਪਾਵਨਿ ਕੋ ਨਿਤ ਠਾਨੈਂ।
ਦਰਬ ਲੋਭ ਜਿਨ ਰਿਦੈ ਮਹਾਨੈ ॥੪॥
ਹਮ ਚਿਤ ਸ਼ਾਂਤਿ ਧਰੇ ਬਹੁ ਰਹੇ।
ਤਊ ਦੇਖਿ ਤਿਨ, ਉਰ ਦੁਖ ਦਹੇ।
ਇਨ ਤੇ ਅਧਿਕ ਦੂਰ ਅਬਿ ਜਾਇਂ।
ਬਿਨ ਦੇਖੇ ਹਮ ਕੋ, ਸੁਖ ਪਾਇਂ† ॥੫॥

[1]ਸੋਢੀ) ਦੇਖ ਕੇ ਬੜਾ ਦੁੱਖ ਪਾਉਂਦੇ ਹਨ।

†ਗੁਰੂ ਜੀ ਦੀ ਤਿਆਗ ਬ੍ਰਿਤੀ ਕਮਾਲ ਦੀ ਹੈ, ਪਹਿਲੋਂ ਗੁਰਿਆਈ ਤੋਂ ਛਪੇ ਰਹੇ ਫੇਰ ਲੈਣੋਂ ਨਾਂਹ ਕੀਤੀ, ਫੇਰ ਬਕਾਲਾ ਛੱਡ ਦਿੱਤਾ ਕਿ ਈਰਖੀ ਲੋਕ ਸੁਖੀ ਜੋ ਜਾਣ। ਅੰਮ੍ਰਿਤਸਰ ਆਏ ਏਥੇ ਬੀ ਈਰਖਾ ਦੇਖੀ ਤਾਂ ਤਿਆਗ ਮੁਖ ਰੱਖਕੇ ਮੁੜ ਗਏ, ਫੇਰ ਬਕਾਲਾ ਛੱਡ ਕੇ ਕੀਰਤਪੁਰ ਜਾ ਬਸੇ ਉਥੇ ਬੀ ਸ਼ਰੀਕਾ ਭਾਵ ਤੱਕਕੇ ਅਨੰਦਪੁਰ ਜਾ ਬਸਾਇਆ। ਅਜੇ ਬੀ ਸੋਢੀ ਸ਼ਰੀਕੇ ਨੂੰ ਠੰਢ ਨਾ ਪਈ ਤਾਂ ਆਪ ਪੰਜਾਬ ਛੋੜਕੇ ਪ੍ਰਦੇਸ਼ਾਂ ਨੂੰ ਟੁਰ ਪਏ ਕਿ ਅਸੀਂ ਪਾਸ ਨਾ ਹੋਵੀਏ ਤਾਂ ਇਹ ਸੁਖੀ ਹੋਣ ਤੇ ਮੰਨ ਮੰਨੀਆਂ ਮੌਜਾਂ ਕਰ ਲੈਣ। ਇਨ੍ਹਾਂ ਨੂੰ ਪਕੜਾਂ ਹਨ ਤੇ ਅਸੀਂ ਨਿਸ਼ਪਕੜ ਹਾਂ। ਧੀਰਮੱਲ ਨੇ ਜੋ ਦਿਲੀ ਮਨਸੂਬਾ ਬੱਧਾ ਸੋ ਬੀ ਇਹ ਸੀ ਕਿ ਜਿਵੇਂ ਦੇਸ਼ ਤੋਂ ਬਾਹਰ ਹੋ ਜਾਨ, ਸੋ ਤਿਆਗ ਦੇ ਸਰਦਾਰ ਆਪ ਹੀ ਉਠ ਕੇ ਟੁਰ ਪਏ ਕਿ ਤੁਸਾਂ ਲਈ ਅਸੀਂ ਆਪ ਹੀ ਦੇਸ਼ ਮੋਕਲਾ ਕਰ ਦੇਂਦੇ ਹਾਂ, ਪਾਪਾਂ ਦੇ ਭਾਗੀ ਹੋ ਕੇ ਤੁਸੀਂ ਕਿਉਂ ਭਾਰ ਚਾਉਂਦੇ ਹੋ।

ਤਾਂ ਤੇ ਗਮਨ ਕਰਨਿ ਅਬਿ ਆਛੇ।
ਪੁਰਹਿ ਕਾਮਨਾ ਜੇ ਸਿਖ ਬਾਂਛੇ-।
ਬਹੁ ਕਾਰਨ ਕੋ ਜਾਨਿ ਗੁਸਾਈਂ।

ਕਹਿ ਨਿਜ ਲੋਕਨਿ ਸਕਲ ਜਨਾਈ ॥੬॥
'ਸਰਬ ਭਾਂਤਿ ਤਯਾਰੀ ਕਰਿ ਲੀਜੈ।
ਦੇਸ਼ ਬਿਦੇਸ਼ਨਿ ਬਿਚਰਨਿ ਕੀਜੈ।
ਸਨੇ ਸਨੇ ਗਮਨੈਂ ਸੁਖ ਪਾਏ।
ਡੋਰੇ ਸ੍ਯੰਦਨ ਸਾਜਿ ਬਨਾਏ ॥੭॥
ਕੇਤਿਕ ਦਾਸ ਫਕੀਰਨਿ ਸਾਥ।
ਚਹਤਿ ਦਰਸ ਨਿਤ ਸਤਿਗੁਰੁ ਨਾਥ।
-ਤੀਰਥ ਕਰੈਂ ਪੁੰਨ ਜਿਨ ਮਹਾਂ†।
ਬਿਚਰਹਿਂ ਸੈਲ ਕਰਹਿਂ ਜਹਿਂ ਕਹਾਂ- ॥੮॥
ਸਫਲ ਜਨਮ ਅਪਨੇ ਕੋ ਚਾਹਤਿ।
ਇੱਤ੍ਯਾਦਿਕ ਕੋ ਜਾਨਿ ਉਮਾਹਤਿ।
ਜੇਤਿਕ ਪੁਰਿ ਮਹਿਂ ਲੋਕ ਬਸਾਏ।
ਕਰਿ ਇਕਠੇ ਸਭਿ ਨਿਕਟਿ ਬੁਲਾਏ ॥੯॥
ਸਾਦਰ ਕਹ੍ਯੋ 'ਬਸਹੁ ਸੁਖ ਪਾਇ।
ਹਮ ਅਬਿ ਤੀਰਥ ਕਰਨਿ ਸਿਧਾਇਂ।
ਕੇਤਿਕ ਦਿਨ ਇਸ ਜੰਗਲ ਦੇਸ਼[1]।
ਕਰਹਿਂ ਬਿਤਾਵਨਿ ਹੋਇ ਪ੍ਰਵੇਸ਼ ॥੧੦॥
ਪੁਨ ਹਮ ਪੂਰਬ ਦਿਸ਼ਾ ਪਧਾਰੈਂ।
ਬਿਚਰਹਿਂ ਤਹਿਂ ਕੇ ਦੇਸ਼ ਨਿਹਾਰਹਿਂ।'
ਹਾਥ ਜੋਰਿ ਪੁਨ ਨਰਨਿ ਸੁਨਾਈ।
'ਤੁਮ ਹਮਰੇ ਨਿਤ ਨਾਥ ਸਦਾਈ ॥੧੧॥
ਦੂਰ ਕਿ ਨਿਕਟਿ ਰਹਹੁ ਕਿਸ ਥਾਨੂ।
ਸਦ ਸਮਰੱਥ ਗੁਰੂ ਭਗਵਾਨੂ।
ਅਪਨੇ ਜਾਨਿ, ਸਹਾਇਕ ਰਹੀਅਹਿ।
ਬਹੁਰੋ ਆਵਨਿ ਤੂਰਨਿ ਚਹੀਅਹਿ ॥੧੨॥
ਸਦਾ ਅਲੰਬ ਤੁਮਾਰੇ ਰਹੈਂ।

†ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ। [ਤੁਖਾਰੀ ਮ: ੪] ਇਸ ਤੁਕ ਅਨੁਸਾਰ ਸਤਿਗੁਰੂ ਜੀ ਤੀਰਥਾਂ ਨੂੰ ਤੇ ਤੀਰਥ ਵਾਸੀਆਂ ਨੂੰ ਤਾਰਨ ਤੁਰੇ ਹਨ ਨਾ ਕਿ ਤੀਰਥਾਂ ਦੀ ਯਾਤ੍ਰਾ ਨੂੰ, ਕਿਉਂਕਿ ਸਤਿਗੁਰੂ ਧੂਰ ਨੇ ਤਾਂ ਤੀਰਥਾਂ ਦੀ ਮੈਲ ਹਰਨੀ ਹੈ।

[1]ਮਾਲਵਾ ਦੇਸ਼ ਵਿਚ।

ਸਦਾ ਪ੍ਰਤੀਖਤਿ ਹੀ ਚਿਤ ਚਹੈਂ।
ਜਬਿ ਆਵਹੁ ਪੁਰਿ ਬਸਹਿ ਬਡੇਰਾ।
ਨਾਂਹਿ ਤ ਇਤੋ ਹੋਇ[1] ਜਿਮ ਹੇਰਾ' [1]ਨਹੀਂ ਤਾਂ ਇਤਨਾ ਹੀ ਰਹੇਗਾ।
॥੧੩॥
ਸੁਨਿ ਸਤਿਗੁਰੂ ਪ੍ਰਸੰਨ ਬਿਸਾਲਾ।
ਕਹਤਿ ਭਏ ਤਿਨ ਕੋ ਤਤਕਾਲਾ।
'ਮਹਾਂ ਪੁਰਖ ਜਬਿ ਜਨਮ ਸੁ ਪਾਵੈ।
ਅਪਨੋ ਜਾਨਿ ਇਹਾਂ ਤਬਿ ਆਵੈ ॥੧੪॥
ਕਰਹਿ ਬਸਾਵਨਿ ਇਸਹਿ ਬਿਸਾਲਾ।
ਰਚਨਾ ਅਧਿਕ ਰਚਹਿ ਤਤਕਾਲਾ।
ਬੀਜ ਮਾਤ੍ਰ ਹਮ ਕੀਨਿ ਬਸਾਵਨਿ।
ਤਰੁਵਰ ਸਮ ਤਬਿ ਹੋਇ ਬ੍ਰਿਧਾਵਨਿ
॥੧੫॥
ਲੋਕ ਹਜ਼ਾਰਹੁਂ ਨਿਤ ਪ੍ਰਤਿ ਆਵੈਂ।
ਬਸਨਹਾਰ ਦੀਰਘ ਸੁਖ ਪਾਵੈ।'
ਇੱਤਜਾਦਿਕ ਸੁਨਿ ਗੁਰ ਕੀ ਬਾਨੀ।
ਸਭਿਨਿ ਜਰਿ ਕਰ ਬੰਦਨ ਠਾਨੀ ॥੧੬॥
ਤਬਿ ਸਤਿਗੁਰ ਤਯਾਰੀ ਕਰਿਵਾਈ।
ਬਾਹਨ ਜ਼ੀਨ ਅਧਿਕ ਛਬਿ ਛਾਈ।
ਸਭਿ ਕੋ ਧੀਰਜ ਦੇ ਕਰਿ ਭਲੇ।
ਸਿੱਖ ਉਦਾਰਨਿ ਦੇਸ਼ਨਿ ਚਲੇ ॥੧੭॥
ਮਾਤ ਨਾਨਕੀ ਸਜੰਦਨ ਮਾਂਹੀ।
ਪੁੱਤ੍ਰ ਸਨੇਹ ਧਾਰਿ ਸੰਗ ਜਾਹੀ।
ਬਹੁਰ ਤੀਰਥਨਿ ਕੇ ਇਸ਼ਨਾਨ।
ਅਧਿਕ ਸ਼ਰੀਕਾ ਸੋਢਨਿ ਜਾਨਿ ॥੧੮॥
ਸ਼੍ਰੀ ਗੁਜਰੀ ਚਢਿ ਕਰਿ ਤਬਿ ਡੋਰੇ।
ਪਤਿ ਕੇ ਸੰਗ ਚਲੀ ਸੁਖ ਲੋਰੇ।
ਭ੍ਰਾਤ ਕ੍ਰਿਪਾਲ ਸਾਥ ਨਿਜ ਕਰਿਓ।
ਸੋ ਤੁਰੰਗ ਸੁੰਦਰ ਪਰ ਚਰਿਓ ॥੧੯॥
ਅਪਰ ਸਕਲ ਪਾਇਨ ਸੰਗ ਚਲੇ।
ਜੇ ਚਾਹਤਿ ਪ੍ਰਲੋਕ ਹੁਇ ਭਲੇ।
ਸ਼੍ਰੀ ਸਤਿਗੁਰ ਹ੍ਵੈ ਕੈ ਅਸਵਾਰ।

ਸ਼੍ਰੀ ਨਾਨਕ ਉਰ ਸਿਮਰਨ ਧਾਰਿ ॥੨੦॥
ਮੰਦ ਮੰਦ ਗਮਨੇ ਗੁਰੁ ਸ੍ਵਾਮੀ।
ਸਕਲ ਘਟਨਿ ਕੇ ਅੰਤਰਜਾਮੀ।
ਪ੍ਰਥਮ ਸਿਵਰ ਦੁਇ ਕੋਸ ਲਗਾਯੋ।
ਨਰ ਸਮੁਦਾਇ ਮਿਲਨਿ ਕੋ ਆਯੋ ॥੨੧॥
ਜੇਤਿਕ ਦਰਬ ਕੋਸ਼ ਮਹਿਂ ਜਾਨਾ।
ਕੋਸ਼ਪਤੀ ਸੰਗ ਬਾਕ ਬਖਾਨਾ।
ਏਕ ਦਾਸ ਕੋ ਪੁਰਿ ਮਹਿਂ ਤਜਾਗਾ।
ਆਇਸੁ ਮਾਨਿ ਰਹਜੋ ਬਡਭਾਗਾ ॥੨੨॥
ਸਗਰੋ ਧਨ ਤਿਸ ਕੋ ਤਬਿ ਦੀਨਾ।
ਕਹਜੋ ਗੁਰੂ 'ਲਖਿ ਖਰਚ ਪ੍ਰਬੀਨਾ[1] !

ਕੂਪ ਲਗਾਵਹੁ ਸਦਨ ਬਨਾਵਹੁ।
ਖਰਚਹੁ ਪੁਰਿ ਕੇ ਹੇਤੁ ਬਸਾਵਹੁ ॥੨੩॥
ਜਿਮ ਸਭਿ ਲੋਕ ਅਧਿਕ ਸੁਖ ਪਾਇਂ।
ਸੋ ਤੁਮ ਕੀਜਹਿ ਸਦਾ ਬਨਾਇ[1]।
ਪੁਰਿ ਕੋ ਖੇਦ ਦੇਹਿ ਨਹਿਂ ਕੋਈ।
ਜੋ ਕੋ ਦੇਹਿ, ਰਹੈ ਨਹਿਂ ਸੋਈ[1]' ॥੨੪॥
ਇਮ ਤਿਸ ਕੇ ਸਮੁਝਾਇ ਗੁਸਾਈਂ।
ਬੈਠੀ ਸੰਗਤਿ ਢਿਗ ਸਮੁਦਾਈ।
ਤਿਨਿ ਦੇਸ਼ਿ ਦੇਖਿ ਦ੍ਰਿਸ਼ਟਿ ਯੁਤਿ ਕਰੁਨਾ।
ਚਾਹਹਿਂ ਤਿਨਹਿਂ ਕਲੇਸ਼ਨਿ ਹਰਨਾ ॥੨੫॥
ਕੁਛਕ ਦੀਨਿ ਉਪਦੇਸ਼ ਬਨਾਇ।
ਬਹੁਰ ਬਿਸਰਜਨਿ ਕੀਨਿ ਸੁਨਾਇ।
'ਭੋ ਸਿੱਖਹੁ ! ਨਰ ਤਨ ਇਹ ਰਤਨ।
ਜਿਮ ਸਫਲਹਿ ਤਿਮ ਕੀਜਹਿ ਜਤਨ ॥੨੬॥
ਜਗ ਧੰਧੇ ਮਹਿਂ ਫਸਿ ਨ ਬਿਤਾਵਹੁ।
ਬਿਨਸ ਜਾਇ, ਪਿਖਿ ਨਹਿਂ ਬਿਰਮਾਵਹੁ।
ਹੇਤੁ ਜੀਵਕਾ ਹੁਇ ਨਿਸ਼ਪਾਪ।
ਕਰੋ ਕਾਰ ਕੋ -ਹਰਿ ਹਰਿ- ਜਾਪ

[1] 'ਗੁਰੂ ਜੀ ਨੇ ਕਿਹਾ 'ਹੇ ਚਤੁਰ ! ਲਖਕੇ (ਸਮਝਕੇ) ਖਰਚ ਕਰੀਂ।'

[1] 'ਭਾਵ ਨਾ ਬਿਰਥਾ ਗੁਆਈਂ ਨਾ ਸ਼ੂਮਪੁਣਾ ਕਰੀਂ।'

[1] 'ਸੁਵਾਰ ਕੇ, ਚੰਗੀ ਤਰ੍ਹਾਂ।

॥੨੭॥
ਮਨ ਮਹਿਂ ਸਿਮਰਨ ਕੀ ਲਿਵ ਰਾਖਹੁ।
-ਸ੍ਵਾਸ ਨ ਬ੍ਰਿਥਾ ਜਾਇ- ਇਮ ਕਾਂਖਹੁ[1]। [1]ਇਉਂ ਮੰਗੋ।
ਸੰਗਤਿ ਜਹਿਂ ਗੁਰੁ ਕੀ ਮਿਲਿ ਜਾਇ।
ਸੇਵਾ ਕਰਹੁ ਪ੍ਰੇਮ ਉਪਜਾਇ ॥੨੮॥
ਪੱਖਾ ਪਾਨੀ ਪੀਸਨਿ ਕੀਜਹਿ।
ਜਥਾ ਸ਼ਕਤਿ ਧਨ ਆਦਿਕ ਦੀਜੈ।
ਅੰਨ ਬਸਨ ਅਰਪਨਿ ਕਰਿ ਦੈ ਹੋ।
ਚਰਨਨਿ ਚਾਂਪ ਸਫਲਤਾ ਪੈ ਹੋ[1] ॥੨੯॥ [1]ਪਾਓਗੇ।
ਅਬਿ ਤਪ ਕਰਿਬੇ ਕੋ ਨਹਿਂ ਕਾਲ।
ਜਿਸ ਤੇ ਉਪਜਤਿ ਸ਼ਕਤਿ ਬਿਸਾਲ।
ਤੀਨਹੁਂ ਦੇਵ ਆਦਿ ਜਗ ਅਹੇ।
ਸੋ ਭੀ ਤਪ ਕੋ ਤਾਪਤਿ ਰਹੇ ॥੩੦॥
ਅਸ ਕੋ ਵਸਤੁ ਨ ਜਾਨੀ ਪਰੇ।
ਪਾਇ ਨਹੀਂ ਤਪ ਤਾਪਨ ਕਰੇ।
ਧ੍ਰੂ ਤੇ ਆਦਿ ਜਿਤਕ ਵਡਿਆਈ।
ਅਧਿਕ ਪ੍ਰਤਾਪ ਹੋਇ ਬਿਰਧਾਈ[1] ॥੩੧॥ [1]ਵੱਧੇ।
ਤਪ ਕਰਿਬੇ ਤੇ ਪ੍ਰਾਪਤਿ ਹੋਇ।
ਤਪ ਕੀ ਮਹਿਮਾ ਕਹਿ ਸਭਿ ਕੋਇ।
ਤਿਸ ਕੋ ਸਮਾ ਨਹੀਂ ਅਬਿ ਜਾਨਹੁਂ।
ਨਿਰਬਲ ਪ੍ਰਾਨੀ ਬਿਦਤ ਪਛਾਨਹੁਂ ॥੩੨॥
ਤਿਸ ਤੇ ਸਹਸ ਗੁਨਾ ਫਲ ਪਾਵੈ।
ਜੋ ਸਤਿ ਸੰਗਤਿ ਸੇਵ ਕਮਾਵੈ।
ਤਪ ਕੀ ਮਹਿਮਾ ਤੇ ਅਧਿਕਾਈ।
ਅਪਰ ਬਾਤ ਕਜਾ ਕਹੈਂ ਬਨਾਈ ॥੩੩॥
ਯਾਂ ਤੇ ਜਾਨਹੁਂ ਸੇਵਾ ਸਾਰ।
ਸੇਵਹੁ ਸੰਤ ਕਿ ਗੁਰੁ ਦਰਬਾਰ।
ਐਸੀ ਦੁਲਭ ਵਸਤੁ ਕੁਛ ਨਾਂਹੀ।
ਸੇਵਹਿ ਸੰਗਤਿ ਬਹੁਰ ਨ ਪਾਹੀ ॥੩੪॥
ਮਹਾਂ ਮਹਾਤਮ ਸਿਮਰੇ ਨਾਮੁ।

ਮਨ ਕੋ ਕੀਜਹਿ ਤਹਿਂ ਬਿਸਰਾਮ।
ਸ੍ਵਾਰਥ ਕਿਧੋਂ ਅਕਾਰਥ ਬ੍ਰਿੰਦ[1]।

[1]ਮਤਲਬ ਦੇ ਅਥਵਾ ਬੇਮਤਲਬੇ ਸਾਰੇ (ਸੰਕਲਪ)।

ਫੁਰਹਿਂ ਸਦਾ ਮਨ ਥਿਰ ਨ ਰਹਿੰਦ[1] ॥੩੫॥

[1]ਮਨ ਥਿਰ ਨਹੀਂ ਰਹਿੰਦਾ।

ਸਨੇ ਸਨੇ ਤਿਸ ਕੋ ਅਟਕਾਇ।
ਕਰਹੁ ਟਿਕਾਵਨਿ ਕੇਰ ਉਪਾਇ।
ਜਿਮ ਜਿਮ ਥਿਰਤਾ ਗਹੇ ਸੁਭਾਊ।
ਤਿਮ ਤਿਮ ਨਿਪੁਨ ਕਰਹਿ ਬਿਰਧਾਊ[1] ॥੩੬॥

[1]ਵਧਾਵਣਾ ਕਰੇ।

ਸਤਿਗੁਰੁ ਕੇ ਪਗ ਪੰਕਜ ਲਾਵੈ।
ਕੈ ਲਿਵ ਨਾਮ ਬਿਖੈ ਅਟਕਾਵੈ।
ਜਲ ਪ੍ਰਵਾਹ ਸਮ ਮਨ ਕੋ ਅਹੈ।
ਜਿਤਹਿ ਕਰਹਿ ਤਿਤ ਹੀ ਨਿਤ ਬਹੈ[1] ॥੩੭॥

[1]ਜਿਧਰ ਲਾਓ ਓਧਰੇ ਵਹਿ ਤੁਰਦਾ ਹੈ।

ਸਨੇ ਸਨੇ ਬਿਸ਼ਿਯਨਿ ਤੇ ਰੋਕੈ[1]।

[1]ਮਨ ਨੂੰ) ਰੋਕੇ।

ਲਘੁ ਸੁਖ ਪੁਨ ਦੇ ਨਰਕ ਬਿਲੋਕੈ[1]।

[1]ਕਿਉਂਕਿ ਵਿਸ਼ੇ) ਥੋੜਾ ਸੁਖ ਦੇ ਕੇ ਫੇਰ ਨਰਕ ਦਿਖਾਉਂਦੇ ਹਨ।

ਨਾਸ਼ਵੰਤ ਜਗ ਮੋਦ ਜੁ ਅਹੈ।
ਅਲਪ ਕਾਲ ਮਹਿਂ, ਥਿਰ ਨਹਿਂ ਰਹੈ ॥੩੮॥
ਸਤਿਗੁਰੁ ਸੰਤਨਿ ਕੀ ਨਿਤ ਸੇਵਾ।
ਕਰਿ ਮਨ ਅਮਲ ਜਨਾਇ ਸੁ ਭੇਵਾ[1]।

[1]ਸੇਵਾ) ਮਨ ਨੂੰ ਨਿਰਮਲ ਕਰਕੇ ਭੇਤ ਨੂੰ ਜਣਾ ਦੇਂਦੀ ਹੈ, ਕਿ ਨਿਰਮਲ ਮਨ ਹੀ ਨਾਮ ਵਿਚ ਉੱਨਤ ਹੁੰਦਾ ਹੈ। ਅਥਵਾ ਸੇਵਾ ਨਾਲ ਮਨ ਨਿਰਮਲ ਹੁੰਦਾ ਹੈ ਤੇ ਜਿਨ੍ਹਾਂ ਸੰਤਾਂ ਦੀ ਸੇਵਾ ਕੀਤੀ ਹੈ ਉਹ ਨਿਰਮਲ ਮਨਾਂ ਨੂੰ ਸਾਈਂ ਨਾਲ ਮੇਲ ਦੇਣ ਦਾ ਭੇਤ ਜਣਾ ਦਿੰਦੇ ਹਨ।

ਦੁਖ ਜਬਿ ਆਨਿ ਕਿ[1] ਅਪਦਾ ਪਰੈ।

[1]ਦੁਖ ਜਦੋਂ ਆਵੇ ਯਾ.........।

ਪ੍ਰਭੁ ਭਾਣੋ ਲਖਿ ਸਿਰ ਪਰ ਧਰੈ ॥੩੯॥
ਜਾਨਿ ਕਰਮ ਫਲ ਤਰਕ ਨ ਠਾਨੈ।
ਨਹਿਂ ਈਸ਼ੁਰ ਪਰ ਦੋਸ਼ ਬਖਾਨੈ।
ਭੋਗਹਿ ਸੰਕਟ ਕੋ ਹਰਖਾਇ।
ਲਖਹਿ ਕੁਕਰਮਨਿ ਫਲ ਬਿਨਸਾਇ[1] ॥੪੦॥

[1]ਇਹੀ ਸਮਝੇ ਕਿ (ਸੰਕਟ ਭੋਗਣ ਨਾਲ ਕੀਤੇ ਹੋਏ) ਖੋਟੇ ਕਰਮਾਂ ਦਾ ਫਲ ਦੂਰ ਹੋ ਰਿਹਾ ਹੈ।

ਸੁਖ ਜਬਿ ਆਇ ਨ ਕਰਹਿ ਹੰਕਾਰ।

ਜਾਨਹਿ ਦੀਨਿ[1] ਪ੍ਰਭੁ ਕਰਤਾਰ।
-ਕ੍ਰਿਪਾ ਕਰੀ ਮੁਝ ਪਰ, ਗੁਰ ਦਯੋ[1]-।
ਸਿਮਰਹਿ ਸੱਤਿਨਾਮ ਦੁਖ ਛਯੋ' ॥੪੧॥
ਇੱਤਜਾਦਿਕ ਬਹੁ ਦੇ ਉਪਦੇਸ਼।
ਸੰਗਤਿ ਕੀਨਸਿ ਬਿਦਾ ਅਸ਼ੇਸ਼।
ਠਾਨਿ ਬੰਦਨਾ ਸਦਨ ਸਿਧਾਈ।
ਬਸਿ ਤਹਿਂ ਸਤਿਗੁਰ ਰਾਤਿ ਬਿਤਾਇ ॥੪੨॥
ਭਈ ਪ੍ਰਭਾਤਿ ਅਗਾਰੀ ਚਾਲੇ।
ਕਰਿ ਮੰਜ਼ਲ ਡੇਰਾ ਪੁਨ ਡਾਲੇਂ।
ਸਨੇ ਸਨ ਚਲਿ ਮਗ ਬਿਚਰੰਤੇ।
ਮਿਲਹਿ ਜੁ ਸਿੱਖ ਉਧਾਰ ਕਰੰਤੇ ॥੪੩॥
ਜਹਾਂ ਜਾਇਂ ਸਿਖ ਸੁਨਿ ਗਨ ਆਵੈਂ।
ਸਭਿ ਡੇਰੇ ਕੀ ਸੇਵ ਕਮਾਵੈਂ।
ਰੋਪਰ ਨਗਰ ਉਲੰਘਤਿ ਆਏ।
ਇਮ ਚਲਿ ਬਸੇ ਗ੍ਰਾਮ ਸਮੁਦਾਏ ॥੪੪॥
ਪਟਿਆਰੋ ਪੁਰਿ ਬਸਜੋ ਨ ਜਬੈ।
ਤਿਸ ਤੇ ਪਰੇ ਗ੍ਰਾਮ ਲੰਘਿ ਤਬੈ।
ਤਹਾਂ ਜਾਇ ਡੇਰਾ ਕਰਿ ਦੀਨਿ।
ਬਸੇ ਨਿਸਾ ਸਿਖ ਸੇਵਾ ਕੀਨਿ ॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਗੁਰੂ ਗਮਨ' ਪ੍ਰਸੰਗ ਬਰਨਨੰ ਨਾਮ ਤੀਨੁ ਤ੍ਰਿੰਸਤੀ ਅੰਸੂ ॥੩੩॥

[1]ਦਿੱਤਾ ਹੈ।

[1]ਦਿੱਤਾ (ਹੈ ਸੁਖ)।

## ੩੪. [ਮੂਲੋਵਾਲ ਦਾ ਮਾਈਆ ਤੇ ਗੋਂਦਾ। ਸ਼ੇਖੇ ਦਾ ਤਿਲੋਕਾ ਜਿਵੰਧਾ]

੩੩<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੫

ਦੋਹਰਾ:

ਸ਼੍ਰੀ ਗੁਰ ਹਰਿਗੁਬਿੰਦ ਕੇ, ਨੰਦਨ ਧੀਰ
ਕ੍ਰਿਪਾਲ।
ਸਹਿਜ ਸੁਭਾਇਕ ਬਿਚਰਤੇ, ਪਹੁੰਚੇ
ਮੂਲੋਵਾਲ ॥੧॥

ਚੌਪਈ:

ਦੇਖਿ ਗ੍ਰਾਮ ਗੁਰ† ਠਾਂਢੇ ਰਹੇ।
ਰੁਚਿਰ ਉਚਿਤ ਥਲ ਤਹਿਂ ਕੋ ਲਹੇ।
ਡੇਰਾ ਕੀਨਿ ਗ਼ਰੀਬ ਨਿਵਾਜ।
ਅਪਰ ਟਿਕਾਯੋ ਸਕਲ ਸਮਾਜ ॥੨॥
ਬੀਤ ਗਈ ਘਟਿਕਾ ਜੁਗ ਜਬੈ।
ਮਈਆ ਗੋਂਦਾ ਦੋਨਹੁਂ ਤਬੈ।
ਆਨਿ ਬੰਦਨਾ ਕੀਨਸਿ ਗੁਰ ਕੋ।
ਬੈਠਿ ਨਿਕਟਿ ਭਾਉ ਕਰਿ ਉਰ ਕੋ ॥੩॥
ਸ਼੍ਰੀ ਸਤਿਗੁਰ ਤਿਨ ਸਾਥ ਬਖਾਨਾ।
'ਆਨਹੁਂ ਸੁੰਦਰ ਜਲ ਹਿਤ ਪਾਨਾ।
ਮਾਰਗ ਸਗਰੇ ਸ਼੍ਰਮ ਕੋ ਹਰਿਬੇ।
ਹਾਥਨਿ ਪਾਂਵ ਪਖਾਰਨਿ ਕਰਿਬੇ' ॥੪॥
ਸੁਨਿ ਗੋਂਦੇ ਤਬਿ ਬਾਕ ਉਚਾਰਾ।
'ਇਹ ਜੋ ਕੂਪ ਨੀਰ ਬਹੁ ਖਾਰਾ।
ਕੰਕਰ ਬੀਚ ਪਰੇ ਜੁ ਸਮੂਹ।
ਗ੍ਰਾਮ ਨ ਲੇਵਹਿ ਜਲ ਇਸ ਖੂਹੁ ॥੫॥
ਹੁਕਮ ਆਪ ਕੋ ਜੇ ਅਬਿ ਹੋਇ।
ਬਾਹਰ ਕੂਪ ਦੂਰ ਹੈ ਸੋਇ।
ਤਹਾਂ ਜਾਇ ਕਰਿ ਜਲ ਕੋ ਲਜਾਵੈਂ।
ਲਗਹਿ ਬਿਲਮ ਪਰ ਆਛੋ ਆਵੈ ॥੬॥
ਸਗਰੋ ਗ੍ਰਾਮ ਤਹਾਂ ਤੇ ਆਨੈਂ।
ਪੀਵਤਿ ਪਾਨੀ ਦਿਨ ਗੁਜ਼ਾਰਨੈਂ।
ਕਠਨ ਲਜਾਇਬੋ ਸਭਿ ਕੋ ਅਹੈ।
ਤਊ ਲਜਾਇਂ ਨੀਕੋ ਤਿਸ ਲਹੈਂ' ॥੭॥
ਨੀਰ ਕਠਨਤਾ ਲਜਾਵਨਿ ਕੇਰੀ।

†ਪਾ:-ਕਹੁ।

ਸ਼੍ਰੀ ਸਤਿਗੁਰੁ ਸੁਨਿ ਕੈ ਤਿਸ ਬੇਰੀ।
ਤਿਨ ਪਰ ਕਰਨਿ ਹੇਤੁ ਉਪਕਾਰਾ।
ਕਹ੍ਯੋ ਬਾਕ 'ਇਹੁ ਹੋਇ ਨ ਖਾਰਾ ॥ ੮ ॥
ਬਿਚ ਤੇ ਕੰਟਕ ਸਕਲ ਕਢਾਓ।
ਊਪਰ ਤੇ ਸੁੰਦਰ ਕਰਿਵਾਓ।
ਹੋਹਿ ਮਧੁਰ ਜਲ ਸੀਤਲ ਅਬੈ।
ਪੀਵਹੁ ਗ੍ਰਾਮ ਬਿਖੈ ਨਰ ਸਬੈ ॥ ੯ ॥
ਪ੍ਰਥਮ ਹਮਾਰੇ ਕਾਰਨ ਲ੍ਯਾਵਹੁ।
ਵਾਹਿਗੁਰੂ ਕਹਿ ਕਰਿ ਮੁਖ ਪਜਾਵਹੁ।'
ਸੁਨਿ ਬਿਸਮ੍ਯੋਂ ਗੋਂਦਾ ਹੁਲਸਾਯੋ।
ਮਾਨ੍ਯੋਂ ਬਚਨ ਨੀਰ ਸੋ ਲ੍ਯਾਯੋ ॥ ੧੦ ॥
ਸ਼੍ਰੀ ਸਤਿਗੁਰੁ ਜਬਿ ਪੀਵਨਿ ਕਰ੍ਯੋ।
ਸੀਤਲ ਮਧੁਰ ਸ੍ਵਾਦ ਕੋ ਭਰ੍ਯੋ।
ਤ੍ਰਿਪਤ ਹੋਇ ਕਰਿ ਬਾਕ ਬਖਾਨਾ।
'ਇਹੁ ਤੌ ਸੁੰਦਰ ਮਧੁਰ ਮਹਾਨਾ ॥ ੧੧ ॥
ਅਬਿ ਤੇ ਕੂਪ ਗੁਰੂ ਕੋ ਹੋਇ।
ਅਪਰ ਜਿ ਇਹਾਂ ਲਗਾਵਸਿ ਕੋਇ।
ਨੌ ਲਗਿ ਲਗਹਿਂ, ਹੋਹਿਂ ਦਸ ਸਾਰੇ[1]।
ਇਕਦਸ਼ਮੋ[1] ਜੇ ਬਹੁਰ ਉਸਾਰੇ ॥ ੧੨ ॥
ਤੌ ਨਹਿਂ ਲਗਹਿ ਹੁਕਮ ਹੈ ਐਸੇ।
ਭਗਨਿ ਬਿਦੀਰਨ ਹੋਇ ਸੁ ਕੈਸੇ[1]।'
ਇਹ ਜੋ ਬਾਕ ਗੁਰੂ ਕੋ ਭਯੋ।
ਅਬਿ ਲਗਿ ਇਕਦਸ਼ਮੋ ਨਹਿਂ ਥਿਯੋ ॥ ੧੩ ॥
ਦਸ ਹੀ ਕੂਪ ਰਹੈਂ ਤਿਸ ਗ੍ਰਾਮ।
ਸਲਿਲ ਭਯੋ ਸੀਤਲ ਅਭਿਰਾਮ।
ਜਲ ਕੋ ਪ੍ਰਥਮ ਗੁਰੂ ਜਬਿ ਪਿਯੋ।
ਪੁਨ ਮਾਈਏ ਅਰੁ ਗੋਂਦੇ ਪਿਯੋ ॥ ੧੪ ॥
ਪਾਇ ਸ੍ਵਾਦ ਜਲ ਕੋ ਬਿਸਮਾਏ।
ਗੁਰ ਪਗ ਪੰਕਜ ਸ਼ਰਧ ਵਧਾਏ।
ਗ੍ਰਾਮ ਬਿਖੈ ਭਈ ਕਥਾ ਅਨੂਪ।
'ਸ਼੍ਰੀ ਗੁਰੁ ਮੀਠਾ ਕੀਨਸਿ ਕੂਪ' ॥ ੧੫ ॥

[1]ਨੌਂ ਤੱਕ ਲੱਗਣਗੇ, ਤੇ ਸਾਰੇ ਦਸ ਹੋਣਗੇ।
[1]ਯਾਰ੍ਹਵਾਂ।
[1]ਕਿਵੇਂ ਨ ਕਿਵੇਂ ਢਹਿਕੇ ਨਾਸ਼ ਹੋ ਜਾਵੇਗਾ।

ਸਰਬ ਭਾਉ ਧਰਿ ਬੰਦਨ ਕਰਿਹੀਂ।
ਅਨਿਕ ਭਾਂਤਿ ਕੇ ਗੁਨਨਿ ਉਚਰਿਹੀਂ।
ਇਕ ਦੁਇ ਦਿਨ ਗੁਰੁ ਉਹਾਂ ਗੁਜ਼ਾਰੇ†।
ਉਪਦੇਸ਼ਤਿ ਸਤਿਨਾਮ ਸੁਖਾਰੇ ॥੧੬॥
ਸੇਵਾ ਗੋਂਦੇ ਨੀਕ ਨ ਕਰੀ।
ਹਿਰਦੈ ਅਧਿਕ ਨ ਸ਼ਰਧਾ ਧਰੀ।
ਅਪਰ ਹੁਤੇ ਸੋ ਕਰਤੇ ਰਹੇ।
ਜਥਾ ਸ਼ਕਤਿ ਉਰ ਪ੍ਰੀਤੀ ਲਹੇ ॥੧੭॥
ਸ਼੍ਰੀ ਗੁਰੁ ਤਿਨ ਕੋ ਪਾਗ ਬੰਧਾਈ।
'ਅਬਿ ਤੁਮ ਚੌਧਰ ਲਿਹੁ ਇਸ ਥਾਂਈ।
ਬਨਹੁ ਗ੍ਰਾਮ ਕੇ ਮੁੱਖਜ ਉਦਾਰੇ।
ਤੁਮਰੇ ਅਨੁਸਾਰੀ ਹੁਇਂ ਸਾਰੇ' ॥੧੮॥
ਸੁਨਿ ਗੋਂਦਾ ਆਯੋ ਤਬਿ ਧਾਇ।
ਹਾਥ ਜੋਰਿ ਕਰਿ ਕਹ੍ਯੋ ਸੁਨਾਇ।
'ਚੌਧਰਤਾ ਮੇਰੇ ਘਰ ਮਾਂਹੀ।
ਅਪਰ ਕਿਸੀ ਕੋ ਮਿਲਿ ਹੈ ਨਾਂਹੀ ॥੧੯॥
ਹੈ ਹਮੇਸ਼ ਤੇ ਮਮ ਅਨੁਸਾਰੇ।
ਬਸੈਂ ਗ੍ਰਾਮ ਮਹਿਂ ਜੇ ਨਰਸਾਰੇ।
ਅਪਰ ਚੌਧਰੀ ਕਿਮ ਠਹਿਰਾਵਹੁ।
ਰੰਕਨਿ ਕੋ ਪਦ ਊਚ ਬਿਠਾਵਹੁ' ॥੨੦॥
ਗੁਰੂ ਕਹ੍ਯੋ 'ਗੋਂਦੇ ! ਸੁਨਿ ਲੇਹੁ।
ਪ੍ਰਥਮ ਚੌਧਰੀ ਤੁਮ ਸਭਿ ਕੇਹੁ।
ਅਬਿ ਤੁਮਰੇ ਘਰ ਰਹੈ ਨ ਕੋਇ।
ਯਾਂ ਤੇ ਅਪਰ ਚੌਧਰੀ ਹੋਇ' ॥੨੧॥
ਤਬਿ ਕੌ ਪੰਚਪਨੋ[1] ਤਿਨ ਕੇਰਿ।
ਰਹ੍ਯੋ ਨ, ਭਏ ਸੁ ਅਪਰ ਬਡੇਰ।
ਪੁਨ ਸ਼੍ਰੀ ਗੁਰੁ ਨੇ ਕੀਨਸਿ ਪਜਾਨਾ।
ਪਹੁੰਚੇ ਸ਼ੇਖੇ ਗ੍ਰਾਮ ਸਥਾਨਾ ॥੨੨॥
ਛਾਯਾ ਜਲ ਕੋ ਸੁਖ ਜਹਿਂ ਹੇਰਾ।
ਗ੍ਰਾਮ ਵਹਿਰ ਕੀਨਸਿ ਗੁਰ ਡੇਰਾ।
ਤਹਾਂ ਜਾਟ ਜੀਵੰਧਾ[1] ਰਹੈ।
ਨਾਮ ਤਿਲੋਕਾ ਤਿਸ ਕੋ ਕਹੈਂ ॥੨੩॥

†ਪਾ:-ਇਕ ਦੁਇ ਦਿਨ ਤਹਾਂ ਕਰਹਿਂ ਗੁਜ਼ਾਰੇ।

[1]ਚੌਧਰਤਾ।

[1]ਜਾਤ ਜੱਟ ਗੋਤ ਜਵੰਧਾ।

ਬਹੁ ਗ੍ਰਾਮਨਿ ਕੋ ਬਡ ਸਰਦਾਰ।
ਜਿਸ ਕੇ ਲੋਕ ਬ੍ਰਿੰਦ ਅਨੁਸਾਰਿ।
ਸਿੱਖ ਬਿਰਾਗੀ ਕੋ ਸੋ ਅਹੈ।
ਤਿਸ ਕੇ ਹੁਕਮ ਬਿਖੈ ਨਿਤ ਰਹੈ ॥੨੪॥
ਸ਼੍ਰੀ ਗੁਰ ਕੋ ਆਵਨਿ ਸੁਨਿ ਪਾਯੋ।
-ਮਿਲੌਂ ਕਿ ਨਹੀਂ- ਭਰਮ ਉਪਜਾਯੋ।
ਅਪਨੇ ਗੁਰੁ ਬੈਰਾਗੀ ਸਾਥ।
ਮਿਲਿਬੇ ਹਿਤ ਬੂਝੀ ਸਭਿ ਗਾਥ ॥੨੫॥
'ਗੁਰੁ ਨਾਨਕ ਕੀ ਗਾਦੀ ਪਰ ਹੈਂ।
ਸਰਬ ਲੋਕ ਮਿਲਿ ਬੰਦਨ ਕਰਿ ਹੈਂ।
ਵਹਿਰ ਆਨਿ ਉਤਰਜੋ ਤਿਨ ਡੇਰਾ।
ਮਿਲੌਂ ਕਿ ਨਹਿਂ, ਭਰਮਤਿ ਚਿਤ ਮੇਰਾ' ॥੨੬॥
ਸੁਨਤਿ ਬਿਰਾਗੀ ਛੁਭਜੋ ਬਿਸਾਲ।
-ਜੇ ਕਰਿ ਜਾਇ ਮਿਲੈ ਤਿਨ ਨਾਲ।
ਹੋਇ ਨ ਐਸੇ, ਇਹ ਫਿਰ ਜਾਇ।
ਲੇ ਸਿੱਖੀ ਤਿਨ ਸੀਸ ਨਿਵਾਇ ॥੨੭॥
ਜਬਿ ਇਹ ਜਾਇ, ਪ੍ਰਬੋਧਹਿਂ[1] ਸੋਇ।
ਨਹਿਂ ਮਨਤਾ ਮੇਰੀ ਪੁਨ ਹੋਇ।
ਇਸ ਫਿਰ ਗਏ ਅਪਰਿ ਫਿਰ ਜਾਇਂ।
ਗੁਰ ਕੇ ਸਿੱਖ ਬਨਹਿਂ ਸਮੁਦਾਇਂ ॥੨੮॥
ਮੋ ਕਹੁ ਨਮਸਕਾਰ ਨਹਿਂ ਕਰਿ ਹੀਂ।
ਆਨਿ ਉਪਾਇਨ ਬਹੁਰ ਨ ਧਰਿਹੀਂ।
ਯਾਂ ਤੇ ਅਬਿ ਹੀ ਬਨਹਿ ਉਪਾਇ।
ਮਿਲਿਨੇ ਦੇਉਂ ਨ, ਲੇਹੁ ਹਟਾਇ ॥੨੯॥
ਜੇ ਮਿਲ ਕਰਿ ਮਹਿਮਾ ਲੇ ਜਾਨਿ।
ਪੁਨ ਮਮ ਕਹਜੋ ਨ ਧਰਿ ਹੈ ਕਾਨ-।
ਇਮ ਬਿਚਾਰ ਕਰਿ ਕਹਜੋ ਬਿਰਾਗੀ।
'ਸੁਨਹੁ ਤਿਲੋਕਾ! ਹਰਿ ਅਨੁਰਾਗੀ ॥੩੦॥
ਅਪਨ ਪੰਥ ਕੋ ਹੌਰਾ ਗੌਰਾ।
ਸੁਨਤਿ ਜਾਇ ਮਿਲੀਅਹਿ ਤਿਸ ਠੌਰਾ[1]।

[1]ਉਪਦੇਸ਼ ਦੇਣਗੇ (ਇਸਨੂੰ)।

[1]ਆਪਣੇ ਪੰਥ ਦਾ ਚਾਹੇ ਕੋਈ ਹੌਲਾ ਚਾਹੇ ਭਾਰੀ ਹੋਵੇ ਸੁਣਦਿਆਂ ਸਾਰ ਜਾ ਕੇ ਤਿਸ ਥਾਂ ਮਿਲੀਏ।

ਸ਼ੁਭ ਮਾਰਗ ਕੀ ਬਾਤ ਬਤਾਵੈ।
ਦਰਸ਼ਨ ਬੋਲਨਿ ਪੁੰਨ ਉਪਾਵੈ ॥੩੧॥
ਬਧਹਿ ਧਰਮ ਸੁਧਰਹਿ ਪਰਲੋਕ।
ਸੁਜਸੁ ਕਹੈਂ ਨਿਜ ਪੰਥੀ ਲੋਕ।
ਪਰ ਮਤ ਕੋ[1] ਮਿਲਿਬੋ ਨਹਿਂ ਨੀਕਾ।
ਨਹਿਂ ਕੱਲਜਾਨ ਹੋਤਿ ਤਿਸ ਜੀ ਕਾ ॥੩੨॥

[1]ਪਰਾਏ ਮਤ ਵਾਲੇ ਨੂੰ।

ਤੁਮ ਧਨਵਾਨਨਿ ਕੇ† ਢਿਗ ਜਾਇ[1]।
ਲੇਂ ਬਿਰਮਾਇ ਸੁ ਬਾਤ ਬਨਾਇ।
ਅਨਿਕ ਮਤਨਿ ਕੇ ਚਾਹਤਿ ਐਸੇ।
-ਧਨੀ ਹੋਹਿਂ ਸਿਖ ਹਮਰੇ ਜੈਸੇ- ॥੩੩॥

[1]ਤੇਰੇ (ਵਰਗੇ) ਧਨੀ ਲੋਕਾਂ ਦੇ (ਤਿਸ ਗੁਰੂ ਜੀ ਦੇ) ਪਾਸ ਜਾਣ ਤੇ (ਉਹ)। †ਪਾ:-ਧਨਵਾਦ ਤਿਨ ਕੇ।

ਜਜੋਂ ਕਜੋਂ ਕਹਿ ਮਨ ਕੋ ਬਿਰਮਾਵੈਂ।
-ਬਨਹਿਂ ਸਿੱਖ ਬਹੁ ਦਰਬ ਚਢਾਵੈਂ-।
ਅਪਨਿ ਪੰਥ ਤੇ ਬੇਮੁਖ ਹੋਇ।
ਮਿਲਿ ਪਰਮਤਿ[1] ਧਨ ਅਰਪਹਿਂ ਸੋਇ ॥੩੪॥

[1]ਪਰਾਏ ਮਤ ਵਿੱਚ ਮਿਲਕੇ।

ਯਾਂ ਤੇ ਨਹਿਂ ਮਿਲੀਅਹਿ ਕਿਸ ਸਾਥ।
ਲਿਹੁ ਤੁਲਸੀ ਚਰਣੋਦਕ ਹਾਥ।'
ਇਮ ਬਰਜਜੋ ਹਟਿ ਰਹਜੋ ਤਿਲੋਕਾ।
ਨਹਿ ਸ਼੍ਰੀ ਗੁਰੁ ਕੋ ਦਰਸ ਬਿਲੋਕਾ ॥੩੫॥
ਕਰੀ ਨ ਸੇਵਾ ਕਿਨੂ ਪ੍ਰਕਾਰ।
ਅਤਿਸ਼ੈ ਮੂਰਖ ਮੰਦ ਗਵਾਰ।
ਦਿਨ ਦੋ ਇਕ ਤਹਿਂ ਰਾਖਜੋ ਡੇਰਾ।
ਸਹਿਜ ਸੁਭਾਵਿਕ ਗੁਰ ਤਿਸ ਬੇਰਾ ॥੩੬॥
ਬੈਠੇ ਹੁਤੇ ਲੋਕ ਕੁਛ ਪਾਸ।
ਕਰਤਿ ਬਾਰਤਾਲਾਪ ਪ੍ਰਕਾਸ਼।
ਨਿਕਸਜੋ ਵਹਿਰ ਜਿਵੰਧਾ[1] ਗਯੋ।
ਜਿਤ ਦਿਸ਼ਿ ਗੁਰੁ, ਹਟਿ ਤਿਸ ਦਿਸ਼ਿ ਅਯੋ[1] ॥੩੭॥
ਨਿਕਟਿ ਨਹੀਂ ਗੁਰ ਕੇ ਚਲਿ ਆਯੋ।

[1]ਭਾਵ ਤਿਲੋਕਾ।

[1]ਜਿਸ ਪਾਸੇ ਗੁਰੂ ਜੀ ਸਨ ਉਸ ਪਾਸਿਓਂ ਹਟ ਆਇਆ।

ਨਹੀਂ ਭਾਵ ਕਰਿ ਸੀਸ ਨਿਵਾਯੋ।
ਨਹੀਂ ਸਮੀਪ ਜਾਇ ਕਰਿ ਬੈਸਾ।
ਬੋਲਯੋ ਸੁਨਯੋਂ ਬਾਕ ਨਹਿਂ ਕੈਸਾ ॥੩੮॥
ਗ੍ਰਾਮ ਪ੍ਰਵੇਸ਼ ਭਯੋ ਜਬਿ ਲਹਯੋ।
ਸ੍ਰੀ ਗੁਰ ਤੇਗ ਬਹਾਦਰ ਕਹਯੋ।
'ਕੌਨ ਹੁਤੋ ਇਹ ਗਮਨਯੋ ਗ੍ਰਾਮ?
ਕੌਨ ਜਾਤਿ ਕੁਲ ਕਯਾ ਹੈ ਨਾਮ?'
॥੩੯॥
ਤਹਿਂ ਕੇ ਨਰ ਗੁਰੁ ਢਿਗ ਜੋ ਅਹੈਂ।
ਤਿਨਹੁੰ ਪ੍ਰਸੰਗ ਤਿਸੀ ਕਹੁ ਕਹੈ।
'ਇਹ ਜੀਵੰਧਨਿ ਮਹਿਂ ਸਿਰਦਾਰ।
ਬਹੁਤੇ ਲੋਕ ਰਹੈਂ ਅਨੁਸਾਰਿ ॥੪੦॥
ਘਰ ਤੇ ਵਹਿਰ ਜਿ ਕਿਤ ਕੋ ਚਾਲੈ।
ਨਰ ਸਮੁਦਾਇ ਚਲਹਿਂ ਇਸ ਨਾਲੇ।
ਅਬਿ ਭੀ ਹੁਤੇ ਸੰਗ ਨਰ ਬ੍ਰਿੰਦ।
ਮਾਨਹਿਂ ਇਸ ਕੋ ਹੁਕਮ ਬਿਲੰਦ ॥੪੧॥
ਜੀਵੰਧਨਿ ਕੋ ਬਾਹਿਯਾ[1] ਸਾਰਾ।
ਤਿਨ ਮਹਿਂ ਇਹੁ ਸਰਦਾਰ ਉਦਾਰਾ।'
ਸੁਨਿ ਸਤਿਗੁਰ ਬੋਲੇ ਰਿਸ ਭੋਈ[1]।
'ਨਹਿਂ ਬਾਹਿਯਾ ਨਹਿਂ ਤੇਹਿਯਾ ਕੋਈ
॥੪੨॥
ਕਛੁ ਨਹਿਂ ਰਹਹਿ ਉਜਰ ਸਭਿ ਜਾਵਹਿ।
ਬਚਹਿਂ ਜੁ ਅਪਰ ਸੁ ਗ੍ਰਾਮ ਬਸਾਵਹਿਂ।
ਨਹਿਂ ਸਰਦਾਰੀ ਨਹਿਂ ਸਰਦਾਰ।
ਮਰਿ ਮਰਿ ਜਨਮਹਿਂ ਹੋਹਿਂ ਖੁਆਰ
॥੪੩॥
ਹੋਇ ਏਮਨਾਵਾਦ ਸਮਾਨ।
ਬਿਨਸਹਿਂ ਸ਼ੀਘ੍ਰ ਮਹਾਨ ਅਜਾਨ।'
ਇਕ ਸਿੱਖ ਸੇਵ ਕਰੀ ਸੁਨਿ ਗਯੋ।
ਨਿਜ ਕੁਟੰਬ ਸੰਗ ਉਚਰਤਿ ਭਯੋ ॥੪੪॥
ਬੱਜ੍ਰ ਸਮਾਨ ਸ੍ਰਾਪ[†] ਇਹ ਹੁਯੋ।

[1]ਬਾਈ ਪਿੰਡਾਂ ਦੇ ਇਲਾਕੇ ਦਾ ਸਮੁੱਚਾ ਨਾਮ।

[1]ਨਾਲ) ਭਰੀ।

[†]ਇਸਨੂੰ ਸ੍ਰਾਪ ਨਹੀਂ ਕਹਿਣਾ ਚਾਹੀਏ ਕਿਉਂਕਿ ਅੰਕ ੪੨ ਵਿਚ ਗੁਰੂ ਜੀ ਆਪ ਦੱਸਦੇ ਹਨ ਕਿ 'ਹੁਕਮ ਹੈ ਐਸੇ, ਮੇਟ ਸਕਹਿ ਕੋ ਇਸ ਨਹਿਂ ਕੈਸੇ' ਭਾਵ ਅਸਾਂ

ਵਾਹਿਗੁਰੂ ਦਾ ਹੁਕਮ ਦੱਸਿਆ ਹੈ ਜਿਸਨੂੰ ਕੋਈ ਨਹੀਂ ਮੇਟ ਸਕਦਾ। ਇਹ ਅਗੰਮ ਵਾਚਣਾ ਹੈ।

ਜਿਸ ਤੇ ਜੀਵੰਧਨਿ ਕੁਲ ਛਯੋ।
ਸਭਿ ਬਾਹਿਯੇ ਕੋ ਹੋਯਹੁ ਨਾਸ਼।
ਕਰਿਕਾ ਸਮ ਗਰਿਗੇ ਨਰ ਨਾਸ਼[1]† ॥ ੪੫ ॥

[1]ਗੜਿਆਂ ਵਤ ਗਲ ਕੇ ਨਰ ਨਾਸ਼ ਹੋ ਗਏ। †ਨਰੋਤਮ ਤਾਰਾ ਸਿੰਘ ਜੀ ਲਿਖਦੇ ਹਨ ਕਿ ਗ੍ਰਾਮ ਉਜੜਕੇ ਲੋਕੀਂ ਮੇਰਠ ਪਾਸ ਜਾਕੇ ਵੱਸੇ, ਜਟਵਾੜਾ ਨਾਮ ਹੈ ਗਰਾਮਾਂ ਦਾ, ਧਰਮ ਸਿੰਘ ਜੀ ਪਿਆਰੇ ਇਨ੍ਹਾਂ ਵਿਚੋਂ ਸੀਗੇ ਜਾਪਦਾ ਹੈ ਕਿ ਇਨ੍ਹਾਂ ਲੋਕਾਂ ਵਿਚ ਜ਼ੁਲਮ ਤੇ ਉਪੱਦ੍ਰਵ ਬਹੁਤ ਸੀ ਤੇ ਬੈਰਾਗੀ ਦੇ ਮਦ ਵਿਚ ਏਹ ਲੋਕ ਪਾਪ ਕਰਮਾਂ ਤੋਂ ਸ਼ੰਕਾ ਨਹੀਂ ਧਾਰਦੇ ਸੇ। ਤਵਾ: ਖਾ: ਵਿਚ ਉਸਦਾ ਨਾਮ ਮਲੂਕਾ ਦਿੱਤਾ ਤੇ ਦੱਸਿਆ ਹੈ ਕਿ ਬਹੁਤ ਖੋਟ ਕਰਮੀ ਤੇ ਪ੍ਰਜਾ ਨੂੰ ਦੁਖਦਾਈ ਸੀ। ਇਹ ਬੀ ਲਿਖਿਆ ਹੈ ਕਿ ਇਨ੍ਹਾਂ ਨੇ ਮਗਰੋਂ ਭੁੱਲ ਬਖਸ਼ਵਾਈ ਤਾਂ ਗੁਰਾਂ ਨੇ ਕਿਹਾ ਕਿ ਇਥੋਂ ਉਜੜਕੇ ਹੋਰਥੇ ਜਾਓ ਤਾਂ ਵੱਸੋਗੇ, ਸੋ ਦਿੱਲੀਓਂ ਪਰੇ ਜਾ ਕੇ ੮੬ ਪਿੰਡ ਵਸੇ ਹਨ, ਇਨ੍ਹਾਂ ਦੇ ਨਾਮ 'ਜਿਵੰਧਿਆਂ ਦਾ ਜਟਵਾੜਾ' ਹੈ।

ਤਹਿਂ ਤੇ ਸ਼੍ਰੀ ਗੁਰੁ ਕੂਚ ਕਰਾਏ।
ਪਹੁੰਚੇ ਆਇ ਨਗਰ ਹਡਿਆਏ।
ਉਤਰੇ ਤਹਾਂ ਲਗਾਯੋ ਡੇਰਾ।
ਕੁਛ ਮਿਲਿ ਗ੍ਰਾਮ[1] ਅਏ ਤਿਸ ਬੇਰਾ ॥ ੪੬ ॥

[1]ਭਾਵ, ਪਿੰਡ ਦੇ ਲੋਕ।

ਡਰੇ ਸ੍ਰਾਪ ਤੇ ਬਿਨਤੀ ਠਾਨੀ।
'ਕਿਮ ਸਭਿ ਹੀ ਕੀ ਕਰਤੇ ਹਾਨੀ।'
ਸ਼੍ਰੀ ਗੁਰੁ ਕਹਤੋ 'ਹੁਕਮ ਹੈ ਐਸੇ।
ਮੇਟ ਸਕਹਿ ਕੋ ਇਸ ਨਹਿਂ ਕੈਸੇ' ॥ ੪੭ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਗ੍ਰਾਮ ਬਿਚਰਨਿ' ਪ੍ਰਸੰਗ ਬਰਨਨੰ ਨਾਮ ਚਤਰ ਤ੍ਰਿੰਸਤੀ ਅੰਸੂ ॥ ੩੪ ॥

## ੩੫. [ਹਡਿਆਏ ਨਗਰ ਤਾਪ ਦੇ ਰੋਗੀ ਅਰੋਗ ਕੀਤੇ]

੩੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੬

ਦੋਹਰਾ:

ਵਹਿਰ ਹਡਜਾਏ ਨਗਰ ਤੇ, ਉਤਰਿ ਰਹੇ ਸ਼ੁਭ ਥਾਇਂ।
ਬੈਠੇ ਗੁਰੂ ਬਿਰਾਜ ਹੀ, ਨਿਯੋਗ੍ਰੋਧ ਕੀ ਛਾਇ[1]† ॥੧॥

ਚੌਪਈ:

ਤਹਿਂ ਇਕ ਪੁਰਿ ਕੋ ਨਰ ਪਰਿ ਰਹ੍ਯੋ।
ਜ੍ਵਰ ਤਨ ਚਢ੍ਯੋ ਅਗਨਿ ਜਨੁ ਦਹ੍ਯੋ।
ਮੁਖ ਸੂਖਤਿ ਲੇ ਸ੍ਵਾਸ ਸਜੋਰ।
ਕੰਪਤਿ ਕਾਇਆਂ ਸੰਕਟ ਘੋਰ ॥੨॥
ਸਿਰ ਅਰੁ ਹਾਡ ਫੋਰਨੀ ਘਨੀ।
ਪੀੜਤਿ ਜ੍ਵਰ ਤੇ ਜਾਇ ਨ ਭਨੀ।
ਕਬਿ ਬੈਠਹਿ ਕਬਿ ਭੂ ਮਹਿਂ ਪਰਿਹੀ।
ਕਬਿ ਅੰਗਰਾਇ ਜੰਭਾਵਨ ਕਰਿ ਹੀ[1] ॥੩॥
ਬਜਾਕੁਲ ਦੇਖਿ ਗੁਰੂ ਬਚ ਕਹ੍ਯੋ।
'ਇਹ ਕੋ ਅਹੈ ਪਾਇ ਦੁਖ ਰਹ੍ਯੋ?
ਅਪਨੇ ਘਰ ਕ੍ਯੋਂ ਜਾਇ ਨ ਪਰ੍ਯੋ?
ਵਹਿਰ ਪ੍ਰਿਥੀ ਪਰ ਰਜ ਸੋਂ ਭਰ੍ਯੋ' ॥੪॥
ਤਿਹ ਪੁਰਿ ਕੇ ਮਾਨਵ ਇਕ ਦੋਇ।
ਦੀਨ ਮਨੇ ਸੁਨਿ ਬੋਲੇ ਸੋਇ।
'ਇਸਿ ਕੋ ਚਢ੍ਯੋ ਬਡੋ ਜ੍ਵਰ ਜ਼ੋਰ।
ਪਾਇ ਰਹ੍ਯੋ ਸੰਕਟ ਉਰ ਘੋਰ ॥੫॥
ਗਾਤ ਦੂਬਰੋ ਪੀਰੋ ਰੰਗ।
ਭਏ ਨਿਬਲ ਜਿਹ ਸਗਰੇ ਅੰਗ।
ਨਹਿਂ ਭੋਜਨ ਕੀ ਰੁਚਿ ਉਰ ਜਾਗੇ।
ਪਰ੍ਯੋ ਰਹੈ ਨਿਸ ਦਿਨ ਦੁਖ ਪਾਗੇ ॥੬॥
ਇਸ ਨਗਰੀ ਮਹਿਂ ਜ੍ਵਰ ਕੇ ਜ਼ੋਰ।
ਗਨ ਮਾਨਵ ਪ੍ਰਾਪਤਿ ਦੁਖ ਘੋਰ।
ਦੀਖਤਿ ਹੈ ਜਸ ਇਸ ਕੋ ਹਾਲ।
ਤਸ ਬਹੁ ਨਰ ਕੋ ਕਸ਼ਟ ਬਿਸਾਲ ॥੭॥

[1]ਬੋਹੜ ਦੇ ਬ੍ਰਿੱਛ ਹੇਠ [ਸੰਸ. ਨਜਗ੍ਰੋਧ]। †ਸਾਖੀ: ਪੋ: ਵਿਚ 'ਟਾਹਲੀਆਂ ਦੀ ਝੰਗੀ ਹੇਠ' ਲਿਖਿਆ ਹੈ।

[1]ਉਬਾਸੀਆਂ ਲੈਂਦਾ ਸੀ।

ਮ੍ਰਿਤੁ ਕੇ ਬਸੀ ਸੈਂਕਰੇ ਹੋਏ।
ਜ੍ਵਰ ਕੇ ਗੇਰੇ ਨਹੀਂ ਖਰੋਏ।
ਹਾਹਾਕਾਰ ਹੋਤਿ ਪੁਰਿ ਮਾਂਹੀ।
ਜੀਵਨ ਆਸਾ ਜੀਵਨ ਨਾਂਹੀ[1] ॥ ੮ ॥

[1]ਜੀਵਾਂ ਨੂੰ ਜੀਉਂਣ ਦੀ ਆਸਾ ਨਹੀਂ ਰਹੀ।

ਕਰਿ ਕਰਿ ਹਾਰੇ ਗਨ ਉਪਚਾਰ।
ਰੰਕ ਰਾਵ ਸਭਿ ਕੈ ਇਕਸਾਰ।
ਇਹ ਕੰਪਤਿ ਦੁਖ ਪਾਇ ਬਡੇਰਾ।
ਬੋਲਨਿ ਸ਼ਕਤਿ ਭਿ ਨਹਿਂ ਇਸ ਬੇਰਾ ॥ ੯ ॥
ਸੂਖ ਗਯੋ ਮੁਖ, ਲੇਟਤਿ ਅਹੈ।
ਆਸ ਨ[1], ਇਹ ਜੀਵਤਿ ਬਚ ਰਹੈ।

[1]ਆਸ ਨਹੀਂ।

ਜੇ ਕਰਿ ਰਾਵਰਿ ਬਸ ਉਪਚਾਰ।
ਕਰਹੁ ਕ੍ਰਿਪਾ ਦਿਹੁ ਦਾਨ ਉਦਾਰ ॥ ੧੦ ॥
ਪੁਰਖ ਕ੍ਰਿਪਾਲ ਹੋਤਿ ਉਪਕਾਰੀ।
ਬਚਹਿਂ ਪ੍ਰਾਨ ਜੇ ਹੁਇ ਜੁਰ ਟਾਰੀ।'
ਬੈਠਿ ਬਿਰਾਜੇ ਸਤਿਗੁਰ ਜਹਾਂ।
ਟੋਵਾ ਖਨਯੋ ਹੁਤੋ ਲਘੁ ਤਹਾਂ ॥ ੧੧ ॥
ਸੋ ਜਲ ਸੋਂ ਪੂਰਨ ਤਿਸ ਕਾਲ।
ਨੇਤ੍ਰ ਚਲਾਇ ਬਿਲੋਕਿ ਕ੍ਰਿਪਾਲ।
ਕਹਯੋ 'ਜਾਇ ਤੁਮ ਇਸੇ ਉਠਾਵਹੁ।
ਲਘੁ ਸਰ ਮਹਿਂ ਮੱਜਨ ਕਰਿਵਾਵਹੁ ॥ ੧੨ ॥
ਉਤਰ ਜਾਇ ਜ੍ਵਰ ਆਛੋ ਹੋਇ।
ਬਹੁਰ ਨ ਪ੍ਰਾਪਤਿ ਸੰਕਟ ਕੋਇ।'
ਭਾਉ ਧਾਰਿ ਗੁਰ ਕੋ ਬਚ ਮਾਨਯੋ।
ਗਹਿ ਕੈ ਤਿਹ ਜਲ ਸੰਗ ਸ਼ਨਾਨਯੋ ॥ ੧੩ ॥
ਨੀਰ ਸਪਰਸ਼ਯੋ ਜਹਿਂ ਜਹਿਂ ਤਨੁ ਮੈਂ।
ਸਗਰੋ ਉਤਰਿ ਗਯੋ ਜ੍ਵਰ ਛਿਨ ਮੈਂ।
ਬਿਸਮੇ ਲੋਗ ਅਰੋਗ ਨਿਹਾਰਯੋ।
ਸਤਿਗੁਰ ਚਰਨ ਭਾਉ ਉਰ ਧਾਰਯੋ ॥ ੧੪ ॥

ਪੁਰਿ ਮਹਿਂ ਇਕ ਦੁਇ ਸਾਥ ਬਤਾਏ[1]।
ਸੁਨਿ ਜ੍ਵਰ ਚਢੇ ਦੌਰ ਤੇ ਆਏ।
ਹਾਥ ਜੋਰਿ ਕਰਿ ਬਿਨੈ ਉਚਾਰੇ।
'ਹਮ ਦਾਸਨਿ ਕੇ ਦਾਸ ਤੁਮਾਰੇ ॥੧੫॥
ਪੁਰਿ ਕੇ ਭਾਗ ਜਗੇ ਤੁਮ ਆਏ।
ਬਹੁ ਮਰਿ ਰਹੇ ਜੁ ਤਾਪ ਦਬਾਏ।
ਅਬਿ ਹਮ ਸ਼ਰਣ ਤੁਮਾਰੀ ਪਰੇ।
ਕਰਹੁ ਉਬਾਰਨਿ ਨਾਂਹਿ ਤ ਮਰੇ ॥੧੬॥
ਜਿਸ ਕੋ ਤਾਪ ਆਪ ਨੇ ਖੋਵਾ।
ਗਯੋ ਕਸ਼ਟ ਭਾ ਨਵਾਂ ਨਰੋਵਾ।
ਤਿਸੈ ਬਿਲੋਕਿ ਦੌਰ ਹਮ ਆਏ।
ਕਰਹੁ ਬਾਕ ਜ੍ਵਰ ਦੇਹੁ ਗਵਾਏ' ॥੧੭॥
ਇਮ ਕਹਿ ਜਬਿ ਬਹੁਤੇ ਘਿਘਿਆਏ।
ਕ੍ਰਿਪਾ ਕਰੀ ਗੁਰ ਪਿਖਿ ਮੁਸਕਾਏ।
ਕਹ੍ਯੋ ਕਿ 'ਤੁਮ ਭੀ ਕਰੋ ਸ਼ਨਾਨ।
ਉਤਰਿ ਜਾਇ ਜੁਰ ਸੰਕਟ ਹਾਨਿ' ॥੧੮॥
ਸੁਨਿ ਕਰਿ ਲਘੁ ਸਰ ਮਹਿਂ ਸੋ ਬਰੇ।
ਮੱਜਨ ਕਰਤਿ ਤਾਪ ਕੋ ਹਰੇ।
ਤਿਮ ਹੀ ਸੁਨਿ ਸੁਨਿ ਆਵਨਿ ਲਾਗੇ।
ਗਾਤ ਦੂਬਰੇ ਤਨ ਜੁਰ ਦਾਗੇ[1] ॥੧੯॥
ਸਭਿਹਿਨਿ ਕੋ ਸ਼੍ਰੀ ਗੁਰ ਫੁਰਮਾਯੋ।
'ਜਿਸ ਕੋ ਤਨੁ[1] ਤਾਪ ਤਪਤਾਯੋ।
ਸੋ ਸਭਿ ਕਰਤੇ ਜਾਹੁ ਸ਼ਨਾਨ।
ਸਿਮਰਹੁ ਵਾਹਿਗੁਰੂ ਸੁਖ ਦਾਨ ॥੨੦॥
ਜਿਮ ਦੁਖ ਤੇ ਗੁਰ ਇਹਾਂ ਛੁਟਾਏ।
ਤਿਮ ਜਮ ਤੇ ਦੇ ਹਾਥ ਬਚਾਏ।
ਯਾਂ ਤੇ ਸਿਮਰਹੁ ਸ਼੍ਰੀ ਸਤਿਨਾਮ।
ਹਲਤ ਪਲਤ ਸੁਖਦਾ ਅਭਿਰਾਮ' ॥੨੧॥
ਚਢਤਿ ਜਿਤਿਕ ਜੋ ਜ੍ਵਰ ਪੁਰਿ ਮਾਂਹੀ।
ਸੁਨਿ ਸਭਿ ਆਇ ਸ਼ਨਾਨ ਕਰਾਹੀਂ।
ਅਪਰ ਸੈਂਕਰੇ ਰੰਕ ਸੁ ਧਨੀ।

[1]ਨਗਰ ਵਿਚ ਇਕ ਦੂਜੇ ਨਾਲ ਗੱਲ ਕੀਤੀ।

[1]ਤਾਪ ਨਾਲ ਸਰੀਰ ਦੱਗ (ਤਪ) ਰਿਹਾ ਸੀ (ਜਿਨ੍ਹਾਂ ਦਾ)।

[1]ਸਰੀਰ।

ਕੀਰਤਿ ਬਿਸਦ ਗੁਰੂ ਕੀ ਸੁਨੀ ॥੨੨॥
ਲੇਕਰਿ ਅਨਿਕ ਉਪਾਇਨ ਆਏ।
ਅਸਨ ਬਸਨ ਧਨ ਬਹੁਤ ਚਢਾਏ।
ਅਨਿਕ ਸਿੱਖ ਹੋਏ ਧਰਿ ਭਾਉ।
ਸਿੱਖੀ ਧਾਰਿ ਜਪਯੋ ਸਤਿਨਾਉ ॥੨੩॥
ਬਸੇ ਜਿਤਿਕ ਬਾਸੁਰ ਤਿਸ ਥਾਨ।
ਦਿਨ ਪ੍ਰਤਿ ਕਰਿਹੀਂ ਸੇਵ ਮਹਾਨ।
ਲਗਯੋ ਤੜਾਗ ਤਹਾਂ ਪੁਨ ਭਾਰੀ।
ਜਹਿਂ ਬੈਠੇ ਸੋ ਥਾਨ ਸੁਧਾਰੀ ॥੨੪॥
ਸੋ ਅਬਿ ਲੌਂ ਹਮ ਦੇਖਨਿ ਕਰਯੋ।
ਗੁਰਦ੍ਵਾਰਾ ਤਿਸ ਤੀਰ ਨਿਹਰਯੋ।
ਮਹਿਮਾ ਸਤਿਗੁਰ ਕੀ ਪ੍ਰਗਟਾਈ।
ਪੁਰਿ ਹਡਿਆਏ† ਮਹਿਂ ਅਬਿ ਤਾਂਈ ॥੨੫॥

†ਰਜਾਸਤ ਪਟਿਆਲਾ ਵਿਖੇ ਬ੍ਰਨਾਲੇ ਤੋਂ ੩ ਕੋਹ ਪੱਛੋਂ ਨੂੰ ਹੈ।

ਤਹਿਂ ਤੇ ਕਰਯੋ ਕੂਚ ਗੁਰੁ ਸ੍ਵਾਮੀ।
ਗਮਨੇ ਸ਼੍ਰੀ ਪ੍ਰਭੁ ਅੰਤਰਜਾਮੀ।
ਕਰਿ ਪੁਰਿ ਕੇ ਨਰ ਭਾਉ ਬਡੇਰਾ।
ਰਾਖਨਿ ਹੇਤੁ ਕਹਯੋ ਬਹੁਤੇਰਾ ॥੨੬॥
ਦੇ ਧੀਰਜ ਤਿਨ ਕੋ ਬਹੁ ਭਾਂਤੀ।
ਚਲਤਿ ਭਏ ਗੁਰ ਹੋਤਿ ਪ੍ਰਭਾਤੀ।
-ਧੌਲਾ- ਗ੍ਰਾਮ ਕੋਸ ਜੁਗ ਲਹਯੋ।
ਤਹਾਂ ਤੁਰੰਗ ਅੜੀ ਕਰਿ ਰਹਯੋ ॥੨੭॥
ਹਨਹਿਂ ਰਕਾਬਨਿ ਕਮਚੀ ਮਾਰੈਂ[1]।
ਤਊ ਨ ਪਾਇ ਅਗਾਰੀ ਡਾਰੈ।
ਗੁਰੂ ਕਹਯੋ 'ਇਹ ਤੁਰਕਨਿ ਬੰਦੇ[1]।
ਪ੍ਰਭੁ ਗੁਰ ਕੋ ਨ ਲਖਹਿਂ ਮਤਿਮੰਦੇ' ॥੨੮॥

[1]ਰਕਾਬਾਂ ਤੇ ਚਾਬਕ ਮਾਰਦੇ ਹਨ।

[1]ਤੁਰਕਾਂ ਦੇ ਦਾਸ ਭਾਵ ਤੁਰਕਾਂ ਨੂੰ ਪੂਜਣ ਵਾਲੇ।

ਹਟੇ ਤਹਾਂ ਤੇ ਗਮਨੇ ਗ੍ਰਾਮੂ।
'ਸੋਹੀਬਾਲ' ਕਹੈਂ ਤਿਹ ਨਾਮੂ।
ਉਤਰੇ ਤਹਾਂ ਸੁਚੇਤਾ ਕੀਨਿ।
ਚਢੇ[1] 'ਕੈਲ' ਇਕ ਗ੍ਰਾਮ ਸੁ ਚੀਨ ॥੨੯॥
ਤਹਿਂ ਕੇ ਨਰਨਿ ਭਾਉ ਨਹਿਂ ਕੀਨਾ।

[1]ਫਿਰ ਚੜਕੇ।

ਪੁਨ ਗਮਨੇ ਤਿਨ ਲਖਿ ਮਤਿ ਹੀਨਾ।
ਸੰਗਤਿ ਆਨਿ ਮਿਲੀ ਸਮੁਦਾਈ।
ਬਹੁ ਧਨ ਆਦਿ ਉਪਾਇਨ ਲਜਾਈ ॥੩੦॥
ਦਰਸ਼ਨ ਕਰਿ ਕਰਿ ਅਰਪਨਿ ਕਰੀ।
ਪੂਰੀ ਕਾਮਨਾ ਜਿਮ ਉਰਧਰੀ।
ਗ੍ਰਾਮ 'ਢਿੱਲਵੀਂ[1]' ਪਹੁੰਚੇ ਜਾਇ।
ਡੇਰਾ ਕੀਨੀ ਹੇਰਿ ਸ਼ੁਭ ਥਾਇੰ ॥੩੧॥
ਏਕ ਨਿਸਾ ਬਸਿ ਕੈ ਤਿਸ ਥਾਨ।
ਭਏ ਪਰਬ[1] ਕੋ ਚਾਹਤਿ ਦਾਨ।
ਧੇਨੁ ਇਕੋਤਰ ਸੈ ਮੰਗਵਾਈ।
ਬਰਨ ਬਿਖੈ ਕਪਲਾਂ[1] ਸਮੁਦਾਈ ॥੩੨॥
ਦੇ ਦੇ ਦਰਬ ਮੋਲ ਅਨਵਾਈ।
ਕਰੀ ਦਾਨ ਹਿਤ ਸਭਿ ਇਕਠਾਈ।
ਗੁਜਰਾਤੀ ਦਿਜ ਤਬੈ ਬੁਲਾਏ।
'ਲੇਹੁ ਦਾਨੁ ਧੇਨੂ ਸਮੁਦਾਏ ॥੩੩॥
ਅਪਰ ਦਰਬ ਇਨ ਸੰਗ ਘਨੇਰਾ।
ਦੈ ਹੈਂ ਤੁਮ ਕੋ ਸਭਿ ਇਸ ਬੇਰਾ।'
ਸੁਨਿ ਕੈ ਦਿਜਹੁੰ ਨ ਮਾਨੀ ਬਾਤ।
'ਕਠਨ ਦਾਨ ਇਹ ਸਹਜੋ ਨ ਜਾਤਿ ॥੩੪॥
ਪ੍ਰਾਨਨਿ ਕੋ ਪਲਟੋ ਅਸ ਦਾਨ।
ਲੇਤੇ ਹੋਇ ਜੀਵ ਕੀ ਹਾਨਿ।
ਮਹਾਂ ਪਤਿਗ੍ਰੱਹੁ[1] ਕਿਮ ਲੇ ਸਕਹੀਂ।
ਹਾਨਿ ਪ੍ਰਾਨ ਲੌਂ ਜਿਸ ਮਹਿਂ ਤਕਹੀਂ' ॥੩੫॥
ਜਬਿ ਅਸ ਕ੍ਰਿਤ ਸੋ ਬਿੱਪ੍ਰ ਨਿਹਾਰੇ।
ਪੁਨਹ ਖੋਜ ਕਰਿ ਅਪਰ ਹਕਾਰੇ।
ਸੁਨਿ ਸੁਨਿ ਧੀਰ ਨ ਧਰਿ ਹੈ ਕੋਈ।
ਨਹਿਂ ਸਮਰਥ ਲੈਬੇ ਕੋ ਹੋਈ ॥੩੬॥
ਬਹੁਰ ਤਪ ਕਉ ਇਕ ਗੁਜਰਾਤੀ[1]।

[1]ਨਾਮ ਪਿੰਡ।

[1]ਪੁੰਨਜ ਆਦਿ ਸ਼ੁਭ ਕਰਮ ਕਰਨ ਦਾ ਸਮਾਂ।

[1]ਕਾਲੇ ਥਣਾਂ ਵਾਲੀ।

[1]ਵੱਡਾ ਦਾਨ [ਸੰਸ. ਪ੍ਰਤਿਗ੍ਰਹ = ਉਹ ਦਾਨ ਜੋ ਬ੍ਰਾਹਮਣਾਂ ਨੂੰ ਸਵੀਕਾਰ ਕਰਨਾ ਜੋਗ ਹੈ]

[1]ਤਪੇ (ਨਾਮੇ ਪਿੰਡ) ਦਾ ਇਕ ਗੁਜਰਾਤੀ (ਬ੍ਰਾਹਮਣ)।

ਗੁਰ ਮਹਿਮਾ ਸੁ ਲਖਹਿ ਸਭਿ ਭਾਂਤੀ।
ਹਾਥ ਜੋਰਿ ਕਰਿ ਗੁਰੂ ਅਗਾਰੀ।
ਭਾਉ ਧਰੇ ਉਰ ਗਿਰਾ ਉਚਾਰੀ ॥੩੭॥
'ਕ੍ਰਿਪਾ ਕਰਹੁ ਜੇ ਬਨਹੁ ਸਹਾਇਕ।
ਤੌਂ ਇਹ ਦਾਨ ਸਕਹਿ ਲੇ ਪਾਯਕ[1]। [1]ਦਾਸ।
ਲੇਉਂ ਧੇਨੁ ਮੈਂ ਆਪ ਭਰੋਸੇ।
ਹਰਹੁ ਪਤਿੱਗ੍ਰਹੁ ਕਹੁ ਸਭਿ ਦੋਸ਼ੇ[1] ॥੩੮॥ [1](ਮਹਾਂ) ਦਾਨ ਲੈਣ ਦਾ ਦੋਸ ਸਾਰਾ ਦੂਰ ਕਰੋ।
ਗਰਬ ਜਾਤਿ ਕੋ ਹੌਂ ਨਹਿਂ ਕਰਿਹੌਂ।
ਸ਼੍ਰੇਯਦ[1] ਰਾਵਰਿ ਸ਼ਰਨੀ ਪਰਿਹੌਂ। [1]ਮੁਕਤੀ ਦਾਤਾ।
ਚਹੁੰ ਅਲੰਬ ਦੁਹਿ ਲੋਕ ਤੁਮਾਰਾ।
ਹੇ ਸਮਰੱਥ ਕਰਹੁ ਨਿਸਤਾਰਾ' ॥੩੯॥
ਸਰਲ ਰਿਦੈ ਦਿਜ ਬਿਨੈ ਜੁ ਠਾਨੀ।
ਕ੍ਰਿਪਾ ਨਿਧਾਨ ਬਿਹਸ ਕੈ ਮਾਨੀ।
'ਜੇ ਨਰ ਕਰਹਿਂ ਭਰੋਸਾ ਗੁਰ ਕੋ।
ਨਹਿਂ ਡੁਲਾਇ ਦਿਢ ਨਿਸ਼ਚਾ ਉਰ ਕੋ ॥੪੦॥
ਤਿਨ ਕੇ ਕਰੋਂ ਨ ਸਹਾਇਕ ਹੋਇਂ।
ਸ਼੍ਰੀ ਨਾਨਕ ਜਗ ਸੂਰਜ ਜੋਇ।'
ਤਬਿ ਸੰਕਲਪ ਕੀਨਿ ਸ਼ੁਭ ਭਾਂਤੀ।
ਲੀਨਸਿ ਤਪੇ ਗ੍ਰਾਮ ਗੁਜਰਾਤੀ[1] ॥੪੧॥ [1]ਤਪੇ ਪਿੰਡ ਦੇ ਗੁਜਰਾਤੀ (ਬ੍ਰਾਹਮਣ) ਨੇ।
ਗੁਰ ਕਰ ਤੇ ਜਲ ਕਰ ਪਰ ਧਾਰਾ।
ਸ਼ਯਾਮ ਬਰਨ ਹੁਇ ਗਾ ਤਨ ਸਾਰਾ।
ਚਿਤ ਬਯਾਕੁਲ ਧੀਰਜ ਨਹਿਂ ਰਹਯੋ।
ਸੰਕਟ ਨਿਜ ਸਰੀਰ ਪਰ ਲਹਯੋ ॥੪੨॥
ਬਹੁ ਪੀੜਤ ਹ੍ਵੈ ਗਿਰਾ ਉਚਾਰੀ।
'ਅਬਿ ਸਹਾਇ ਕੀ ਰਾਵਰਿ ਬਾਰੀ।
ਤ੍ਰਾਸ ਬਿਸਾਲ ਹਰਹੁ ਸਭਿ ਮੇਰਾ।
ਕ੍ਰਿਪਾ ਨਿਧਾਨ! ਜਾਨਿ ਕਰਿ ਚੇਰਾ' ॥੪੩॥
ਸੁਨਿ ਸਤਿਗੁਰ ਨੇ ਕਰ ਸਿਰ ਧਾਰਾ।
ਕਸ਼ਟ ਪਤਿੱਗ੍ਰਹੁ ਤੁਰਤ ਬਿਦਾਰਾ[1]। [1]ਦਾਨ ਲੈਣ ਦਾ ਕਸ਼ਟ ਦੂਰ ਕਰ ਦਿੱਤਾ।

ਸੀਤਲ ਭਯੋ ਤਪਤ ਸਭਿ ਭਾਗੀ।
ਜਿਮ ਰਵਿ ਤੇਜ ਹੋਇ ਘਨ ਆਗੀ[1] ॥ ੪੪ ॥
ਗੁਰੂ ਹਾਥ ਕੋ ਪਿਖ੍ਯੋ ਪ੍ਰਭਾਊ।
ਭਯੋ ਦੀਨ ਤਜਿ ਜਾਤਿ ਸੁਭਾਊ।
ਨਮੋ ਠਾਨਿ ਪੁਨ ਬਿਨੈ ਬਖਾਨੀ।
'ਦੇਤਿ ਲੇਤਿ ਤੁਮ ਹੀ ਸਭਿ ਥਾਨੀ ॥ ੪੫ ॥
ਇਕ ਮਹਿਂ ਥਿਰ ਕੈ ਹੋਵਤਿ ਦਾਤਾ[1]।
ਦੁਤੀਏ ਮਹਿਂ ਜਾਚਤਿ ਚਿਤ ਰਾਤਾ।
ਮਮ ਗ਼ਰਜ਼ੀ ਕੀ ਅਰਜ਼ੀ ਸੁਨੀਅਹਿਂ।
ਅਪਰ ਦਾਸ ਸਮ ਸੇਵਕ ਜਨੀਅਹਿਂ ॥ ੪੬ ॥
ਮਾਨਹੁਂ ਮੋਹਿ ਕੋ ਇਮ ਕਰੀਅਹਿ।
ਚਰਨ ਆਪਨੋ ਮਮ ਸਿਰ ਧਰੀਅਹਿ।
ਜਗ ਸਾਗਰ ਤੇ ਡੁਬਤਿ ਉਬਰੀਅਹਿ।
ਰਾਖਹੁ ਸ਼ਰਨ ਦੋਸ਼ ਗਨ ਹਰੀਅਹਿ' ॥ ੪੭ ॥
ਤਜ੍ਯਾਗ੍ਯੋ ਬਿੱਪ੍ਰ ਜਾਤਿ ਹੰਕਾਰਾ।
ਲਖਿ ਸਤਿਗੁਰ ਉਰ ਸਰਲ ਸੁਧਾਰਾ।
ਪਗ ਪੰਕਜ ਦਿਜ ਕੇ ਸਿਰ ਲਾਯੋ।
ਜਨਮ ਮਰਨੁ ਕੋ ਭਰਮ ਮਿਟਾਯੋ ॥ ੪੮ ॥
ਜੀਵਤਿ ਰਹ੍ਯੋ ਬਿੱਪ੍ਰ ਗੁਰ ਸਿਮਰ੍ਯੋ।
ਪ੍ਰਾਪਤਿ ਭਈ ਸੁ ਗਤਿ ਜਬਿ ਮਰ੍ਯੋ।
ਪੁਨ ਸਤਿਗੁਰ ਬਡ ਜੱਗ੍ਯ ਕਰਾਯਹੁ।
ਸਭਿ ਸੰਗਤਿ ਮਨ ਭਾਵਤਿ ਖਾਯਹੁ ॥ ੪੯ ॥
ਨਿਕਟਿ ਗ੍ਰਾਮ ਦਿਜ ਆਦਿਕ ਸਾਰੇ।
ਪਠਿ ਪਠਿ ਨਰ ਨਿਜ ਨਿਕਟਿ ਹਕਾਰੇ।
ਸਭਿ ਕੋ ਭੋਜਨ ਦੇ ਪਕਵਾਨਾ।
ਪੂਪ ਪੂਰਿਕਾ ਸ੍ਵਾਦ ਮਹਾਨਾ ॥ ੫੦ ॥
ਬਿੱਪ੍ਰਨਿ ਕੋ ਧਨ ਦਛਨਾ ਦੀਨਿ।
ਸਭਿਨਿ ਗੁਰੂ ਕੀ ਉਸਤਤਿ ਕੀਨਿ[†]।

[1]ਬਦਲ ਦੇ ਅੱਗੇ ਜਿਵੇਂ ਸੂਰਜ ਦਾ ਤੇਜ (ਠੰਢਾ ਹੋ ਜਾਂਦਾ ਹੈ)।

[1]ਇਕ (ਸਰੀਰ) ਵਿਚ ਹੋਕੇ ਦਾਤੇ ਹੋ।

†ਬ੍ਰਹਮਣਾਂ ਨੇ ਦਾਨ ਲੈਣੋਂ ਨਾਂਹ ਕਰਨੀ ਤੇ ਫੇਰ ਇਕ ਸ਼ਰਧਾਵਨ ਬ੍ਰਹਮਣ ਲੈਂਦਾ ਹੈ ਤੇ ਗੁਰੂ ਜੀ ਦੀ ਮਹਿਮਾ ਲਖਕੇ ਸਿੱਖ ਬਣਦਾ ਹੈ, ਚਰਨਾਂ ਨੂੰ ਸੀਸ ਤੇ ਧਰਾਉਂਦਾ ਤੇ ਮੁਕਤੀ ਦਾਨ ਲੈਂਦਾ ਹੈ, ਸਾਰੀ ਉਮਰ ਨਾਮ ਜਪ ਕੇ ਮੁਕਤ ਹੁੰਦਾ ਹੈ ਜਿਸ ਤੋਂ ਸ਼ਪੱਸ਼ਟ ਹੋ ਗਿਆ ਕਿ ਗਊਆਂ ਦਾ ਦਾਨ ਕਿਸੇ ਮੁਕਤੀ ਫਲ ਯਾ ਕੱਲਜਾਨ ਵਾਸਤੇ ਗੁਰੂ ਜੀ ਨੇ ਨਹੀਂ ਕੀਤਾ ਸੀ, ਇਹ ਇਕ ਕੌਤਕ ਹੋਊ, ਸ਼ਰਧਾ ਹੀਨ, ਜ਼ਾਤੀ ਘੁਮੰਡ ਵਾਲੇ ਬ੍ਰਹਮਣਾਂ ਦਾ ਪਾਜ ਖੁਹਲਣ ਦਾ। ਪਰ ਅਸਲ ਗੱਲ ਇਉਂ ਜਾਪਦੀ ਹੈ ਕਿ ਗਿਰਾਵਾਂ ਵਿਚ ਤਪਾਲੀ ਪਈ ਸੀ, ਸਤਿਗੁਰਾਂ ਨੇ ਮਿਹਰ ਕਰਕੇ ਪਿੱਛੇ ਦੱਸੇ ਇਕ ਟੋਭੇ ਦੇ ਜਲ ਵਿਚ ਆਤਮ ਸੱਤਜਾ ਭਰਕੇ ਲੋਕਾਂ ਨੂੰ ਆਰਾਮ ਬਖਸ਼ਿਆ ਤੇ ਲੋਕਾਂ ਨੂੰ ਦੁਰਬਲ ਦੇਖਕੇ ਸੌ ਦੋ ਸੌ ਗਾਂ ਮੰਗਾਕੇ ਬਖਸ਼ਿਸ਼ ਕੀਤੀ ਕਿ ਦੁੱਧ ਪੀ ਕੇ ਤਕੜੇ ਹੋ ਜਾਣ। ਸਿਆਣੇ ਸਮਝ ਕੇ ਇਸ ਸ਼ੁਭ ਕੰਮ ਤੇ ਕਿਸੇ ਬ੍ਰਾਹਮਣ ਨੂੰ ਲਾਇਆ ਹੋਣਾ ਹੈ ਜਿਸ ਨੇ ਨਾਂਹ ਕੀਤੀ ਤੇ ਕਿਸੇ ਹੋਰ ਨੇ ਪਰਸੁਆਰਥ ਸਿਰ ਚਾ ਲਿਆ ਜਿਸ ਨੂੰ ਕੱਲਜਾਨ ਬਖਸ਼ੀ। ਇਹ ਵਾਰਤਾ ਬ੍ਰਾਹਮਣਾਂ ਨੇ ਕਵਿ ਜੀ ਦੇ ਦਿਤੇ ਢੰਗ ਵਿਚ ਉਲਟਾ ਲਈ ਹੋਣੀ ਹੈ। ਆਈ ਮਾਯਾ ਖਰਚ ਕਰਦੇ ਰਹਿਣਾ ਇਹ ਸਤਿਗੁਰੂ ਜੀ ਦਾ ਸੁਭਾਵ ਸੀ, ਅੰਨ ਦਾਨ ਬੀ ਦੁਖੀਆਂ ਤੇ ਰੋਗੀ ਪਰਵਾਰਾਂ ਨੂੰ ਦਿਤਾ ਹੋਣਾ ਹੈ। ਸਤਿਗੁਰੂ ਜੀ ਕੱਲਜਾਨ ਦਾਤੇ ਸਨ, ਇਸ ਕਰਕੇ ਉਨ੍ਹਾਂ ਦੇ ਇਸ ਚੋਜ ਨੂੰ ਗਊ ਦਾਨ ਉਸ ਤਰ੍ਹਾਂ ਦਾ ਸਮਝਣਾ ਠੀਕ ਨਹੀਂ ਜਿਵੇਂ ਭ੍ਰਮ ਵਿਚ ਆਕੇ ਲੋਕੀਂ ਕਰਦੇ ਹਨ। ਆਪ ਨੇ ਪਹਿਲੇ ਜਾਮੇ ਵਿਚ ਭ੍ਰਮੀ ਲੋਕਾਂ ਦੇ ਇਹੋ ਜੇਹੇ ਦਾਨਾਂ ਨੂੰ ਇਉਂ ਦੱਸਿਆ ਹੈ:-ਕੰਚਨ ਕੇ ਕੋਟਿ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥ ਭੂਮਿਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥ ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥ ੪ ॥ [ਸਿਰੀ ਰਾਗ ਮ: ੧]

ਇਸ ਪ੍ਰਕਾਰ ਕਰਿ ਤਹਾਂ ਨਿਹਾਲ।

ਕਰਜੋ ਕੂਚ ਸਤਿਗੁਰੂ ਕ੍ਰਿਪਾਲ ॥੫੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਪੁਰਿ ਹਡਿਆਏ ਬਿੱਪਰ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥੩੫॥

## ੩੬. [ਭੰਦੇਰ ਨਗਰ। ਅਲੀਸ਼ੇਰ। ਜੋਗੇ। ਭੂਪਾਲੀ]

੩੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੭

ਦੋਹਰਾ:
ਤਹਿਂ ਤੇ ਸਤਿਗੁਰ ਗਮਨ ਕਿਯ, ਗਏ
'ਭੰਦੇਹਰੀ' ਗ੍ਰਾਮ।
ਨਿਕਟਿ ਜਾਇ ਠਾਂਢੇ ਭਏ, ਪਠਜੋ ਸਿੱਖਜ
ਤਿਨ ਧਾਨ ॥੧॥
ਚੌਪਈ:
ਸਿੱਖ ਜਾਇ ਕਰਿ ਨਰ ਗਨ ਲਹਜੋ।
ਉਤਰਨਿ ਹੇਤੁ ਸਭਿਨਿ ਸੋਂ ਕਹਜੋ।
'ਵਾਹਿਗੁਰੂ ਠਾਢੇ ਢਿਗ ਗ੍ਰਾਮ।
ਡੇਰਾ ਕਰਹਿਂ ਬਤਾਵਹੁ ਧਾਮ ॥੨॥
ਬਸਹਿ ਜਾਮਨੀ ਪ੍ਰਾਤ ਸਿਧਾਰੈਂ।
ਦਰਸ਼ਨ ਦਰਸਹੁ ਬਿਘਨ ਬਿਦਾਰੈਂ।'
ਸੁਨਿ ਭੰਦੇਹਰੀ[1] ਕਹਿ ਤਿਸ ਕਾਲ।
'ਜਾਹੁ ਬੂਝਿ ਕਰਿ ਸਦਨ ਕੁਲਾਲ[1] ॥੩॥
ਹੈ ਹਮੇਸ਼ ਕੀ ਰੀਤਿ ਹਮਾਰੇ।
ਘਰ ਕੁਲਾਲ ਕੇ ਦੇਤਿ ਉਤਾਰੇ।
ਜੋ ਚਾਹਤਿ ਕਿਯ ਰਾਤਿ ਬਸੇਰਾ।
ਸਦਨ ਤਿਨਹੁਂ ਕੇ ਪਾਵਤਿ ਡੇਰਾ' ॥੪॥
ਸੁਨਿ ਸਖਿ ਨੇ ਗੁਰ ਨਿਕਟਿ ਸੁਨਾਈ।
'ਮੂਰਖ ਲੋਕ ਬਸਹਿਂ ਇਸ ਥਾਂਈ।
ਨਹਿਂ ਕੁਛ ਮਹਿਮਾ ਲਖਹਿਂ ਤੁਮਾਰੀ।
ਜਾਮਨਿ ਬਸਨਿ[1] ਕੁਰੀਤ ਉਚਾਰੀ ॥੫॥
ਅਪਰ ਗ੍ਰਾਮ ਚਲਿ ਕਰਹੁ ਬਸੇਰਾ।
ਇਨ ਮਨਮੁੱਖਨਿ ਭਾਗ ਮੰਦੇਰਾ।
ਜਥਾ ਰੰਕ ਗਨ ਸੁਰਤਰੁ ਪਾਏ।
ਨਹਿਂ ਸੇਵਹਿਂ ਕਿਛ ਲੇ ਨ ਸਕਾਏ' ॥੬॥
ਸੁਨਿ ਸਤਿਗੁਰ ਚਲਿ ਪਰੇ ਅਗਾਰੀ।
ਮੂਢਨਿ ਮਹਿਮਾ ਕਛੁ ਨ ਬਿਚਾਰੀ।
'ਅਲੀਸ਼ੇਰ[1]' ਡੇਰਾ ਕਿਯ ਗ੍ਰਾਮ।
ਬੈਠਿ ਬਿਰਾਜੇ ਸ਼੍ਰੀ ਸੁਖ ਧਾਮ ॥੭॥
ਦੋਹਰਾ:

[1]ਭੰਦੇਰ ਦੇ ਲੋਕੀਂ।
[1]ਘੁਮਿਆਰ ਦਾ ਘਰ।
[1]ਰਾਤ ਦੇ ਵੱਸਣੇ ਦੀ।
[1]ਨਾਮ ਪਿੰਡ।

ਪੀਛੇ ਸਭਿਨਿ ਭੰਦੇਹਰਨਿ, ਮਹਿਮਾ ਸੁਨੀ ਬਿਸਾਲ।
-ਹੁਤੇ ਪੁਰਖ ਪੂਰਨ ਗੁਰੂ, ਸਭਿ ਪਰ ਹੋਤਿ ਕ੍ਰਿਪਾਲ ॥ ੮ ॥

ਚੌਪਈ:

ਮਿਲੇ ਨ ਹਮ ਉਠਿ, ਘਰ ਮਹਿਂ ਆਏ[1]।

[1]ਘਰ ਵਿਚ ਆਏ (ਸ਼੍ਰੀ ਗੁਰੂ ਜੀ ਨੂੰ) ਅਸੀਂ ਉਠ ਕੇ ਜਾਕੇ ਨਾ ਮਿਲੇ (ਅ) ਅਸੀਂ (ਗੁਰੂ ਜੀ ਨੂੰ) ਮਿਲੇ ਨਾ ਤੇ ਉਠਕੇ (ਆਪਣੇ) ਘਰੀਂ ਆ ਗਏ।

ਨਹਿਂ ਕੁਛ ਸੇਵ ਕਰੀ ਮਨ ਲਾਏ-।
ਪਸ਼ਚਾਤਾਪ ਕਰਤਿ ਮਿਲਿ ਬੈਸੇ।
ਤਿਨ ਮਹਿਂ ਲਗਯੋ ਕਹਨਿ ਇਕ ਐਸੇ ॥ ੯ ॥
'ਅਬਿ ਭੀ ਨਿਕਟਿ ਅਹੈ ਤਿਨ ਡੇਰਾ।
ਚਲਹੁ ਲੇਹੁ ਦਰਸ਼ਨ ਇਕ ਬੇਰਾ।'
ਕਹਹਿਂ ਪਰਸਪਰ 'ਸਭਿ ਹੀ ਚਲੀਏ।
ਕੌਨ ਭੇਟ ਆਗੈ ਧਰਿ ਮਿਲੀਏ ॥ ੧੦ ॥
ਕਜਾ ਲੇ ਕਰਿ ਦਰਸ਼ਨ ਕੋ ਦੇਹਿਂ?
ਕਿਮ ਪ੍ਰਸੰਨ ਹੁਇ ਬਚਨ ਕਰੇਹਿਂ?'
ਇਕ ਨਰ ਕਹਨਿ ਲਗਯੋ ਤਿਨ ਮਾਂਹਿ।
'ਮੈਂ ਜਿਮ ਸੁਨੀ ਕਹੌਂ ਤੁਮ ਪਾਹਿ ॥ ੧੧ ॥
ਟਕਿਯਨਿ ਰੋਕਨ ਕੀ ਇਕ ਥੈਲੀ।
ਅਪਰ ਪ੍ਰਸ਼ਾਦਿ ਲੇਤਿ ਹੈਂ ਭੇਲੀ।
ਖੁਸ਼ੀ ਹੋਤਿ ਪੁਨ ਦਰਸ਼ਨ ਦੇਤਿ।
ਮਿਲਿ ਕਰਿ ਇਮ ਨਰ ਬਰ ਬਰ[1] ਲੇਤਿ ॥ ੧੨ ॥

[1]ਸ੍ਰੇਸ਼ਟ ਵਰ।

ਭੇਲੀ ਸਭਿ ਮਹਿਂ ਦੇਂ ਬਰਤਾਇ।
ਦਰਸਹਿਂ ਲੋਕ ਹੋਇ ਸਮੁਦਾਇ।
ਨਗਰ ਹਡਜਾਏ ਜ਼ੂਰ ਨਰ ਗਨ ਕੋ।
ਦਿਯੋ ਉਤਾਰਿ ਉਚਾਰਿ ਬਚਨ ਕੋ' ॥ ੧੩ ॥
ਨਰ ਤੇ ਸੁਨਿ ਭੰਦੇਹਰ ਸਾਰੇ।
ਲੈ ਥੈਲੀ ਅਰੁ ਭੇਲੀ ਤਜਾਰੇ।
ਮਾਰਗ ਪਰੇ ਦਰਸਿਬੇ ਹੇਤੁ।
ਜਿਨ ਕੇ ਸੁਧਿ ਪਰਲੋਕ ਅਚੇਤ[1] ॥ ੧੪ ॥

[1]ਜੇਹੜੇ ਪ੍ਰਲੋਕ ਦੀ ਸੁਧ ਤੋਂ ਅਚੇਤ ਹਨ।

ਅਰਧ ਪੰਥ ਜਬ ਪਹੁੰਚੇ ਜਾਇ।
ਮਿਲੵੋ ਸਮੁਖ ਮਾਨਵ ਇਕ ਆਇ।
ਬੂਝਨਿ ਲਗੇ 'ਕਹਾਂ ਤੇ ਆਯੋ?
ਗੁਰੂ ਸਿਵਰ ਕਿਸ ਥਲ ਮੈਂ ਛਾਯੋ?
॥੧੫॥
ਜੇ ਕਰਿ ਤਿਨ ਕੋ ਦਰਸਨਿ ਲੀਨਿ।
ਹਮਹੁੰ ਬਤਾਵਹੁ ਕਿਸਿ ਬਿਧਿ ਕੀਨਿ?
ਕੌਨ ਉਪਾਇਨ ਅਰਪੀ ਜਾਇ?
ਕਿਮ ਸ਼੍ਰੀ ਮੁਖ ਕਹਿ ਨਿਕਟਿ ਬਿਠਾਇ?'
॥੧੬॥
ਸੁਨਿ ਕੈ ਤਿਸ ਨੇ ਸਕਲ ਬਤਾਈ।
'ਗੁਰ ਦਰਸ਼ਨ ਕੀਨਸਿ ਢਿਗ ਜਾਈ।
ਮੈਂ ਨ ਪਾਸ ਤੇ ਪੈਸਾ ਦੀਨਸਿ।
ਨਹਿਂ ਤਿਨ ਜਾਚਿ ਕਛੂ ਅਬਿ ਲੀਨਸਿ
॥੧੭॥
ਬੈਠੇ ਜੋ ਪ੍ਰਸ਼ਾਦਿ ਕੁਛ ਆਵਾ।
ਬਰਤਤਿ ਦਿਯੋ ਤਹਾਂ ਮੈਂ ਖਾਵਾ।
ਬਿਨਾ ਦਿਯੇ ਦਰਸ਼ਨ ਬਹੁ ਕਰੈਂ।
ਆਵਹਿ ਜਾਇ ਨਿਕਟਿ ਬਹੁ† ਥਿਰੈਂ †ਪਾ:-ਕੋ।
॥੧੮॥
ਸੁੰਦਰ ਹੈ ਸੁਭਾਇ ਜਿਨ ਕੇਰਾ।
ਅਲੀਸ਼ੇਰ ਢਿਗ ਕੀਨਸਿ ਡੇਰਾ।
ਲੇਨਿ ਦੇਨਿ ਕੀ ਬਾਤ ਨ ਕੋਈ।
ਬੈਠੇ ਦਰਸ਼ਨ ਦੇਵਹਿਂ ਸੋਈ' ॥੧੯॥
ਸੁਨਤਿ ਭੰਦੇਹਰ ਹਰਖ ਬਧਾਏ।
ਬੈਸਿ ਗਏ ਤਿਹਠਾਂ ਸਮੁਦਾਏ।
ਗੁਰ ਰੋਰੀ ਤਹਿਂ ਫੋਰਨਿ ਕਰੀ।
ਆਪਸ ਮਹਿਂ ਬਿਰਤੀ ਸਮਸਰੀ ॥੨੦॥
ਲਾਲਚ ਕਰਿ ਖੈਬੇ ਮਿਸ਼ਟਾਨ।
ਤਿਸੀ ਥਾਨ ਮਹਿਂ ਕੀਨਸਿ ਖਾਨ।
ਕਹਹਿ ਪਰਸਪਰ 'ਭੀ ਹ੍ਵੈ ਆਛੇ।
ਗੁੜ ਖਾਵਹਿ ਲੇਂ ਦਰਸ਼ਨ ਪਾਛੇ ॥੨੧॥

ਨਾਂਹਿ ਤ ਅਰਪਤਿ ਤਿਨ ਕੇ ਪਾਸ।
ਸੋ ਲੇਤੇ ਹਮ ਹੋਤਿ ਨਿਰਾਸ।
ਨਿਕਟਿ ਟਕੇ ਭੀ ਰਾਖਹੁ ਨਾਂਹੀ।
ਖਨਿਕੈ ਦਾਬ ਚਲਹੁ ਛਿਤ ਮਾਂਹੀ ॥੨੨॥
ਢਿਗ ਤੇ ਹੇਰਿ ਜਾਚਿ ਨਹਿਂ ਲੇਹਿਂ।
ਰਾਖੇ ਜਾਇਂ ਨ ਗੁਰ ਤੇ ਏਹ।'
ਮਨ ਕੇ ਰੰਕ ਮਹਾਂ ਮਤਿ ਮੰਦੇ।
ਕਰਮ ਕਰਤਿ ਹੈਂ ਪਸੂ ਮਨਿੰਦੇ ॥੨੩॥
ਇਮ ਕਹਿ ਤਿਸ ਥਲ ਟਕੇ ਦਬਾਏ†।

†ਅਤਿ ਮੂਰਖ ਤੇ ਮਹਾਨ ਸਿੱਧੜ ਲੋਕਾਂ ਦੇ ਇਲਾਕੇ ਵਿਚੋਂ ਲੰਘ ਰਹੇ ਹਨ।

ਸਭਿ ਮਿਲਿ ਗਏ ਗੁਰੂ ਜਿਸ ਥਾਂਏ।
ਦਰਸ਼ਨ ਕੀਨਸਿ ਹਾਥਨਿ ਜੋਰਿ।
ਨਮੋ ਠਾਨਿ ਢਿਗ ਟਿਕੇ ਬਹੋਰ ॥੨੪॥
ਕਰਹਿਂ ਪਰਸਪਰ ਬੋਲਨਿ ਐਸੇ।
ਸਤਿਗੁਰ ਸੁਨਹਿਂ ਬਾਕ ਤਿਨ ਜੈਸੇ[1]।

[1]ਜਿਵੇਂ ਗੁਰੂ ਜੀ ਉਹਨਾਂ ਦੇ ਵਾਕ ਸੁਣ ਲੈਣ।

'ਕਹਤਿ ਹੁਤੋ ਇਕ ਮਾਨਵ ਕੂਰ।
-ਲੇ ਕਰਿ ਦਰਸ਼ਨ ਦੇਤਿ ਹਜ਼ੂਰ- ॥੨੫॥
ਇਹਾਂ ਲੇਨਿ ਕੋ ਜ਼ਿਕਰ ਨ ਕੋਈ।
ਬੈਠੇ ਦੇਤਿ ਦਰਸ ਗੁਰ ਸੋਈ।
ਦਰਸ਼ਨ ਹਮ ਅਮੋਲ ਹੀ ਪਾਯੋ।
ਜਿਨ ਕੋ ਸੁਜਸੁ ਜਗਤ ਮੈਂ ਛਾਯੋ' ॥੨੬॥
ਇਮ ਭਾਖਤਿ ਘਟਿਕਾ ਜੁਗ ਬੈਠੇ।
ਪੁਨਹਿਂ ਗ੍ਰਾਮ ਅਪਨੇ ਚਲਿ ਪੈਠੇ[1]।

[1]ਚੱਲ ਪਏ।

ਅਲੀਸ਼ੇਰ ਕੇ ਮਨੁਜਨਿ ਸੁਨੀ।
'ਉਤਰੇ ਵਹਿਰ ਗੁਰੂ ਜਗ ਧਨੀ ॥੨੭॥
ਨਰ ਸਮੁਦਾਇ ਆਇ ਦਰਸੰਤੇ।
ਅਨਿਕ ਭਾਂਤਿ ਕੀ ਸੇਵ ਕਰੰਤੇ।
ਹਮ ਕੋ ਭੀ ਅਬਿ ਇਮ ਬਨਿ ਆਇ।
ਦਰਸ਼ਨ ਕਰਹਿਂ ਮਿਲਹਿਂ ਢਿਗ ਜਾਇ ॥੨੮॥
ਪੁਰਖ ਮਹਾਨ ਸਮੀਪੀ ਪਾਇ।
ਨਹਿਂ ਦਰਸਹਿਂ ਇਹ ਦੋਸ਼ ਕਹਾਇ।'

ਪੁਨਹਿਂ ਪਰਸਪਰ ਕਹਤਿ ਸੁਨੰਤੇ।
'ਕਜਾ ਲੇ ਚਲਹਿਂ ਜਿ ਤਿਨ ਦਰਸੰਤੇ
॥੨੯॥
ਪੂਰਬ ਕਰਹੁ ਉਪਾਇਨ ਤਜਾਰ।
ਮਿਲਿ ਸਭਿ ਦਰਸਹੁ ਦਰਸ ਉਦਾਰ।'
ਇਕ ਨੇ ਕਹਜੋ 'ਭੰਦੇਹਰ ਆਏ।
ਤਿਨਹਿਂ ਆਨਿ ਕਜਾ ਤਹਾਂ ਚਢਾਏ?
॥੩੦॥
ਸਭਿ ਸੁਧਿ ਲਿਹ ਗਮਨੇ ਮਿਲਿ ਜਥਾ।
ਪੁਨ ਤੁਮ ਕਰਹੁ ਲਾਇਕੀ ਤਥਾ।
ਗ੍ਰਾਮ ਪੰਚਾਇਤ ਹੁਤੀ ਸੁ ਜੈਸ।
ਘਾਟ ਨ ਤੁਮ ਭੀ ਲਾਇਕ ਤੈਸੇ' ॥੩੧॥
ਤਿਨ ਮਹੁਂ ਇਕ ਨੇ ਸਕਲ ਸੁਨਾਈ।
'ਉਨ ਕੀ ਸੁਧਿ ਮੁਝ ਤੇ ਲਿਹੁ ਪਾਈ।
ਕਛੂ ਨ ਭੇਟ ਧਰੀ ਗੁਰ ਆਗੇ।
ਛੂਛੇ ਪਾਨ ਦਰਸ ਕਹੁ ਲਾਗੇ ॥੩੨॥
ਮਿਲਿ ਕਰਿ ਗਏ ਨ ਬੋਲਜੋ ਕੋਊ।
ਇਮ ਦਰਸ਼ਨ ਕੀਨਸਿ ਮਿਲਿ ਸੋਊ।'
ਸੁਨਿ ਕੈ ਕਹਤਿ ਭਏ ਨਰ ਸਾਰੇ।
'ਹਮ ਕਜਾ ਤਿਨ ਤੇ ਹੀਨ ਬਿਚਾਰੇ
॥੩੩॥
ਤਿਨਹੁਂ ਜਿ ਮਿਲਿ ਕੈ ਨਹਿਂ ਕੁਛ ਦਿਯੋ।
ਛੂਛੇ ਹੋਇ ਦਰਸ ਗੁਰ ਲਿਯੋ†।
ਤੈਸੇ ਹੀ ਤੁਮ ਗਮਨਹੁਂ ਸਾਰੇ।'
ਮੰਦਮਤੀ ਮਹਿਮਾ ਨ ਬਿਚਾਰੇ ॥੩੪॥
ਛੂਛੇ ਜਾਇ ਦਰਸ ਕੌ ਕਰਜੋ।
ਰਹੇ ਮੌਨ ਗੁਰ ਕੁਛ ਨ ਉਚਰਜੋ।
ਏਕ ਨਿਸਾ ਬਸਿ ਕੈ ਤਿਸ ਥਾਈਂ।
ਗਮਨੇ 'ਜੋਗੇ' ਗ੍ਰਾਮ ਗੁਸਾਈਂ ॥੩੫॥
ਹੁਤੋ ਨਿਕਟਿ ਡੇਰਾ ਕਰਿ ਦੀਨਾ।
ਬੈਠਿ ਬਿਰਾਜੇ ਪ੍ਰਭੁ ਪ੍ਰਬੀਨਾ।
ਦੁਗਧ ਦੇਤਿ ਇਕ ਮਹਿਖੀ ਸਾਥ[1]।

†ਪਾ:-ਲਹਜੋ।

[1]ਦੁੱਧ ਦਿੰਦੀ ਇਕ ਮੱਝ ਨਾਲ ਸੀ।

ਤਿਸ ਕੀ ਦਿਸ਼ਾ ਦੇਖਿ ਜਗਨਾਥ ॥੩੬॥
ਪਾਸ ਦਾਸ ਗਨ ਤਿਨ ਸੋਂ ਕਹ੍ਯੋ।
'ਦਿਵਸ ਦੁਪਹਿਰ ਭਯੋ ਹਮ ਲਹ੍ਯੋ।
ਨਹੀਂ ਗ੍ਰਾਮ ਤੇ ਕੋ ਨਰ ਆਯੋ।
ਘਾਸ ਆਦਿ ਕੁਛ ਨਹਿਂ ਮੰਗਵਾਯੋ ॥੩੭॥
ਭਾਉ ਨ ਕਰ੍ਯੋ ਆਨਿ ਕਰ ਕਾਂਹੂ।
ਮਾਨਵ ਹੈਂ ਕਿ ਨਹੀਂ ਇਸ ਮਾਂਹੂ?
ਪਰ੍ਯੋ ਸ਼ੂੰਨ ਜੈਸੇ ਦ੍ਰਿਸ਼ ਟਾਵੈ।
ਵਹਿਰ ਨਹੀਂ ਕੋ ਆਵਤਿ ਜਾਵੈ' ॥੩੮॥
ਸਿੱਖਜਨਿ ਸੁਨਿ ਕੈ ਭੇਵ ਜਨਾਯੋ।
'ਹੈ ਇਮ ਜਥਾ ਆਪ ਫੁਰਮਾਯੋ।
ਸਭਿ ਨਰ ਗੁਨ ਤੇ ਹੀਨ ਦਿਸਾਵੈਂ।
ਇਸ ਥਲ ਨਿਸ ਸੁਖ ਸੋਂ ਨ ਬਿਤਾਵੈਂ' ॥੩੯॥
ਸੁਨਤਿ ਸਤਿਗੁਰੂ ਕੂਚ ਕਰਾਯੋ।
ਗਮਨੇ ਮਾਰਗ ਸਿਖ ਸਮੁਦਾਯੋ।
ਜਿਸਨੇ ਜੋਗਾ ਕਰ੍ਯੋ ਬਸਾਵਨਿ।
ਸੋ ਜੁਗਰਾਜ[1] ਹੁਤੋ ਤਿਸ ਥਾਂਵ ਨ ॥੪੦॥
ਤਿਸ ਕੋ ਪਿਤਾ ਮਿਲ੍ਯੋ ਮਗ ਮਾਂਹਿ।
ਗੁਰ ਪਦ ਪੰਕਜ ਬੰਦੇ ਤਾਂਹਿ।
ਕਹ੍ਯੋ ਬਾਕ ਨਿਤ ਦੇਖਿ ਸਮਾਜ।
'ਰਲੀਏ[1] ਉਤਰਹੁ ਗੁਰ ਮਹਾਰਾਜ! ॥੪੧॥
ਡੇਰਾ ਕਰਹੁ ਸਕਲ ਸੁਖ ਪਾਵਹੁ।
ਬਸਹੁ ਨਿਸਾ ਪੁਨ ਕੂਚ ਕਰਾਵਹੁ।'
ਸੁਨਿ ਸਤਿਗੁਰ ਸ਼੍ਰੀ ਮੁਖ ਫੁਰਮਾਇ।
'ਨਹਿਂ ਅਬਿ ਰਲਿਯੇ ਉਤਰਹਿਂ, ਜਾਇਂ[1] ॥੪੨॥
ਡੇਰਾ ਕਰਹਿਂ ਗ੍ਰਾਮ -ਭੂਪਾਲ-।
ਜਾਮਨਿ ਤਹਾਂ ਬਿਤਾਵਹਿਂ ਚਾਲਿ।
ਤੂੰ ਜੋਗੇ ਨੂੰ ਅਧਿਕ ਬਸਾਓ।

[1]ਨਾਮ ਹੈ। (ਅ) ਜੋਗਾ+ਰਾਜ = ਜੋਗੇ ਪਿੰਡ ਦਾ ਮਾਲਕ।

[1]'ਰੱਲਾ' ਪਿੰਡ ਦਾ ਨਾਮ ਹੈ। 'ਜੋਗਾ' 'ਰੱਲਾ' ਪਿੰਡ ਨੇੜੇ ਨੇੜੇ ਹਨ।

[1]ਜਾ ਰਹੇ ਹਾਂ ਹੁਣ ਰੱਲੇ ਨਹੀਂ ਉਤਰਦੇ।

ਥਲ ਅਜੀਤ ਤਿਹ ਕੋ ਲਖਿ ਪਾਓ'
॥੪੩॥
ਇਮ ਕਹਿ ਉਤਰੇ ਜਾਇ 'ਭੂਪਾਲੀ।'
ਨਿਸਾ ਬਿਤਾਵਨਿ ਕੀਨਿ ਸੁਖਾਲੀ।
ਖਾਨ ਪਾਨ ਕਰਿ ਸਭਿ ਬਿਧਿ ਆਛੇ।
ਭਈ ਪ੍ਰਭਾਤਿ ਗਮਨਿ ਗੁਰ ਬਾਂਛੇ ॥੪੪॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਜੰਗਲ ਦੇਸ਼ ਬਿਚਰਨਿ' ਪ੍ਰਸੰਗ ਬਰਨਨੰ ਨਾਮ ਖਸਟ ਤ੍ਰਿੰਸਤੀ ਅੰਸੂ ॥੩੬॥

## ੩੭. [ਖੀਵਾ। ਭਿੱਖੀ]

੩੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੮

ਦੋਹਰਾ:

ਕੂਚ ਭੁਪਾਲਾਂ ਤੇ ਕਰਜੋ, ਤੇਗ ਬਹਾਦਰ ਰਾਇ।
ਆਇਓ 'ਖੀਵਾ' ਗ੍ਰਾਮ ਪੁਨ, ਉਤਰੇ ਸਹਿਜ ਸੁਭਾਇ ॥੧॥

ਚੌਪਈ:

ਗ੍ਰਾਮ ਬਿਸਾਲ ਬਸਤਿ ਸੋ ਅਹੈ।
ਸਿੰਘਾ ਰਾਹਿਕ ਇਕ ਤਹਿਂ ਰਹੈ।
ਸਹਿਜ ਸੁਭਾਇਕ ਸੋ ਚਲਿ ਆਵੈ।
ਦੁਤਿ ਤ੍ਰੈ ਘਟਿਕਾ ਬੈਠਿ ਸਿਧਾਵੈ ॥੨॥
ਇਕ ਦਿਨ ਵਹੁ ਬੈਠਜੋ ਜਬਿ ਆਈ।
ਤੁਰਤ ਚਲਯੋ ਉਠਿ ਕੈ ਪਿਛਵਾਈ।
ਬੂਝਜੋ ਗੁਰ 'ਕਜੋਂ ਤੁਰਤ ਸਿਧਾਰਾ?
ਕਾਜ ਕੌਨ ਅਸ ਭੌਨ ਮਝਾਰਾ?' ॥੩॥
ਸਿੰਘਾ ਕਹੈ 'ਨ ਕਾਰਜ ਕੋਈ।
ਇਕ ਕੇ ਸਦਨ ਸਗਾਈ ਹੋਈ।
ਬਾਂਟਤਿ ਹੈਂ ਸਭਿ ਕੋ ਮਿਸ਼ਟਾਨ।
ਭਏ ਲੋਕ ਇਕਠੇ ਤਿਸ ਥਾਨ ॥੪॥
ਤਹਾਂ ਜਾਇ ਕੈ ਨਿਜ ਬਰਤਾਵਾ।
ਲੈ ਆਵੋ, ਇਸ ਹੇਤੁ ਸਿਧਾਰਾ।'
ਸੁਨਿ ਸਤਿਗੁਰ ਬੋਲੇ ਕਰਿ ਕਰੁਨਾ।
'ਅਬਿ ਤੇ ਕਬਹਿ ਜਾਹੁ ਕਿਸ ਘਰ ਨਾ ॥੫॥
ਤੁਵ ਬੈਠੇ ਨਿਜ ਸਦਨ ਮਝਾਰੇ।
ਪਹੁੰਚਹਿਂ ਆਇ ਜੁਗਲ ਬਰਤਾਰੇ[1]।' — [1]ਦੋ ਵਰਤਾਰੇ, ਦੋ ਛਾਂਦੇ।
ਸੁਨਿ ਕੈ ਰਾਹਕ ਸਿਦਕ ਕਮਾਵਾ।
ਬੈਠਜੋ ਨਿਕਟਿ ਨ ਅਨਤ ਸਿਧਾਵਾ[1] ॥੬॥ — [1]ਹੋਰ ਥੇ ਨਾਂ ਗਿਆ।
ਕਹਤਿ ਭਯੋ 'ਤੁਮ ਪੁਰਖ ਬਡੇਰੇ।
ਹਮ ਸੇ ਤੁਮ ਚੇਰਨਿ ਕੇ ਚੇਰੇ[1]। — [1]ਸਾਡੇ ਵਰਗੇ ਆਪ ਦੇ ਦਾਸਾਂ ਦੇ ਦਾਸ ਹਨ।

ਬਾਕ ਉਚਾਰਨਿ ਕਰਿ ਹੋ ਜਥਾ।
ਤਾਤਕਾਲ ਫੁਰਿ ਹੋਵਹਿ ਤਥਾ' ॥੭॥
ਉਤ ਜਿਸ ਕੇ ਘਰ ਭਈ ਸਗਾਈ।
ਸਭਿ ਭਾਈਨ ਬਿਖੈ ਬਰਤਾਈ।
ਸਿੰਘਾ ਨਹਿਂ ਦੇਖ੍ਯੋ ਤਹਿਂ, ਪੂਛਾ।
'ਆਯੋ ਕ੍ਯੋਂ ਨ, ਰਹੇ ਪੁਨ ਛੂਛਾ?' ॥੮॥
ਤਹਿਂ ਇਕ ਨੇ ਭਾਖ੍ਯੋ 'ਸੋ ਗਯੋ।
ਵਹਿਰ ਗੁਰੂ ਜਹਿਂ ਉਤਰਤਿ ਭਯੋ।
ਹੋਇ ਨਿਕੰਮਾ ਦਿਵਸ ਬਿਤਾਵੈ।
ਸਾਧੁ ਫਕੀਰ ਨਿਕਟਿ ਚਲਿ ਜਾਵੈ ॥੯॥
ਬੈਠ੍ਯੋ ਰਹੈ ਸੰਝ ਲੌ ਤਹਾਂ।
ਪਹਿਰਨਿ ਖੈਬੋ ਪਾਇ ਨ ਜਹਾਂ।
ਐਸੀ ਸਦਾ ਰੀਤਿ ਤਿਸ ਕੇਰੇ।
ਬੈਠਹਿ ਵਹਿਰ ਕੋਇ ਕਿਤ ਹੇਰੇ?'
॥੧੦॥
ਸੁਨਿ ਕਰਿ ਗ੍ਰਾਮ ਚੌਧਰੀ ਤਬੈ।
ਬਾਕ ਬਖਾਨ੍ਯੋਂ ਸੁਨਤੇ ਸਬੈ।
'ਨੀਕੀ ਰੀਤਿ ਸਾਧੁ ਢਿਗ ਜਾਨੋ।
ਤੁਮ ਸਗਰੇ ਇਸ ਬਿਧਿ ਅਬਿ ਮਾਨੋ
॥੧੧॥
ਦੇਵਹੁ ਤਿਸ ਕੇ ਦੋ ਬਰਤਾਰੇ।
ਜੇ ਨ ਆਇ, ਦਿਹੁ ਸਦਨ ਮਝਾਰੇ।'
ਤਬਿ ਤੇ ਕੁਛ ਬਰਤਾਵਹਿ ਕੋਊ।
ਪਹੁੰਚਹਿਂ ਤਿਹ ਬਰਤਾਰੇ ਦੋਊ ॥੧੨॥
ਤਿਸ ਬਿਨ ਗੁਰ ਕੋ ਮਿਲ੍ਯੋ ਨ ਕੋਈ।
ਭਾਗ ਬਿਹੀਨ ਗ੍ਰਾਮ ਥੋ ਸੋਈ।
ਸੇਵਾ ਕਰੀ ਨ ਫਲ ਕਿਛੁ ਪਾਵਾ।
ਸਤਿਗੁਰ ਤੇ ਨਹਿਂ ਕੋ ਬਰੁਸਾਵਾ ॥੧੩॥
ਤਹਿਂ ਤੇ ਕਰ੍ਯੋ ਕੂਚ ਗੁਰ ਸ੍ਵਾਮੀ।
ਡੇਢ ਕੋਸ ਗੇ ਅੰਤਰਜਾਮੀ।
ਤਬਿ ਪਿਸ਼ੌਰ ਕੀ ਸੰਗਤਿ ਆਈ।
ਖੋਜਤਿ ਬਹੁ ਥਲ ਤੇ ਸਮੁਦਾਈ ॥੧੪॥

ਬ੍ਰਿੰਦ ਉਪਾਇਨ ਸੰਗ ਉਠਾਏ।
ਗੁਰ ਦਰਸ਼ਨ ਕੇ ਅਧਿਕ ਤਿਸਾਏ।
ਜਾਨਿ ਪ੍ਰੇਮ ਤਿਨ ਕੇ ਮਨ ਕੇਰੇ।
ਉਤਰਿ ਪਰੇ ਉੱਦਜਾਨ ਬਡੇਰੇ ॥੧੫॥
ਜਾਲ ਬਿਰਛ ਕੀ[1] ਛਾਯਾ ਹੇਰੀ।
ਹੁਤੀ ਸਘਨ ਸੁੰਦਰ ਤਿਸ ਬੇਰੀ।
ਉਤਰਿ ਤਹਾਂ ਪਰਯੰਕ ਡਸਾਵਾ।
ਚਾਰੁ ਚੁਕੌਨ ਬਿਛੌਨ ਬਿਛਾਵਾ ॥੧੬॥
ਬੈਠਿ ਗਏ ਸਤਿਗੁਰੂ ਬਿਰਾਜੈਂ।
ਜਿਨ ਦਰਸ਼ਨ ਕਰਿਬੇ ਦੁਖ ਭਾਜੈਂ।
ਚਾਰੁ ਚਾਦਰਾ ਦੀਰਘ ਘਨੋ।
ਸੁੰਦਰ ਬਦਨ ਚੰਦ੍ਰਮਾ ਮਨੋ ॥੧੭॥
ਅੰਮ੍ਰਿਤ ਸਮ ਕੋਮਲ ਬਰ ਬੈਨ।
ਕਰੁਨਾ ਭਰੇ ਰਸੀਲੇ ਨੈਨ।
ਸੁੰਦਰ ਸ਼ਮਸ ਚੁਗਿਰਦੈ ਮੁਖ ਕੇ।
ਮੁਸਕਾਵਤਿ ਬੋਲਤਿ ਬਚ ਸੁਖ ਕੇ ॥੧੮॥
ਸੰਗਤਿ ਆਨਿ ਚਰਨ ਲਪਟਾਈ।
ਹਾਥ ਜੋਰਿ ਸਿਰ ਦੇਤਿ ਨਿਵਾਈ।
ਕਰ ਸੋਂ ਚਰਨ ਛੁਵਹਿਂ ਮੁਖ ਫੇਰਹਿਂ[1]।
ਧੰਨ ਜਨਮ ਅਪਨੋ ਪੁਨ ਹੇਰਹਿਂ ॥੧੯॥
ਧਰਹਿਂ ਉਪਾਇਨ ਅਰਪਿ ਅਗਾਰੀ।
ਧਨ ਅਰੁ ਬਸਨ ਮੋਲ ਜਿਨ ਭਾਰੀ।
ਅਪਰ ਪਦਾਰਥ ਅਰਪਤਿ ਰਾਸ।
ਸ਼੍ਰੀ ਗੁਰੁ ਨਿਕਟਿ ਹੋਤਿ ਅਰਦਾਸ ॥੨੦॥
ਬਿਨੈ ਠਾਨਿ ਪਰਿਕਰਮਾ ਕਰਿ ਹੈਂ।
ਉਸਤਤਿ ਅਨਿਕ ਪ੍ਰਕਾਰ ਉਚਰਿ ਹੈਂ।
ਮਨ ਭਾਵਤਿ ਸਤਿਗੁਰ ਬਰ ਦੀਨੇ।
ਤਿਨ ਕੀ ਘਾਲ ਪ੍ਰੇਮ ਯੁਤਿ ਚੀਨੇ ॥੨੧॥
ਮਿਲੇ ਬਹੁਤ ਦਿਨ ਖੋਜਤਿ ਆਏ।
ਸ਼੍ਰਮਤਿ ਭਏ ਪੁਨ ਦਰਸ਼ਨ ਪਾਏ।

[1]ਵਣ ਅਰਥਾਤ ਪੀਲੂ ਦਾ ਬ੍ਰਿਛ। (ਅ) ਬਹੁਤ ਬ੍ਰਿੱਛਾਂ ਦੀ।

[1]ਹੱਥ ਨਾਲ ਚਰਨ ਛੋਹ ਕੇ ਮੁਖ ਉਪਰ ਫੇਰਦੇ ਹਨ।

ਗੁਰ ਕਹਿ ਦੀਨਸਿ ਧੀਰ ਦਿਲਾਸਾ।
ਕ੍ਰਿਪਾ ਦ੍ਰਿਸ਼ਟਿ ਦੇਖਤਿ ਚਹੁੰ ਪਾਸਾ ॥੨੨॥
ਇਤਨੇ ਮਹਿਂ ਰਾਹਕ ਇਕ ਆਵਾ।
ਪਿਖਿ ਪ੍ਰਭਾਵ ਕੋ ਸੀਸ ਨਿਵਾਵਾ।
'ਨਿਕਟਿ ਖੇਤ੍ਰ ਮੈਂ ਲਾਂਗੁਲ ਵਾਹਤਿ[1]।
ਨਰ ਗਨ ਪਿਖਿ ਕਰਿ ਦਰਸ ਉਮਾਹਤਿ ॥੨੩॥
ਤੱਕ੍ਰ[1] ਹਮਾਰੇ ਘਰ ਤੇ ਆਈ।
ਕਰਹੁ ਆਪ ਭੀ ਪਾਨ ਮੰਗਾਈ।'
ਗੁਰ ਤਬਿ ਕਹਜੋ 'ਭਾਵ ਸ਼ੁਭ ਹੇਰਾ।
ਤੂੰਹੀ ਪਾਨ ਕਰਹੁ ਇਸ ਬੇਰਾ' ॥੨੪॥
ਸੁਨਿ ਪੁਨ ਭਨਜੋ 'ਆਪ ਭੀ ਪੀਯੋ।
ਕ੍ਰਿਪਾ ਦ੍ਰਿਸ਼ਟਿ ਮੈਂ ਪੇਖਤਿ ਜੀਯੋ।'
ਬਾਰਿ ਬਾਰਿ ਕਹਿ ਰਾਹਕ ਰਹਜੋ।
ਤਬਿ ਸਤਿਗੁਰ ਸਿੱਖਨਿ ਸੋਂ ਕਹਜੋ ॥੨੫॥
ਤੱਕ੍ਰ ਪਾਨ ਕੀਨਸਿ ਤਿਸ ਬੇਰੀ।
ਸੰਗਤਿ ਤ੍ਰਿੱਖ ਮਿਟਾਇ ਬਡੇਰੀ।
ਰਾਹਕ ਸੋਂ ਤਬਿ ਸਤਿਗੁਰ ਪ੍ਰਾਹੀ।
'ਦੁਗਧ ਰਹੈ ਬਹੁ ਤੁਵ ਘਰ ਮਾਂਹੀ ॥੨੬॥
ਖੁਰਹਿ ਨਹੀਂ ਕਬਿ, ਹੋਇ ਘਨੇਰੇ।
ਸਤਿਸੰਗਤਿ ਸੇਵੀ ਇਸ ਬੇਰੇ।'
ਇਮ ਸੰਗਤਿ ਕੋ ਕਰਿ ਸਨਮਾਨ।
ਤਹਿਂ ਤੇ ਸਤਿਗੁਰ ਕੀਨਸਿ ਪਜਾਨ ॥੨੭॥
ਸਗਰੀ ਸੰਗਤਿ ਸੰਗ ਲਿਆਏ।
'ਭਿੱਖੀ' ਗ੍ਰਾਮ ਸਮੁਖ ਕੋ ਆਏ।
ਸਨੇ ਸਨੇ ਗਮਨਤਿ ਸੁਖ ਸਾਥ।
ਤਹਾਂ ਆਇ ਉਤਰੇ ਜਗ ਨਾਥ ॥੨੮॥
ਇਕ ਦਿਨ ਸੰਗਤਿ ਤਿਹਠਾਂ ਰਹੀ।
ਪੁਨਹਿ ਬਿਦਾ ਗਮਨੇ ਉਰ ਚਹੀ।

[1]ਹਲ ਵਾਹੁੰਦਾ ਸੀ।

[1]ਲੱਸੀ [ਸੰਸ. ਤੱਕ੍ਰ]

ਸਿਰੇਪਾਉ ਤਿਨ ਕੋ ਬੰਧਵਾਏ।
ਜਥਾ ਜੋਗ ਜੇਤਿਕ ਮੁਖਿ[1] ਆਏ ॥੨੯॥ [1]ਮੁਖੀਏ।
ਪੁਨ ਮਸੰਦ ਸੋਂ ਪਾਗ ਬੰਧਾਈ।
ਬਿਦਾ ਦਈ ਸਭਿਹਿਨਿ ਸੁਖਦਾਈ।
ਗੁਰ ਕੀ ਖੁਸ਼ੀ ਲਈ ਸਭਿ ਪਾਇ।
ਗਮਨ ਕੀਨਿ ਸੰਗਤਿ ਸਮੁਦਾਇ ॥੩੦॥
ਤਿਨ ਪਾਛੇ ਸਤਿਗੁਰ ਸੁਖ ਧਾਮਾ।
ਬਸੇ ਕਿਤਿਕ ਦਿਨ ਭਿੱਖੀ ਗ੍ਰਾਮਾ।
ਤਹਿਂ ਦੇਸੂ ਸਰਦਾਰ ਬਿਸਾਲੈ।
ਚਾਹਲ ਗੋਤ ਚਢਹਿ ਤਿਸ ਨਾਲੈ[1] ॥੩੧॥ [1]ਚਾਹਲਾਂ ਦਾ (ਸਾਰਾ) ਗੋਤ (ਕਬੀਲਾ) ਤਿਸਦੇ ਨਾਲ ਚੜ੍ਹਦਾ ਸੀ।
ਦੁਇ ਦਿਨ ਬਿਤੇ ਮਿਲਨਿ ਨਹੀਂ ਆਯੋ।
ਜਿਨ ਸਰਵਰ ਸੇਵਾ ਚਿਤ ਲਾਯੋ।
ਦੇਹਿ ਦਰੂਦ ਰੋਟ ਪਕਵਾਇ।
ਸਾਦਰ ਬੈਠਿ ਭਿਰਾਈ ਖਾਇਂ ॥੩੨॥
ਸਰਵਰ ਕੀ ਖੁੰਡੀ ਗਰ ਗੋਰੀ[1]। [1]ਗਲ ਵਿਚ ਪਾਈ।
ਤਿਸ ਮਹਿਂ ਸ਼ਰਧਾ ਠਾਨਿ ਘਨੇਰੀ।
ਹਿੰਦੂ ਧਰਮ ਨ ਕਛੂ ਬਿਚਾਰਹਿ।
ਤੁਰਕ ਰੀਤਿ ਸਿਰ ਊਪਰ ਧਾਰਹਿ ॥੩੩॥
ਪਰਮੇਸ਼ੁਰ ਕੋ ਜਾਨਹਿਂ ਨਾਂਹੀ।
ਮਹਾਂਮੰਦ ਗਮਨੈ ਬਦਰਾਹੀ[1]। [1]ਖੋਟੇ ਰਾਹ ਟੁਰਦਾ ਸੀ।
ਜੇ ਦਿਜ ਪੰਡਿਤ, ਇਨ ਕਹੁ ਮਾਨਹਿਂ।
ਅਪਰਨ ਕੀ ਤਬਿ ਕੌਨ ਬਖਾਨਹਿ ॥੩੪॥
ਗੁੱਗਾ, ਮੀਰਾਂ, ਅਰੁ ਸੁਲਤਾਨ।
ਧਰਮ ਛੋਡਿ ਇਨ ਮਾਨਹਿਂ ਆਨ।
ਤੌ ਪਰਮੇਸ਼ੁਰ ਕੋ ਕਜਾ ਮਾਨਹਿਂ।
ਡਹਿਕੇ ਹਿੰਦੂ ਤਜਾਗਤਿ ਸਜਾਨਹਿਂ ॥੩੫॥
ਕਿਤਿਕ ਸਿੱਖ ਭਿੱਖੀ ਕੇ ਮਾਂਹਿ।
ਦੇਸੂ ਕੋ ਸਮੁਝਾਵਤਿ ਚਾਹਿ।

'ਸ੍ਰੀ ਨਾਨਕ ਕੀ ਗਾਦੀ ਪਰ ਹੈਂ।
ਮਿਲਹੁ ਇਨਹਿਂ ਜੇ ਨਿਜ ਸੁਖ ਕਰਿ ਹੈਂ
॥੩੬॥
ਇਨ ਕੋ ਕ੍ਰੋਧ ਪ੍ਰਸੰਨ[1] ਅਫਲ ਨਹਿਂ। [1]ਖੁਸ਼ੀ।
ਦਾਤਾ ਬਰ ਸਰਾਪ ਕੇ ਸਭਿ ਮਹਿਂ।
ਦੇਵਨਿ ਕਹੁ ਭੀ[1] ਦੁਖ ਸੁਖ ਦਾਨੀ। [1]ਦੇਵਤਿਆਂ ਨੂੰ ਬੀ।
ਨਰ ਬਪੁਰਨਿ ਕੀ ਕਹਾਂ ਕਹਾਨੀ' ॥੩੭॥
ਇੱਤਜਾਦਿਕ ਤਿਸ ਕੋ ਸਮੁਝਾਇ।
ਸਤਿਗੁਰੁ ਸਾਥ ਮਿਲਿਨਿ ਠਹਿਰਾਇ।
ਭਯੋ ਤਜਾਰ ਕੁਛ ਲਈ ਉਪਾਇਨ।
-ਮਿਲਿ ਕਰਿ ਮੈਂ ਬੰਦੋਂ ਗੁਰੁ ਪਾਇਨ-
॥੩੮॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਜੰਗਲ ਦੇਸ਼ ਬਿਚਰਨਿ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥੩੭॥

## ੩੮. [ਦੇਸ ਰਾਜ। ਖਜਾਲਾ ਗ੍ਰਾਮ। ਦਮਦਾ। ਮੌੜ]

੩੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੯

ਦੋਹਰਾ:

ਸਮੁਝਾਯਹੁ ਸਿੱਖਜਨਿ ਜਬਹਿ, ਦੇਸੂ ਹ੍ਵੈ ਕਰਿ ਤਜਾਰ।
ਭੀਰ ਸੰਗ ਲੈ ਨਰਨਿ ਕੀ, ਆਯੋ ਗੁਰ ਦਰਬਾਰ ॥੧॥

ਚੌਪਈ:

ਦਿਵਸ ਤੀਸਰੇ ਦਰਸ਼ਨ ਆਯੋ।
ਪ੍ਰਥਮ ਉਪਾਇਨ ਧਰੀ ਜੁ ਲਜਾਯੋ।
ਬਿਨੈ ਸਨੀ ਬਾਨੀ ਕਹਿ ਕਰਿ ਕੈ।
ਬੰਦਨ ਕੀਨਿ ਚਰਨ ਸਿਰ ਧਰਿ ਕੈ ॥੨॥
ਨਿੰਮ੍ਰਿ ਦੇਖਿ ਕੈ ਸ਼੍ਰੀ ਗੁਰੁ ਪੂਰੇ।
ਕਹਜੋ ਬਾਕ ਬਾਕਨਿ ਕੇ ਸੂਰੇ।
'ਆਵਹੁ ਦੇਸ ਰਾਜ ਬਨਿ ਬੈਠਹੁ।
ਜੇ ਦ੍ਰਿਢ ਸ਼ਰਧਾ ਸ਼ੁਭ ਘਰ ਪੈਠਹੁ[1] ॥੩॥

[1]ਜੇ ਦ੍ਰਿੜ੍ਹ ਸ਼ਰਧਾ ਹੈ ਤਾਂ (ਸਿੱਖੀ ਰੂਪੀ) ਸ਼ੁਭ ਘਰ ਵਿਚ ਪ੍ਰਵੇਸ਼ ਕਰੋ।

ਸਕਲ ਦੇਸ਼ ਪਰ ਹੁਕਮ ਚਲਾਵਹੁ।
ਜੇ ਗੁਰੁ ਸਿੱਖੀ ਸਿਦਕ ਕਮਾਵਹੁ।
ਇਹ ਖੂੰਡੀ ਕਿਮ ਘਰ ਮਹਿਂ ਰਾਖੀ?
ਕਵਾ ਗੁਨ ਕਰਹਿ ਸੁਨਵਾਹੁ ਸਾਖੀ?' ॥੪॥
ਸੁਨਿ ਦੇਸੂ ਨੇ ਸਕਲ ਸੁਨਾਈ।
'ਸਰਵਰ ਕੀ ਖੂੰਡੀ ਇਹੁ ਪਾਈ।
ਨਿਸ ਦਿਨ ਰੱਖਜਾ ਕਰਹਿ ਹਮਾਰੀ।
ਮਹਿਖੀ ਧੇਨੁਨਿ ਦੇਤਿ ਹਜ਼ਾਰੀ[1] ॥੫॥

[1]ਗਊਆਂ ਮੱਝੀਆਂ ਹਜ਼ਾਰਾਂ ਹੀ ਦਿੰਦੀ ਹੈ।

ਦੂਧ ਪੂਤ ਕੋ ਅਧਿਕ ਬਧਾਵਤਿ।
ਸਕਲ ਦੇਸ਼ ਤਿਸ ਬਹੁਤ ਮਨਾਵਤਿ।
ਕਰਹਿਂ ਰੋਟ ਅਰਪਹਿਂ ਤਿਸ ਤਾਈਂ।
ਹਾਥ ਜੋਰਿ ਬੰਦਹਿਂ ਸਿਰ ਨਜਾਈ' ॥੬॥
ਸੁਨਿ ਸਤਿਗੁਰ ਨੇ ਪੁਨ ਸਮੁਝਾਵਾ।
'ਹਿੰਦੁ ਧਰਮ ਬਨ ਕੋ ਇਹ ਦਾਵਾ[1]।

[1]ਹਿੰਦੂ ਧਰਮ (ਰੂਪੀ) ਬਨ ਨੂੰ ਇਹ ਦਾਵਾ ਅਗਨੀ (ਵਤ ਨਾਸ਼ ਕਰਨੇ ਵਾਲੀ ਹੈ)।

ਕਯੋਂ ਅਪਨੋ ਪਰਲੋਕ ਬਿਗਾਰਾ?
ਸੱਤਿਨਾਮ ਕੋ ਰਿਦੈ ਬਿਸਾਰਾ? ॥੭॥
ਜਬਿ ਜਮ ਕੇ ਬਸਿ ਪਰ ਹੈਂ ਜਾਈ।
ਤਹਾਂ ਹੋਇ ਹੈ ਕੌਨ ਸਹਾਈ?
ਜਿਸ ਕੋ ਦੰਡ ਸਭਿਨਿ ਪਰ ਅਹੈ।
ਤਿਸ ਆਗੇ ਕੋ ਧੀਰਜ ਲਹੈ? ॥੮॥
ਸਤਿਗੁਰ ਸੱਤਿਨਾਮ ਬਿਨ ਔਰ।
ਨਹੀਂ ਛੁਰਾਇ ਸਕਹਿ ਤਿਸ ਠੌਰ।
ਜਗ ਮੈਂ ਜੇ ਪ੍ਰਤਾਪ ਕੋ ਚਾਹੈਂ।
ਨਿਜ ਦੁਸ਼ਟਨਿ ਕੋ ਦਲਨਿ ਉਮਾਹੈਂ ॥੯॥
ਹਮ ਤੇ ਪੰਚ ਤੀਰ ਤੁਮ ਲੇਹੁ।
ਸਭਿ ਬਿਧਿ ਕਾਰਜ ਕਰਿ ਹੈਂ ਏਹੁ।'
ਸੁਨਿ ਸਤਿਗੁਰ ਕੇ ਬਾਕ ਸੁਹਾਏ।
ਦੇਸੂ ਉਰ ਮਹਿਂ ਤਿਸ ਛਿਨ ਭਾਏ ॥੧੦॥
ਸਰਵਰ ਕੀ ਖੂੰਡੀ ਗਰ ਪਾਈ।
ਤੂਰਨ ਤੋਰਨਿ ਦੂਰ ਬਗਾਈ।
ਪੰਚ ਤੀਰ ਲੇ ਬੰਦਨ ਠਾਨੀ।
ਭਯੋ ਪ੍ਰਸੰਨ ਨੀਕ ਮਨ ਮਾਨੀ ॥੧੧॥
ਅਪਨੇ ਲੋਕਨਿ ਮਹਿਂ ਪੁਨ ਕਹ੍ਯੋ।
'ਅਬਿ ਲੌ ਮੈਂ ਭੂਲ੍ਯੋ ਬਹੁ ਰਹ੍ਯੋ।
ਤੁਰਕਨਿ ਕੋ ਮਾਨਤਿ ਹਮ ਰਹੇ।
ਹਿੰਦੂ ਧਰਮ ਰੀਤਿ ਨਹਿਂ ਲਹੇ ॥੧੨॥
ਪ੍ਰਥਮ ਜਵਨ ਕੋ ਅਰਪ ਜੁ ਦੀਨਾ[1]।
ਪਾਛੇ ਆਪ ਅਚਵਨੋ ਕੀਨਾ।
ਰਾਮ ਰਹੀਮ ਨ ਮਾਨ੍ਯੋਂ ਕੋਈ।
ਆਇ ਸਹਾਇਕ ਅੰਤ ਜੁ ਹੋਈ ॥੧੩॥
ਅਬਿ ਮੈਂ ਰਹਿ ਕਰਿ ਸਤਿਗੁਰੁ ਸ਼ਰਨੀ।
ਕਰਵਿ ਸਕਲ ਹੀ ਆਛੀ ਕਰਨੀ[1]।'
ਇਮ ਕਹਿ ਨਮੋ ਠਾਨਿ ਘਰ ਗਯੋ।
ਸੇਵ ਗੁਰਨਿ ਕੀ ਕਰਤੋ ਭਯੋ ॥੧੪॥
ਦੁਗਧ ਅੰਨ ਮਿਸ਼ਟਾਨ ਘਨੇਰੇ।
ਚਹਿਯ ਵਸਤੁ ਪਹੁੰਚਾਵੈ ਡੇਰੇ।

[1]ਪਹਿਲੇ ਜੋ ਤੁਰਕਾਂ ਨੂੰ ਅਰਪਦੇ ਰਹੇ ਹਾਂ।

[1]ਕਿਰਤ।

ਬੈਠਹਿ ਨਿਕਟਿ ਸੁਨੈਂ ਗੁਰੁ ਬੈਨ।
ਦਰਸਹਿ ਕਰਹਿ ਸਫਲ ਜੁਗ ਨੈਨ ॥ ੧੫ ॥
ਪੁਨ ਸ਼੍ਰੀ ਤੇਗ ਬਹਾਦਰ ਰਾਇ।
ਭਏ ਸੁ ਤਜਾਰ ਚਲਨਿ ਅਗਵਾਇ।
ਦੇਸ ਰਾਜ ਕਹੁ ਦ੍ਰਿਢਤਾ ਦੀਨਸਿ।
'ਮਤਿ ਅਡੋਲ ਰਹੁ ਨਿਸ਼ਚਾ ਲੀਨਸਿ ॥ ੧੬ ॥
ਇਨ ਕਹੁ ਤੀਰ ਨਹੀਂ ਮਨ ਜਾਨਿ।
ਪੰਚ ਬੀਰ ਆਏ ਤੁਵ ਪਾਨ[1]।
ਜੇਤਿਕ ਹੈ ਚਹੁਕੁੰਟ ਮਝਾਰੀ।
ਕੋਇ ਨ ਠਹਿਰਹਿ ਇਨਹੁਂ ਅਗਾਰੀ ॥ ੧੭ ॥
ਜਿਸ ਚਾਹੈਂ ਜੀਤਹੁ ਕਰਿ ਜੰਗ।
ਨਹਿਂ ਅਰਿ ਅਰਹਿ ਹੋਹਿਂ ਭਟ ਭੰਗ।'
ਕ੍ਰਿਪਾ ਧਾਰਿ ਕਹਿ ਕੈ ਇਸ ਭਾਂਤਿ।
ਗਮਨੇ ਸ਼੍ਰੀ ਹਰਿ ਗੋਵਿੰਦ ਤਾਤ ॥ ੧੮ ॥
ਜਾਇ ਪਹੂੰਚੇ ਗ੍ਰਾਮ ਜੁ 'ਖਜਾਲੇ।'
ਬਾਸਹਿਂ ਚਾਹਲ ਗੋਤ ਬਿਸਾਲੇ।
ਉਤਰਿ ਪਰੇ ਡੇਰਾ ਤਹਿਂ ਕੀਨਿ।
ਸਤਿਗੁਰੁ ਕ੍ਰਿਪਾ ਨਿਧਾਨ ਪ੍ਰਬੀਨ ॥ ੧੯ ॥
ਮਿਲਿਬੇ ਹੇਤੁ ਜਾਟ ਨਹਿਂ ਆਏ।
ਤਨਕ ਨ ਸੇਵ ਕਰੀ ਮਨ ਲਾਏ।
ਮੰਦ ਭਾਗ ਜਿਨ ਕੇ ਪਛੁਤਾਵਾ।
ਲੈ ਨਹਿਂ ਸਕੇ[1], ਘਰਹਿ ਗੁਰ ਆਵਾ ॥ ੨੦ ॥
ਇਕ ਦਿਜ ਮਿਲਜੋ ਸੇਵ ਬਹੁ ਠਾਨੀ।
ਕਰਤਿ ਭਾਉ ਕਾਯਾਂ ਮਨ ਬਾਨੀ।
ਹਾਥ ਜੋਰਿ ਕਰਿ ਬੈਠਹਿ ਪਾਸ।
ਸੁਨਿ ਹੈ ਸ਼੍ਰੀ ਮੁਖ ਬਾਕ ਬਿਲਾਸ ॥ ੨੧ ॥
ਇਕ ਦਿਨ ਸ਼੍ਰੀ ਗੁਰੁ ਸਹਿਜ ਸੁਭਾਇ।
ਬਿਚਰਤਿ ਚਰਨ ਸਾਥ ਤਿਸ ਥਾਇਂ।

[1]ਤੇਰੇ ਹੱਥ।

[1]ਦਰਸ਼ਨ) ਨਾ ਲੈ ਸਕੇ।

ਹੁਤੋ ਸੰਗ ਦਿਜਬਰ ਬਿਚੰਰਤਾ।
ਅਧਿਕ ਭਾਵਨੀ ਰਿਦੈ ਧਰੰਤਾ ॥੨੨॥
ਕੇਤਿਕ ਲੋਕ ਸੰਗ ਤਹਿਂ ਫਿਰਹੀਂ।
ਤਬਿ ਦਿਜ ਸੋਂ ਸਤਿਗੁਰੂ ਉਚਰਿਹੀਂ।
'ਕੁਛ ਸੰਮਤ ਬੀਤੇ ਇਸ ਥਾਨ।
ਲਗਹਿ ਏਕ ਬਟ[1] ਬ੍ਰਿੱਛ ਮਹਾਨ ॥੨੩॥

[1]ਬੋਹੜ ਦਾ।

ਅਰੁ ਇਸ ਨਿਕਟਿ ਕੂਪ ਬਨਿਵਾਵੈ।
ਜਿਸ ਤੇ ਨੀਰ ਬਹੁਤ ਨਰ ਪਾਵੈਂ।'
ਇਮ ਸ੍ਰੀ ਮੁਖ ਤੇ ਬਾਕ ਬਖਾਨੇ।
ਸੋ ਅਬਿ ਲਗੇ ਕਹੈ ਕਵਿ ਜਾਨੇ[1] ॥੨੪॥

[1]ਕਵੀ ਜੀ ਕਹਿੰਦੇ ਹਨ ਕਿ ਓਹ (ਬੋਹੜ ਦੇ ਖੂਹ) ਹੁਣ ਤੱਕ ਜਾਣੇ ਭਾਵ ਦੇਖੇ ਜਾਂਦੇ ਹਨ। (ਅ) ਕਵੀ ਜੀ ਕਹਿੰਦੇ ਹਨ ਓਹ ਹੁਣ ਲਗੇ ਹੋਏ ਹਨ (ਤੇ ਲੋਕ) ਜਾਣਦੇ ਹਨ।

ਗ੍ਰਾਮ ਸੁ ਖਜਾਲੇ ਮਹਿਂ ਅਬਿ ਅਹੈਂ[1]।

[1]ਅਜੇ ਤੱਕ ਹਨ (ਬ੍ਰਿੱਛ ਤੇ ਖੂਹ)।

ਬਿਦਤ ਲਗੇ ਨਰ ਜਾਇ ਸੁ ਲਹੈਂ[1]।

[1]ਪ੍ਰਤੱਛ ਲਗੇ ਹੋਏ ਲੋਕੀਂ ਜਾ ਕੇ ਦੇਖਦੇ ਹਨ।

ਇਸ ਪ੍ਰਕਾਰ ਸਤਿਗੁਰ ਤਹਿਂ ਬਾਸੇ।
ਦਿਜ ਪਰ ਭਏ ਪ੍ਰਸੰਨ ਬਿਗਾਸੇ ॥੨੫॥
ਕਰੀ ਬ੍ਰਿੱਪ ਪਰ ਖੁਸ਼ੀ ਬਿਸਾਲਾ।
ਹਲਤ ਪਲਤ ਮਹਿਂ ਰਹਜੋ ਸੁਖਾਲਾ।
ਸ੍ਰੀ ਗੁਰ ਕਰਜੋ ਕੂਚ ਨਿਜ ਡੇਰਾ।
ਨਿਕਟ ਦਮਦਮੇ ਮੌੜ ਬਡੇਰਾ ॥੨੬॥
ਤਿਸੀ ਗ੍ਰਾਮ ਕਹੁ ਪਹੁੰਚੇ ਜਾਈ।
ਉਤਰਜੋ ਚਹਤਿ ਦੇਖਿ ਸ਼ੁਭ ਥਾਈਂ।
ਇਕ ਥਲ ਕੰਟਕ ਕੀ ਬਡ ਬਾਰ।
ਬਾਰਾ ਕਰਜੋ ਹੁਤੋ ਇਕਸਾਰ[1] ॥੨੭॥

[1]ਇਕ ਥਾਂ ਕੰਡਿਆਂ ਦੀ ਵਾੜ ਨਾਲ ਇਕਸਾਰ ਵਾੜਾ (ਵਲਗਣ) ਕੀਤਾ ਹੋਇਆ ਸੀ।

ਤਹਿਂ ਕੇ ਕੰਟਕ ਕੁਛ ਹਟਵਾਏ।
ਡੇਰੇ ਸਹਿਤ ਗੁਰੂ ਪ੍ਰਵਿਸ਼ਾਏ।
ਉਤਰਨਿ ਲਗੇ ਤਬਹਿ ਨਰ ਆਇ।
ਬਰਜਤਿ ਭਏ 'ਨ ਸ਼ੁਭ ਇਹ ਥਾਇਂ ॥੨੮॥
ਜੰਡ ਖਰੋ ਇਸ ਮਹਿਂ ਜੋ ਭਾਰਾ।
ਕਾਂਡ ਪੱਤ੍ਰ ਜੁਤਿ ਲਹਿ ਬਿਸਤਾਰਾ।
ਬਸਹਿ ਪਿਸ਼ਾਚ[1] ਇਸੀ ਮੈਂ, ਕਬਿ ਕੋ।

[1]ਭੂਤ।

ਗ੍ਰਾਮ ਬਿਖੈ ਦੀਨਸਿ ਭੈ ਸਭਿ ਕੋ ॥੨੯॥
ਤੁਮ ਭੀ ਨਹਿਂ ਉਤਰਹੁ ਇਸ ਥਾਨ।
ਘਾਤ ਪਾਇ ਕਰਿ ਹਾਨਹਿ ਪ੍ਰਾਨ।
ਪਿਖਹਿ ਅਵੱਗਜਾ ਜਿਸ ਮਹਿਂ ਕਬਿਹੂੰ।
ਕਰਤਾ ਤਿਸਹਿ ਬਿਨਾਸ਼ਨਿ ਤਬਿਹੂੰ ॥੩੦॥
ਹਮ ਪੂਜਤਿ ਭੈ ਜੁਤਿ ਨਿਤ ਰਹੈਂ।
ਇਸ ਕਾਰਨ ਤੇ ਤੁਮ ਕੋ ਕਹੈਂ।
ਵਹਿਰ ਕਰਹੁ ਕਿਤ ਡੇਰਾ ਜਾਇ।
ਸੁਖ ਸੋਂ ਬਸਹੁ ਨਿਸਾ ਕੋ ਪਾਇ ॥੩੧॥
ਤੁਮ ਕੋ ਸੁਧਿ ਹਮ ਦਈ ਬਤਾਇ।
ਹੋਇ ਨ ਅਸ ਪੀਛੇ ਪਛੁਤਾਇ।'
ਸੁਨਿ ਸਤਿਗੁਰ ਨੇ ਤਿਨ ਸੋਂ ਕਹ੍ਯੋ।
'ਅਬਿ ਲੌ ਇਹਾਂ ਪਿਸ਼ਾਚ ਜੁ ਰਹ੍ਯੋ ॥੩੨॥
ਆਗੈ ਨਹੀਂ ਰਹੈ ਇਸ ਥਾਨ।
ਨਿਕਸਿ ਜਾਇਗੋ ਬਿਹਰਹਿ ਆਨ[1]।
ਬਸਹਿਂ ਦੇਵਤਾ ਇਸ ਥਲ ਆਇ।
ਜਿਸ ਤੇ ਤੁਮ ਸਗਰੇ ਸੁਖ ਪਾਇ[1]' ॥੩੩॥
ਤਬਿ ਡੇਰਾ ਸਤਿਗੁਰੂ ਜਮਾਯੋ।
ਭਈ ਜਾਮਨੀ ਦੇਵ ਸੁ ਆਯੋ।
ਹਾਥ ਜੋਰਿ ਕੈ ਬਿਨਤੀ ਠਾਨੀ।
'ਤੁਮ ਸਮਰੱਥ ਸਗਲ ਗੁਨ ਖਾਨੀ ॥੩੪॥

ਦੋਹਰਾ:
ਪੂਰਬ ਹਮ ਇਕਠੇ ਸਕਲ,
ਬਸਤੇ ਗੋਇੰਦਵਾਲ।
ਗੁਰ ਅੰਗਦ ਸ਼੍ਰੀ ਅਮਰ ਕੋ,
ਕਹਿਤ ਭਏ ਹਿਤ ਨਾਲ ॥੩੫॥

ਚੌਪਈ:
-ਗੋਇੰਦਵਾਲ ਥੇਹੁ ਜੋ ਪਰ੍ਯੋ।
ਉਜਰ੍ਯੋ ਧਰਮ ਝੂਠ ਥੋ ਕਰ੍ਯੋ[1]।

[1](ਕਿਤੇ) ਹੋਰਥੇ ਵਿਚਰੇਗਾ।

[1]ਪਾਓਗੇ।

[1](ਗੋਇੰਦੇ) ਨੇ ਝੂਠਾ ਧਰਮ ਕੀਤਾ ਸੀ (ਇਸ ਲਈ) ਉੱਜੜ ਗਿਆ ਹੈ।

ਅਬਿ ਤੁਮ ਜਾਇ ਬਸਾਵਨਿ ਕਰੀਅਹਿ।
ਹਮਰੇ ਕਰ ਕੀ ਛਟੀ ਸੁ ਧਰੀਅਹਿ ॥੩੬॥
ਭੂਤ ਪ੍ਰੇਤ ਕੌ ਲਾਖਹੁਂ ਦਲ ਹੈ।
ਦੇਖਿ ਛਟੀ ਭਾਜਹਿ ਤਜਿ ਚਲਿ ਹੈਂ[1]-।
ਹੁਕਮ ਮਾਨਿ ਸ਼੍ਰੀ ਅਮਰ ਸੁ ਆਏ।
ਹਮ ਸਭਿਹਨਿ ਕੋ ਦੀਨਿ ਪਲਾਏ ॥੩੭॥
ਜੰਗਲ ਦੇਸ਼ ਇਤਹਿ ਸਭਿ ਆਏ।
ਆਦਿ ਬਠਿੰਡੇ ਬਸਿ ਸੁਖ ਪਾਏ।
ਆਵਨਿ ਭਾ ਇਸ ਦੇਸ਼ ਤੁਮਾਰੋ।
ਹਮ ਕੋ ਦੁਖਦ ਸੁ ਡਰ ਉਰ ਧਾਰੋ ॥੩੮॥
ਕਹਾਂ ਬਾਸ ਹਮ ਕਰਿ ਹੈਂ ਜਾਏ।
ਕ੍ਰਿਪਾ ਧਾਰਿ ਦਿਹੁ ਦੇਸ਼ ਬਤਾਏ।'
ਸ਼੍ਰੀ ਗੁਰ ਕਹਯੋ 'ਆਇ ਇਕ ਕਾਲ।
ਬਿਤਹਿਂ ਬਰਖ ਕੇਤਿਕ ਇਸ ਢਾਲ ॥੩੯॥
ਏਕ ਪੁਰਖ ਆਵਹਿ ਇਸ ਦੇਸ਼।
ਜਾਇ ਬਠਿੰਡੇ ਕਰਹਿ ਪ੍ਰਵੇਸ਼।
ਤਹਿਂ ਤੇ ਦੇਵ ਨਿਕਾਸਹਿ ਸੋਇ[1]।
ਬਸਿਬੇ ਦੇਸ਼ ਦੇਇ ਜਬਿ ਹੋਇ'' ॥੪੦॥
ਇਮ ਸੁਨਿ ਨਮਸਕਾਰ ਕਰਿ ਗਯੋ।
ਸ਼੍ਰੀ ਗੁਰ ਸੇਜ ਸੋਇ ਸੁਖ ਲਹਯੋ।
ਸੁਪਤਿ ਜਥਾ ਸੁਖ ਨਿਸਾ ਬਿਤਾਈ।
ਪੁਨ ਤਮ ਨਸਯੋ ਪ੍ਰਾਤਿ ਹੁਇ ਆਈ ॥੪੧॥

[1]ਥਾਂ ਨੂੰ) ਛੱਡ ਕੇ ਚਲੇ ਜਾਣਗੇ।

[1]ਤਿੱਥੋਂ ਵੀ ਓਹ ਦੇਉ ਨੂੰ ਕੱਢੇਗਾ।

[1]ਜਦੋਂ (ਓਹ) ਹੋਵੇਗਾ (ਤੁਹਾਡੇ) ਵਸਣੇ ਲਈ ਦੇਸ਼ ਦੇਵੇਗਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸਿ ਰਾਸੇ 'ਜੰਗਲ ਦੇਸ਼ ਬਿਚਰਨਿ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥੩੮॥

## ੩੯. [ਦੇਸੂ ਦਾ ਅੰਤ]

੩੮<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੦

ਦੋਹਰਾ:

ਕਿਤਿਕ ਦਿਵਸ ਤਿਸ ਗ੍ਰਾਮ ਮਹਿਂ,
ਬਸੇ ਗੁਰੂ ਮਹਾਰਾਜ।
ਸੰਗਤਿ ਦੇਖਿ ਨਿਹਾਲ ਹੁਇ,
ਸਿੱਖਨਿ ਸੁਧਰੇ ਕਾਜ ॥੧॥

ਚੌਪਈ:

ਚਲਦਲ ਲਗ੍ਯੋ ਜੰਡ ਤਿਸ ਮਾਂਹੀ[1]।
ਸਤਿਗੁਰ ਬਾਕ ਨਿਫਲ ਕਿਮ ਜਾਹੀਂ।
ਭਯੋ ਦੇਵਤਾ ਕੋ ਤਹਿਂ ਬਾਸ[1]।
ਜੋ ਸਭਿ ਕੋ ਸੁਖ ਦੇਤਿ ਪ੍ਰਕਾਸ਼[1] ॥੨॥

ਸੁਠ ਪ੍ਰਯੰਕ ਇਕ ਦਯੋਸ ਡਸਾਯੋ।
ਉੱਜਲ ਆਸਤਰਨ ਸੋਂ ਛਾਯੋ।
ਤਿਸ ਪਰ ਬੈਠੇ ਗੁਰੂ ਮਹਾਂਰਾਜ।
ਦਰਸ਼ਨ ਦੇਤਿ ਗ਼ਰੀਬ ਨਿਵਾਜ ॥੩॥
ਅਪਰ ਪੰਚਾਇਤ ਗੁਰ ਢਿਗ ਆਇ।
ਕੰਬਲ ਪਰ ਬੈਠੇ ਸਮੁਦਾਇ।
ਦਰਸ਼ਨ ਕਰਹਿਂ ਹੋਇ ਅਰਦਾਸ।
ਅਰਪਹਿ ਬ੍ਰਿੰਦ ਉਪਾਇਨ ਪਾਸ ॥੪॥
ਉਤ ਦੇਸੂ ਦੀ ਸੁਨਹੁ ਕਹਾਨੀ।
ਜਯੋਂ ਕੀਨਸਿ ਨਿਜ ਸ਼ਰਧਾ ਹਾਨੀ।
ਹੇਤੁ ਪਰਖਿਬੇ ਨਿਸ਼ਚਾ ਤਾਂਹਿ[1]।
ਕੁਛ ਸੰਕਟ ਹੋਯਹੁ ਤਨ ਮਾਂਹਿ ॥੫॥
ਕਿਤਿਕ ਦਿਵਸ ਗੁਰ ਪਾਛੇ ਭਯੋ।
ਕਸ਼ਟ ਸੰਗ ਤਨ ਕੋ ਤਪਤਯੋ[1]।
ਧਾਇ ਨਾਮ ਤਿਸ ਇਸਤ੍ਰੀ ਕੇਰਾ।
ਬੇਮੁਖ ਸਰਵਰ ਤੇ ਪਤਿ ਹੇਰਾ ॥੬॥
ਭਈ ਕ੍ਰੋਧ ਸੋਂ ਤਾੜਯੋ ਕੰਤ।
'ਤੈਂ ਕਿਸ ਤੇ ਸੀਖਯੋ ਅਸ ਮੰਤ?
ਬਡੇ ਤੁਮਾਰੇ ਮਾਨਹਿਂ ਜਾਂਹੂ।
ਦੂਧ ਪੂਤ ਜੋ ਦੇ ਘਰ ਮਾਂਹੂ[†] ॥੭॥

[1]ਜਿਸ ਜੰਡ ਵਿਚ ਪਿਪਲ ਉਗ ਪਿਆ।

[1]ਪਿੱਪਲ ਹੋਣ ਕਰਕੇ) ਤਿੱਥੇ ਦੇਵਤਾ ਦਾ ਵਾਸਾ ਹੋ ਗਿਆ।

[1]ਛਾਇਆ ਰੂਪੀ) ਪ੍ਰਤੱਖ ਸੁਖ ਦੇਣ (ਕਰਕੇ ਪਿਪਲ ਦੇਵਤਾ ਹੈ)।

[1]ਗੁਰੂ ਜੀ ਨੇ) ਤਿਸਦਾ ਨਿਸ਼ਚਾ ਪਰਖਣੇ ਵਾਸਤੇ।

[1]ਤਨ ਤਪ ਗਿਆ।

[†]ਇਹ ਚੌਪਈ ਕਈ ਲਿਖਤੀ ਨੁਸਖਿਆ ਵਿਚ ਨਹੀਂ ਹੈ।

ਦੇਤਿ ਮੁਰਾਦ ਹਜ਼ਾਰਨਿ ਜੋਇ।
ਤੈਂ ਕੈਸੇ ਕਰਿ ਤਜਾਗਜੋ ਸੋਇ?
ਖੂੰਡੀ ਗਰ ਤੇ ਗੇਰਨਿ ਕੀਨਿ।
ਕਿਸ ਦੰਭੀ ਤੇ ਇਹ ਸਰ ਲੀਨਿ ॥੮॥
ਯਾਂ ਤੇ ਕਸ਼ਟ ਤੋਹਿ ਕਉ ਹੋਵਾ।
ਨਿਜ ਮੰਨਤ ਪਰ ਨਹੀਂ ਖਰੋਵਾ।'
ਇੱਤਜਾਦਿਕ ਕਹਿ ਬਾਕ ਘਨੇਰੇ।
ਸਰਵਰ ਮੰਨਤ ਪਰ ਪਤਿ ਪ੍ਰੇਰੇ ॥੯॥
ਦੋਇ ਦਿਵਸ ਨਹਿਂ ਮਾਨਜੋ ਦੇਸੂ।
ਕਹਿ ਸਮੁਝਾਵਨਿ ਕੀਨਿ ਵਿਸ਼ੇਸ਼ੁ।
ਦਿਵਸ ਤੀਸਰੇ ਮਹਿਂ ਮਨਵਾਵਾ।
ਤ੍ਰਾਸ ਕਸ਼ਟ ਕੋ ਬਹੁਤ ਬਤਾਵਾ ॥੧੦॥
ਕਹੇ ਭਾਰਜਾ ਕੇ ਮਤਿ ਅੰਧੇ।
ਸਰਵਰ ਕੀ ਖੂੰਡੀ ਗਰ ਬੰਧੇ।
ਬੋਲਿ ਭਿਰਾਈ ਰੋਟ ਪਕਾਯੋ।
ਹਾਥ ਜੋਰਿ ਕਰਿ ਬਹੁ ਘਿਘਿਆਯੋ
॥੧੧॥
ਕਰਿ ਛਲ ਤੀਰ ਧਾਇ ਲੇ ਲੀਨੇ।
ਬਹੁਤ ਖੰਡ ਤਿਹ ਤੋਰਨਿ ਕੀਨੇ।
ਕਰੀ ਅਵੱਗਜਾ ਸਤਿਗੁਰ ਜਾਨੀ।
ਬੈਠੇ 'ਮੌੜ' ਗ੍ਰਾਮ ਇਸਥਾਨੀ ॥੧੨॥
ਪੰਚਾਇਤ ਸੋਂ ਬਚਨ ਉਚਾਰੇ।
'ਗਜ਼ਬ ਕਰਜੋ ਦੇਸੂ ਮਤਿਮਾਰੇ।
ਪੰਚ ਬੀਰ ਤੀਰਨਿ ਮਹਿਂ ਥਾਪੇ।
ਸੋ ਲੇ ਕਰਿ ਨਹਿਂ ਰਾਖੇ ਆਪੇ ॥੧੩॥
ਨਿਜ ਦਾਰਾ ਕਹੁ ਦੇ ਤਰੁਵਾਏ।
ਅਬਿ ਲੌ ਤਿਹ ਫਲ ਦੁਖ ਨਹਿਂ ਪਾਏ।
ਸ਼ੰਕਮਾਨ[1] ਹਮ ਤੇ ਹੁਇ ਬੀਰ।
ਤਜਿ ਤੀਰਨਿ ਆਏ ਹਮ ਤੀਰ' ॥੧੪॥
ਤਿਸ ਪੰਚਾਇਤ ਮਹਿਂ ਨਰ ਕੇਈ।
ਸਨਬੰਧੀ ਦੇਸੂ ਕੇ ਤੇਈ।
ਖਰੇ ਭਏ ਕਰ ਜੋਰਿ ਅਗਾਰੀ।

[1]ਡਰਕੇ।

'ਸ਼੍ਰੀ ਗੁਰ! ਛਿਮਾਂ ਕਰਹੁ ਇਸ ਬਾਰੀ ॥੧੫॥
ਹਮ ਜੌ ਲੌ ਸਮੁਝਾਵਨਿ ਜਾਇਂ[1]।
ਸ਼ਰਨ ਆਪ ਕੀ ਪਰੈ ਸੁ ਆਇ।
ਧੀਰਜ ਧਰਮ ਧਾਮ ਤੁਮ ਅਹੋ।
ਤਤਛਿਨ ਕਰਹੁ ਆਪ ਜਿਮ ਚਹੋ' ॥੧੬॥
ਬਿਨੈ ਬਾਕ ਇੱਤਜਾਦਿਕ ਕਹਿ ਕੈ।
ਗਮਨੇ ਭਿੱਖੀ ਕਹੁ ਚਿਤ ਚਹਿ ਕੈ।
ਮਿਲੈ ਆਇ ਕਰਿ ਬਾਤ ਜਨਾਏ।
'ਕਯੋਂ ਗੁਰ ਕੇ ਤੁਮ ਤੀਰ ਤੁਰਾਏ' ॥੧੭॥
ਸੁਨਤਿ ਨਟਯੋ[1] ਦੇਸੂ ਕਹਿ ਤਾਂਹਿ।
'ਗੁਰ ਢਿਗ ਝੂਠ ਕਹਯੋ ਕਿਸ ਜਾਂਹਿ।
ਨਹਿਂ ਤੋਰੇ ਹਮ ਤੀਰ ਤਿਨਹੁਂ ਕੇ।
ਸਿੱਖੀ ਧਾਰਨਿ ਕੀਨਿ ਜਿਨਹੁਂ ਕੇ' ॥੧੮॥
ਸੁਨਿ ਪੰਚਾਇਤ ਗੁਰ ਢਿਗ ਆਈ।
'ਤੁਮਰੇ ਪਰ ਇਕ ਆਸ ਟਿਕਾਈ।
ਰਾਵਰ ਕੀ ਸਿੱਖੀ ਤਿਨ ਧਾਰੀ।
ਅਪਰਨਿ ਕੀ ਮੰਨਤ ਸੁ ਬਿਸਾਰੀ' ॥੧੯॥
ਝੂਠੇ ਬਾਕ ਸੁਨੇ ਗੁਰ ਕਹਯੋ।
ਪਤਾ ਬਤਾਯੋ ਤਿਨ ਜੋ ਚਹਯੋ।
'ਹੁਕਮ ਭਾਰਜਾ ਕੋ ਤਿਨ ਮਾਨਾ।
ਮੰਦਮਤੀ ਨਹਿਂ ਭੇਦ ਪਛਾਨਾ' ॥੨੦॥
ਪੁਨ ਹਟਿ ਕੈ ਪੰਚਾਇਤ ਆਈ।
ਸਗਰੀ ਸਾਚੀ ਬਾਤ ਬਤਾਈ।
ਘਰ ਮੈਂ ਦੂਰਿ ਕੈ ਜੋ ਤੁਮ ਕੀਨਸਿ।
ਮਨ ਗਤਿ ਜੁਤਿ ਸਭਿ ਹੀ ਗੁਰ ਚੀਨਸਿ[1] ॥੨੧॥
ਕਹੇ ਤੁਮਾਰੇ ਕਜਾ ਅਬਿ ਹੋਇ।
ਪਰਹੁ ਚਰਨ ਬਖ਼ਸ਼ਾਵਹੁ ਸੋਇ।'
ਸੁਨੀ ਧਾਇ, ਪੰਚਾਇਤ ਆਈ।

[1]ਅਸੀਂ ਜਦੋਂ ਤੱਕ ਸਮਝਾਵਣ ਜਾਂਦੇ ਹਾਂ।

[1]ਉਲਟ ਗਿਆ, ਮੁੱਕਰ ਗਿਆ।

[1]ਮਨ ਦੀ ਗਤੀ ਸਮੇਤ ਗੁਰੂ ਜੀ ਨੇ ਸਭ ਜਾਣ ਲਿਆ ਹੈ।

ਪਤਿ ਕੋ ਝਿਰਕਤਿ ਕ੍ਰੋਧ ਬਧਾਈ ॥੨੨॥
ਘਰ ਸੇ ਵਹਿਰ ਨ ਨਿਕਸਨਿ ਦੀਨਸਿ।
ਮਿਲਿਨਿ ਪੰਚਾਇਤ ਕੋ ਨਹਿਂ ਕੀਨਸਿ।
ਇਕ ਦੁਇ ਦਿਵਸ ਬੈਠਿ ਹਟਿ ਆਏ।
ਕਰਿ ਬੰਦਨ ਬਿਨਤੀ ਮੁਖ ਗਾਏ ॥੨੩॥
'ਛਿਮਾ ਨਿਧਾਨ ਆਪ ਤੁਮ ਅਹੋ।
ਲਖਿ ਸਭਿ ਔਗੁਨ ਕੁਛ ਨਹਿ ਕਹੋ।
ਪਤਿਤ ਪਾਵਨੋ ਨਾਮ ਤੁਮਾਰਾ।
ਘਨ ਸਮ ਕ੍ਰਿਪਾ ਕਰਹੁ ਇਕਸਾਰਾ' ॥੨੪॥
ਸੁਨਿ ਪੰਚਾਇਤ ਕੋ ਬਚ ਦੀਨ।
ਕ੍ਰਿਪਾ ਨਿਧਾਨ ਕਹਜੋ ਸਭਿ ਚੀਨ।
'ਬੀਚ ਫਿਰੇ ਤੁਮ ਇਕ ਦੁਇ ਬਾਰ।
ਯਾਂ ਤੇ ਤਲਕਾ ਬਸਹਿ ਉਦਾਰ ॥੨੫॥
ਅਰੁ ਦੇਸੂ ਕੀ ਗਤਿ ਭਈ ਏਹੀ।
ਕੱਲਰ ਤੇ ਹਮ ਕੀਨਹੁ ਲੇਹੀ[1]।

[1]ਖੇਤੀ ਕੀਤੀ ਸੀ [ਸ਼ੈਕ: ਕੋਸ਼ ਵਿੱਚ ਲੇਹਨਾ ਨਾਮ 'ਮਰਗੁਜ਼ਾਰ' ਦਾ ਦਿੱਤਾ ਹੈ]

ਪੁਨਹੁ ਲੂਨ ਕੱਲਰ ਹੁਇ ਗਯੋ।
ਬੰਸ ਆਪਨੋ ਨਾਸ਼ਨਿ ਕਿਯੋ ॥੨੬॥
ਅਬਿ ਤੇ ਆਗੇ ਉਪਜੈ ਨਾਂਹੀ।
ਸਨੇ ਸਨੇ ਜੀਵਤਿ ਮਰਿ ਜਾਂਹੀਂ।
ਲਹੈ ਸਜ਼ਾਇ ਜਾਇ ਜਮਧਾਮ।
ਕੋ ਨ ਛੁਟਾਵਨਿ ਕੋ ਲੈ ਨਾਮ ॥੨੭॥
ਬਿਨ ਹਾਕਮ ਜਿਮ ਰੱਯਤ ਲੁਟੀਯਹਿ।
ਪਤਿ ਸਮਰਥ ਬਿਨ[1] ਕਹੁ ਕਿਮ ਛੁਟੀਯਹਿ।'

[1]ਸਮ੍ਰੱਥ ਸੁਆਮੀ ਤੋਂ ਬਿਨਾਂ।

ਇਸ ਪ੍ਰਕਾਰ ਗੁਰ ਸ੍ਰਾਪ ਬਖਾਨਾ।
ਪਰਜੋ ਜਾਇ ਤਿਹ ਬੱਜ੍ਰ ਸਮਾਨਾ ॥੨੮॥
ਦਿਵਸ ਕਿਤਿਕ ਮਹਿਂ ਦੇਸੂ ਮਰਜੋ।
ਗੈਂਡਾ ਪੁੱਤ੍ਰ ਬਿਠਾਵਨਿ ਕਰਜੋ।
ਕਿੰਚਤ ਮਾਸ ਬਿਤੇ ਜਬਿ ਤਾਂਹੂੰ।
ਪਿਤ ਕੋ ਰਾਜ ਕਰਤਿ ਸਭਿ ਮਾਂਹੂੰ ॥੨੯॥

ਗੈਂਡੇ ਕੀ ਤ੍ਰਿਯ ਕੋ ਇਕ ਭ੍ਰਾਤ।
ਤਿਸ ਨੇ ਕਰਜੋ ਖੂਨ ਕਿਤ ਜਾਤਿ।
ਸੋ ਗੈਂਡੇ ਤਤਕਾਲਾ ਬੁਲਾਵਾ।
ਨਿਜ ਕਰ ਤੇ ਬਰਛੀ ਸੰਗ ਘਾਵਾ ॥੩੦॥
ਤਿਸ ਕੇ ਭ੍ਰਾਤ ਹੋਇ ਇਕ ਠਾਏ।
ਮਹਾਂ ਸ਼ੋਕ ਧਰਿ ਰਿਦਾ ਤਪਾਏ।
ਤਸਕਰ ਸਮ ਨਿਸ ਮਹਿਂ ਤਹਿਂ ਗਏ।
ਗੈਂਡਾ ਸੁਪਤਿ ਜਹਾਂ ਥਿਤ ਕਿਏ ॥੩੧॥
ਤਰਵਾਰਨਿ ਸੰਗ ਐਸੇ ਮਾਰਜੋ।
ਭਾਜਨਿ ਹੇਤ ਨ ਪਗ ਇਕ ਧਾਰਜੋ।
ਜਬਿ ਸੰਘਾਰ ਕਰਿ ਚਲੇ ਪਲਾਈ।
ਸੁਭਟਨਿ ਸੈਨਾ ਕੇ[1] ਸੁਧਿ ਪਾਇ ॥੩੨॥

[1]ਸੈਨਾ ਦੇ ਸੂਰਮਿਆਂ ਨੇ।

ਚੜ੍ਹੀ ਫੌਜ ਤਿਨ ਪਾਛੈ ਪਰੀ।
ਵਹਿਰ ਹਤੇ ਲਰ ਕਰਿ ਇਕ ਘਰੀ।
ਜਬਿ ਗੈਂਡਾ ਇਮ ਮਾਰਜੋ ਗਯੋ।
ਪੌਤ੍ਰ ਸੁ ਦੇਸੂ ਕੇ ਇਕ ਥਿਯੋ ॥੩੩॥
ਸੋ ਬਿਖ[†] ਦੇਇ ਸ਼ਰੀਕਨਿ ਮਾਰਜੋ।

[†]ਪਾ:-ਬਿਸ।

ਇਮ ਸਗਰੋ ਤਿਹ ਮੂਲ ਉਖਾਰਯੋ।
ਰਹਜੋ ਨ ਜਗ ਮਹਿਂ ਤਿਸ ਕੋ ਕੋਈ।
ਗੁਰੂ ਦ੍ਵੈਸ਼ ਤੇ ਅਸ ਗਤਿ ਹੋਈ ॥੩੪॥
ਅਬਿ ਸਤਿਗੁਰ ਕੀ ਕਥਾ ਸੁਨੀਜੈ।
ਗਾਮ ਮੌੜ ਮਹਿ ਥਿਰਤਾ ਕੀਜੈ[1]।

[1]ਟਿਕੇ ਹੋਏ ਹਨ।

ਡੇਢ ਕੋਸ ਤਹਿਂ ਤੇ ਇਕ ਤਾਲ।
ਤਹਾਂ ਸੁ ਬੈਠੇ ਜਾਇ ਕ੍ਰਿਪਾਲ ॥੩੫॥
ਜੋ ਸੰਗਤਿ ਦਰਸ਼ਨ ਕੌ ਆਵੈ।
ਉਪਦੇਸ਼ਹਿਂ ਸ਼ੁਭ ਤਾਲ ਖਨਾਵੈਂ।
ਖੁਸ਼ੀ ਕਰਹਿਂ ਸਿੱਖਨਿ ਪਰ ਘਨੀ।
ਚਾਰ ਪਦਾਰਥ ਕੇ ਗੁਰ ਧਨੀ[1] ॥੩੬॥

[1]ਮਾਲਕ।

ਨਿਜ ਨਿਜ ਸਭਿ ਅਰਦਾਸ ਕਰਵਾਹਿਂ।
ਪਾਇਨਿ ਪਰਸਹਿਂ ਸੀਸ ਨਿਵਾਵਹਿਂ।
ਤਹਾਂ ਤੜਾਗ ਬਡੋ ਖਨਵਾਯੋ।
ਜਲ ਸੁੰਦਰ ਹਿਤ ਤਜਾਰ ਕਰਾਯੋ ॥੩੭॥

ਕਿਤਿਕ ਦਿਵਸ ਬਸਿ कै ਤਿਸ ਥਾਨੇ।
ਬਹੁਰ ਕੂਚ ਕਰਿ ਸ਼੍ਰੀ ਗੁਰੁ ਪਜਾਨੇ।
'ਖਾਨੇ' ਗ੍ਰਾਮ ਗਏ ਸੁਖਦਾਇ।
ਪੁਨ ਦਮਦਮੇ ਪਹੂਚੇ ਜਾਇ ॥੩੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਜੰਗਲ ਦੇਸ਼ ਬਿਚਰਨ' ਪ੍ਰਸੰਗ ਬਰਨਨੰ ਨਾਮ ਊਨਚੱਤ੍ਵਾਰਿੰਸਤੀ ਅੰਸੂ ॥੩੯॥

## ੪੦. [ਸੂਲੀਸਰ ਵਿਚ ਚੋਰ ਨੂੰ ਸੂਲੀ। ਬਰੇ ਗ੍ਰਾਮ]

੩੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:

ਇਸੀ ਰੀਤਿ ਸੇਵਿਤ ਸੁਮਤਿ, ਵਰ ਪਾਵਹਿਂ
ਨਰ ਬ੍ਰਿੰਦ।
ਜਬਹਿ ਅਵੱਗਜਾ ਕੋ ਕਰਹਿਂ, ਸ੍ਰਾਪ ਸਹੈਂ
ਮਤਿਮੰਦ ॥੧॥

ਚੌਪਈ:

ਪੁਨ ਸੂਲੀਸਰ[1] ਕੋ ਗੁਰ ਆਏ।
ਡੇਰਾ ਕਰਜੋ ਦੇਖਿ ਸੁਭ ਥਾਏ।
ਸੂਰਜ ਅਸਤਜੋ ਭਾ ਅੰਧਕਾਰੇ।
ਖਾਨ ਪਾਨ ਕਰਿ ਸੁਪਤੇ ਸਾਰੇ ॥੨॥
ਦ੍ਵੈ ਤਸਕਰ ਗੁਰ ਕੇ ਸੰਗ ਲਾਰੇ।
ਕਿਤਿਕ ਦਿਨਨਿ ਤੇ ਮੂਢ ਅਭਾਗੇ।
ਏਕ ਤੁਰਕ ਇਕ ਹਿੰਦੂ ਸੋਇ।
ਲੇਨਿ ਤੁਰੰਗ ਤਕਤਿ ਹੈਂ ਦੋਇ ॥੩॥
ਸਿਵਰ ਨਿਕਟਿ ਬੈਠੇ ਕਿਤ ਦੁਰਿ ਕੈ।
ਦੇਖਨਿ ਘਾਤ ਲੇਹਿਂ ਜਿਮ ਹਰਿ ਕੈ।
ਤਬਹਿ ਕੇਹਰੀ ਭੀਖਨ ਭੇਖਾ।
ਗੁਰ ਡੇਰੇ ਕੋ ਆਵਤਿ ਦੇਖਾ ॥੪॥
ਚਾਰਹੁੰ ਓਰ ਫਿਰਜੋ ਕਰਿ ਬੰਦਨ।
ਇਮ ਮਨਾਇ ਕੈ ਦੋਸ਼ ਨਿਕੰਦਨ।
ਗਮਨਜੋ ਪੁਨ ਕਾਨਨ ਕੋ ਸੋਈ।
ਦੇਖਤਿ ਦੁਰੇ ਸੁ ਤਸਕਰ ਦੋਈ[1] ॥੫॥
ਕਹਜੋ ਤੁਰਕ 'ਇਹ ਸਾਚੋ ਪੀਰ।
ਉਚਿਤ ਮਾਨਿਬੇ ਗੁਨੀ ਗਹੀਰ।
ਜਿਸ ਢਿਗ ਪਸ਼ੂ ਸ਼ੇਰ ਚਲਿ ਆਵਾ।
ਨਮੋ ਪ੍ਰਦੱਛਨ ਕਰਨਿ ਸਿਧਾਵਾ ॥੬॥
ਮੈਂ ਤੋ ਕਰੌਂ ਨ ਇਨ ਕੀ ਚੋਰੀ।
ਇਹਠਾਂ ਬੰਦਤਿ ਹੌਂ ਕਰ ਜੋਰੀ।
ਜੇ ਨਿਜ ਭਲੋ ਕਰਨਿ ਉਰ ਧਰੈਂ।
ਚਲਹੁ ਅਪਰ ਥਲ ਚੋਰੀ ਕਰੈਂ ॥੭॥

[1]ਨਾਮ ਪਿੰਡ।

[1]ਓਹ ਦੋਵੇਂ ਛੁਪੇ ਹੋਏ ਚੋਰ। (ਸ਼ੇਰ ਨੂੰ ਮੱਥਾ ਟੇਕਦਿਆਂ) ਦੇਖਦੇ ਹਨ।

ਸੁਨਿ ਹਿੰਦੂ ਨੇ ਬਾਕ ਅਲਾਯੋ।
'ਕਯੋਂ ਨਿਜ ਮਨ ਮਹਿਂ ਭਰਮ ਉਠਾਯੋ?
ਕਿਹ ਕੌ ਸੁਧਿ ਕਯੋਂ ਆਯੋ ਸ਼ੇਰ[1]।
ਤੈਂ ਕਯਾ ਅਜ਼ਮਤ ਪਿਖੀ ਬਡੇਰ? ॥੮॥
ਕਿਤਿਕ ਦਿਨਨਿ ਤੇ ਹਮ ਸੰਗ ਫਿਰੇ।
ਆਜ ਭਯੋ ਤਮ ਨਭ ਘਨ ਘਿਰੇ[1]।
ਕੈਸੇ ਤਜਿ ਕਰਿ ਜਾਹਿਂ ਤੁਰੰਗ।
ਲੈ ਹੈਂ ਆਜ ਭਲੀ ਬਿਧਿ ਸੰਗ[1] ॥੯॥
ਰਿਦੇ ਸੰਦੇਹ ਨ ਕਰੀਅਹਿ ਕੋਊ।
ਬਹੁ ਮੋਲਾ ਅਸੁ ਲੈ ਹੈਂ ਦੋਊ।
ਏਕ ਬਾਰਿ ਮੈਂ ਚਢਿਬੋ ਪਾਇ।
ਨਹਿਂ ਦੈ† ਹੌਂ ਪੁਨ, ਜਾਉਂ ਪਲਾਇ ॥੧੦॥
ਕਿਮ ਬਿਸਾਲ ਤੈਂ ਚਿੰਤਾ ਕਰੀ।
ਮੈਂ ਲੈਹੋਂ ਸੰਗ ਰਹੁ ਇਕ ਘਰੀ।'
ਸੁਨਿ ਕੈ ਤੁਰਕ ਨਹੀਂ ਮਨ ਮਾਨੀ।
ਤਹਾਂ ਬੰਦਿ ਕਰ ਬੰਦਨ ਠਾਨੀ ॥੧੧॥
ਗਮਨਯੋਂ ਸਦਨ ਤ੍ਰਾਸ ਕੋ ਪਾਇ।
ਹਿੰਦੂ ਬੈਠਿ ਰਹਯੋ ਤਿਸ ਥਾਇ।
ਅਰਧ ਜਾਮਨੀ ਬੀਤੀ ਜਬੈ।
ਤੁਰੰਗ ਸਮੀਪ ਪਹੂਚਯੋ ਤਬੈ ॥੧੨॥
ਪਰਨਿ ਲਗੀ ਪਤਰੀ ਜਲ ਬੂੰਦ[1]।
ਜਹਿਂ ਤਹਿਂ ਪਰਸ ਰਹਯੋ ਤਮ ਬ੍ਰਿੰਦ।
ਚੌਕੀਦਾਰ ਗਯੋ ਬਿਚ ਛਾਯਾ।
ਪੁਰੇ ਬਾਉ ਤੇ ਕੁਛ ਅਲਸਾਇਆ ॥੧੩॥
ਤਬੈ ਤੁਰੰਗ ਖੋਲਿਬੋ ਕਰਯੋ।
ਦੇ ਕਵਿਕਾ ਮੁਖ ਊਪਰ ਚਰਯੋ।
ਜਬਿ ਡੇਰੇ ਕਹੁ ਉਲੰਘਿ ਸਿਧਾਵਾ।
ਸ੍ਰੀ ਸਤਿਗੁਰ ਨੇ ਬਾਕ ਅਲਾਵਾ ॥੧੪॥
'ਭੋ ਘੁਰਵਾਰ[1]! ਜਗਹਿਂ ਕੋ ਸੇਵਹਿਂ?
ਤੁਰੰਗ ਚਲਤਿ ਕੋ ਖਰਕੋ ਹੋਵਹਿ।
ਅਪਨੇ ਥਾਨ ਖਰੋ ਕੈ ਨਾਂਹੀ?

[1]ਕਿਸੇ ਨੂੰ ਕੀ ਪਤਾ ਕਿ ਸ਼ੇਰ ਕਿਉਂ ਆਇਆ ਸੀ।

[1]ਅਕਾਸ਼ ਵਿੱਚ ਬੱਦਲ ਘਿਰੇ ਹੋਏ ਹਨ।

[1](ਆਪਣੇ) ਨਾਲ।

†ਪਾ:-ਪੈ।

[1]ਪਤਲੀਆਂ ਪਤਲੀਆਂ ਮੀਂਹ ਦੀਆਂ ਕਣੀਆਂ।

[1]ਓ ਘੋੜੇ ਦੇ ਪਹਿਰੇਦਾਰਾ!

ਫੇਰਹੁ ਹਾਥ ਮਹਾਂ ਤਮ ਮਾਂਹੀ' ॥੧੫॥
ਸੁਨਿ ਸੇਵਕ ਨੇ ਨੈਨ ਉਘਾਰੇ।
ਜਾਇ ਤੁਰੰਗ ਕੋ ਥਾਨ ਨਿਹਾਰੇ।
ਨਹੀਂ ਬਿਲੋਕਜੋ, ਤੂਰਨ ਬੋਲਾ।
'ਗੁਰੁ ਜੀ ਤਸਕਰ ਨੇ ਅਸੂ ਖੋਲਾ ॥੧੬॥
ਅਬਿ ਹੀ ਮੀਂਹ ਮੰਦ ਬਰਸਾਯਾ।
ਹੇਤੁ ਬਚਾਵਨਿ ਪ੍ਰਵਿਸ਼ਜੋ ਛਾਯਾ।
ਦੇਰਿ ਨ ਪਰੀ ਤੁਰੰਗ ਕੋ ਲੀਨਾ।
ਮਹਾਂ ਕੁਕਰਮ ਮੂਢ ਕਿਨ ਕੀਨਾ ॥੧੭॥
ਅਦਬ ਨਹੀਂ ਸਤਿਗੁਰ ਕੋ ਚੀਨਾ।
ਲੋਕ ਪ੍ਰਲੋਕ ਦੁਹਨਿ ਤੇ ਹੀਨਾ।
ਤੁਰੰਗ ਆਪਨੋ ਆਪ ਹਟਾਵਹੁ[1]। [1]ਮੁੜਾਵੋ।
ਤਸਕਰ ਉਚਿਤ ਸਜ਼ਾਇ ਦਿਵਾਵਹ ॥੧੮॥
ਨਾਂਹਿ ਤ ਇਸੀ ਦੇਸ਼ ਕੇ ਲੋਕ।
ਵਸਤੁ ਖਸੋਟਹਿਂ ਮਾਰਗ ਰੋਕਿ।
ਤੁਮ ਸਮਰਥ ਸਭਿ ਭਾਂਤਿਨਿ ਮਾਂਹੀ।
ਰਹੈ ਅਦੰਡ ਉਚਿਤ ਇਹੁ ਨਾਂਹੀ[1] ॥੧੯॥ [1]ਜੇ ਇਹ (ਚੋਰ) ਅਦੰਡ ਰਿਹਾ ਤਾਂ ਠੀਕ ਨਹੀਂ।
ਪੁਨਹਿ ਜਾਮਨੀ ਮਹਿਂ ਸੋ ਆਵੈ।
ਹਿਲਜੋ ਵਸਤੁ ਕੁਛ ਅਪਰ ਲਿਜਾਵੈ।
ਜੇ ਨ ਦਿਖਾਵਹੁ ਸ਼ਕਤਿ ਵਿਸ਼ੇਸ਼।
ਨਹਿ ਬਚ ਸਕਹੁ ਫਿਰਹੁ ਪਰਦੇਸ਼' ॥੨੦॥
ਸੁਨਿ ਸਤਿਗੁਰ ਕਹਿ ਧੀਰਜ ਦੀਨਾ।
'ਫਲ ਸੋ ਪਾਇ ਕਰਮ ਜਿਨ ਕੀਨਾ।
ਉੱਤਰ ਦਿਸ਼ਿ ਲੇ ਗਯੋ ਤੁਰੰਗ।
ਪਕਰਿ ਲੇਹ ਦੌਰੁਹੁ ਤਿਹ ਸੰਗ ॥੨੧॥
ਸਘਨ ਤਿਮਰ ਤੇ ਕਰਹੁ ਜੁ ਸ਼ੰਕਾ।
ਹੋਤਿ ਪ੍ਰਭਾਤਿ ਗਹੋ ਮਤਿ ਰੰਕਾ[1]। [1]ਮਤੀ ਦੇ ਕੰਗਾਲ ਨੂੰ।
ਨਹੀਂ ਜਾਇ ਹੈ ਤੁਰੰਗ ਹਮਾਰੋ।
ਇਹਠਾਂ ਆਵਹਿ ਬਿਦਤ ਸਕਾਰੋ[1] [1]ਸਵੇਰੇ।

॥੨੨॥
ਸੁਨਿ ਸਤਿਗੁਰ ਕੇ ਬਾਕ ਉਦਾਰੇ।
ਕਰਿ ਧੀਰਜ ਬੈਠੇ ਨਰ ਸਾਰੇ।
ਕੇਤਿਕ ਸੁਪਤਿ ਰਹੇ ਕੋ ਜਾਗੇ।
ਤਸਕਰ ਗਹਨਿ ਚਿੰਤ ਮਹਿਂ ਲਾਗੇ
॥੨੩॥
ਬੋਲਤਿ ਬਚ ਪ੍ਰਭਾਤਿ ਹੁਇ ਆਈ।
ਤਬਿ ਸ਼ਾਰਤ ਸਤਿਗੁਰੂ ਬਤਾਈ।
ਸਮੁਝਿ ਗਏ ਸੇਵਕ ਸਭਿ ਦੌਰਿ।
ਪਹੁਚੇ ਆਧ ਕੋਸ ਕੇ ਠੌਰ ॥੨੪॥
ਠਾਂਢੋ ਤਸਕਰ ਤਹਾਂ ਨਿਹਾਰਯੋ।
ਹਯ ਕਵਿਕਾ ਤੇ ਪਕਰਨਿ ਧਾਰਯੋ[1]। [1]ਚੋਰ ਨੇ) ਫੜਿਆ ਹੋਇਆ ਸੀ।
ਸਤਿਗੁਰ ਦਾਸਨਿ ਗਹਯੋ ਸੁ ਜਾਈ।
ਮੂਰਖ ਅਧਮ ਰਹਯੋ ਸਿਰ ਨਜਾਈ
॥੨੫॥
ਤੁਰੰਗ ਸਮੇਤ ਲਏ ਚਲਿ ਆਏ।
ਗੁਰੁ ਕੇ ਨਿਕਟਿ ਆਨਿ ਦਰਸਾਏ।
'ਅਰਧ ਕੋਸ ਪਰ ਬੈਠਯੋ ਏਹੂ।
ਲੇ ਕਰਿ ਗਯੋ ਨਹੀਂ ਕਿਮ ਗ੍ਰੇਹੂ[1]' ॥੨੬॥ [1]ਘਰ ਨੂੰ।
ਸੁਨਿ ਸ਼੍ਰੀ ਤੇਗ ਬਹਾਦਰ ਰਾਇ।
ਬੂਝਯੋ 'ਦੀਜੈ ਸਾਚ ਬਤਾਇ।
ਕਿਮ ਨਹਿਂ ਲੇਇ ਗਯੋ ਘਰ ਘੋਰਾ।
ਬੈਠਿ ਰਹਯੋ ਹਮਰੇ ਢਿਗ ਭੋਰਾ[1] ॥੨੭॥ [1]ਸਵੇਰ ਤਕ; (ਅ) ਹੇ ਭੋਲੇ!
ਤਬਿ ਤਸਕਰ ਨੇ ਸਕਲ ਬਤਾਈ।
ਹਮ, ਦ੍ਵੈ ਥੇ ਇਕ ਗਯੋ ਪਲਾਈ।
ਮੈਂ ਅਸੁ ਖੋਲਯੋ ਆਇ ਤੁਮਾਰਾ।
ਦੇ ਕਵਿਕਾ ਹ੍ਵੈ ਕਰਿ ਅਸਵਾਰਾ ॥੨੮॥
ਕਿਤਿਕ ਦੂਰ ਮੈਂ ਮਾਰਗ ਗਯੋ।
ਜਾਇ ਤਹਾਂ ਲੌ ਅੰਧਾ ਭਯੋ।
ਕਿਤ ਦਿਸ਼ ਗਮਨਯੋ ਜਾਇ ਨ ਜਬੈ।
ਸਾਥੀ ਕੇ ਬਚ ਸਿਮਰੇ ਤਬੈ ॥੨੯॥
ਨਮੋ ਕਰਤਿ ਕੇਹਰਿ ਕੋ ਦੇਖਾ।

ਤੁਰਕ ਹੁਤੋ, ਸਮੁਝਾਇ ਵਿਸ਼ੇਖ਼ਾ[1]।
ਮੈਂ ਤਿਸ ਕੀ ਇਕ ਕਹੀ ਨ ਮਾਨੀ।
ਸੋ ਚਲਿ ਗਯੋ ਆਪਨੇ ਥਾਨੀ ॥੩੦॥

[1](ਉਹ) ਤੁਰਕ ਸੀ (ਉਸ ਨੇ ਮੈਨੂੰ) ਬੜਾ ਸਮਝਾਇਆ।

ਭਯੋ ਅੰਧ ਮੈਂ ਬਹੁ ਪਛੁਤਾਵਾ।
ਪੁਨ ਹਟਿ ਕਰਿ ਤੁਮਰੀ ਦਿਸ਼ਿ ਆਵਾ।
ਭ੍ਰਮ ਦਿਸ਼ਿ[1] ਭਯੋ ਨ ਜਾਨਜੋ ਗਯੋ।
ਹੁਇ ਲਚਾਰ ਤਿਸ ਹੀ ਥਲ ਥਿਯੋ ॥੩੧॥

[1]ਦਿਸ਼ਾ ਦਾ ਭਰਮ; ਹੋਰ ਦਿਸ਼ਾ ਨੂੰ ਹੋਰ ਸਮਝ ਲੈਣਾ।

ਪ੍ਰਾਤਿ ਹੋਤਿ ਗੇ ਦਾਸ ਤੁਮਾਰੇ।
ਗਹਿ ਲੀਨਸਿ ਮੁਝ ਕੋ ਰਿਸ ਧਾਰੇ।
ਅਤਿ ਮਤਿਮੰਦ ਕਿਯੋ ਬਡ ਪਾਪ।
ਦ੍ਰਿਗ ਤੇ ਦੇਖਨਿ ਲਗਜੋ ਪ੍ਰਤਾਪ[1] ॥੩੨॥

[1](ਆਪ ਜੀ ਦੇ) ਪ੍ਰਤਾਪ ਨਾਲ।

ਮੈਂ ਤਸਕਰ, ਦਿਹੁ ਜਥਾ ਸਜ਼ਾਇ।
ਨੀਚ ਬੁੱਧਿ ਨੇ ਕੁਮਗ ਚਲਾਇ।
ਭਾਗ ਹੀਨ ਮਨ ਸਮੁਝਜੋ ਨਾਂਹੀ।
ਤੁਮ ਪ੍ਰਕਾਸ਼ ਰਵਿ ਸਮ ਜਗ ਮਾਂਹੀ' ॥੩੩॥

ਦੋਹਰਾ:

ਸਤਿਗੁਰੁ ਕਹਿਂ 'ਰੇ ਕੁੱਟਣੋ ! ਸਭਿ ਜਗ ਸੋਂ ਕਰਿ ਦ੍ਰੋਹੁ।
ਇਹ ਫਕੀਰ ਕੋ ਗੋਦਰਾ, ਸੋ ਪਿ ਨ ਛੋਰਜੋ ਤੋਹੁ ॥੩੪॥

ਚੌਪਈ:

ਪਾਪ ਅਨਿਕ ਭਾਂਤਿਨਿ ਕੇ ਅਹੈਂ।
ਕਰਿ ਕਰਿ ਅਧਮ ਕਸ਼ਟ ਕੋ ਲਹੈਂ।
ਤਊ ਇਨਹੁ ਮਹਿਂ ਅੰਤਰ[1] ਮਹਾਂ।
ਲਘੁ ਤੇ ਲਘੁ ਬਡ ਤੇ ਬਡ ਕਹਾ ॥੩੫॥

[1]ਫਰਕ।

ਕਹਾਂ ਅਪਰ ਕੀ ਚੋਰੀ ਕਰਨੀ।
ਕਹਾਂ ਵਸਤੁ ਸੰਤਨਿ ਕੀ ਹਰਨੀ।
ਯਾਂ ਤੇ ਜੋ ਤਸਕਰਨਿ ਸਜ਼ਾਇ।
ਇਹ ਬੂਝਤਿ ਹੈਂ ਦੇਹੁ ਬਤਾਇ ॥੩੬॥
ਜਗਤ ਬਿਦਤ ਹੈ ਸੂਲੀ ਦੇਨਿ।

ਸੋ ਇਹ ਆਪਹਿ ਕਰ ਹੀ ਲੈਨ।'
ਇਮ ਕਹਿ ਦਾਸਨਿ ਤੇ ਛੁਰਿਵਾਯੋ।
ਤਸਕਰ ਬਚ ਕਰ ਜੋਰਿ ਅਲਾਯੋ ॥੩੭॥
'ਹੁਕਮ ਆਪ ਕੋ ਜੈਸੇ ਹੋਇ।
ਤਿਮ ਕਰਿ ਹੌਂ ਬਸ ਮੋਹਿ ਨ ਕੋਇ।
ਅਬਿ ਮਰਿਬੋ ਹੀ ਭਲੋ ਪਛਾਨੋਂ।
ਭਾ ਤੁਮਰੋ ਅਪਰਾਧ ਮਹਾਨੋ' ॥੩੮॥
ਸ਼੍ਰੀ ਗੁਰ ਕਹਯੋ ਜੰਡ ਤਰੁ ਖਰੋ।
ਇਸ ਕਾਸ਼ਟ ਪਰ ਚਢਿ ਕਰਿ ਮਰੋ†।

†ਇਹ ਕਥਾ ਸੂਲੀ ਸਰ ਤੋਂ ਜੈਸੀ ਅਵਿੱਦ ਲੋਕਾਂ ਤੋਂ ਸੁਣੀ ਵੈਸੀ ਲਿਖੀ ਜਾਪਦੀ ਹੈ। ਵੈਰਾਗ ਮੂਰਤੀ ਗੁਰੂ ਜੀ ਦੇ ਐਸੇ ਵਾਕ ਕਹਿਣੇ ਉਨ੍ਹਾਂ ਦੇ ਸੁਭਾਵ ਵਿਰੁੱਧ ਹਨ। ਸਾਖੀਆਂ ਦੀ ਪੋਥੀ ਵਿਚ ਚੋਰ ਚਾਰ ਦੱਸੇ ਹਨ, ਦੋ ਹਿੰਦੂ ਦੋ ਮੁਸਲਿਮ। ਦੋ ਚੋਰਾਂ ਦਾ ਸੂਲੀ ਚਾੜ੍ਹਨਾ ਈ ਲਿਖਿਆ ਹੈ। ਪਰ ਤਵਾ: ਖਾਲਸਾ ਨੇ ਲਿਖਿਆ ਹੈ ਕਿ ਉਹ ਇਕ ਚੋਰ ਆਪੇ ਸੂਲੀ ਚੜ੍ਹਕੇ ਮਰ ਗਿਆ। ਸਹੀ ਬੀ ਐਉਂ ਜਾਪਦਾ ਹੈ ਕਿ ਦਿਆਲ ਗੁਰੂ ਜੀ ਨੇ ਉਸ ਨੂੰ ਕੁਤਵਾਲ ਦੇ ਹਵਾਲੇ ਕਰਨ ਦੀ ਥਾਂ ਛੱਡ ਦੇਣ ਦੀ ਮਿਹਰ ਕੀਤੀ ਹੈ, ਉਸਨੂੰ ਇਸ ਕਮਾਲ ਦੀ ਬਖਸ਼ਿਸ਼ ਤੇ ਅਪਣੇ ਕੀਤੇ ਨੇ ਇੰਨਾ ਸ਼ਰਮਿੰਦਾ ਕੀਤਾ ਹੈ ਕਿ ਅਪਣੇ ਪਾਪ ਦਾ ਪ੍ਰਾਸਚਿਤ ਕਰਨੇ ਨਮਿੱਤ ਉਹ ਜੰਡ ਤੇ ਚੜ੍ਹ ਕੇ ਖੁਦਕਸ਼ੀ ਕਰਕੇ ਮਰ ਗਿਆ।

ਸੁਨਤਿ ਚੋਰ ਆਰੋਹਾ ਜਾਇ[1]। — [1]ਜਾ ਚੜ੍ਹਿਆ।
ਊਚੋ ਕਾਂਡ[1] ਗਹਯੋ ਸਹਿਸਾਇ ॥੩੯॥ — [1]ਟਾਹਣਾ।
ਬਲ ਕਰਿ ਤੋਰਯੋ ਜਿਮ ਰਹਿ ਤੀਖਨ।
ਦੇਖਤਿ ਸਭਿ ਕੇ ਕਰਮਾ ਭੀਖਨ[1]। — [1]ਭਯਾਨਕ ਕਰਮਾਂ ਵਾਲੇ ਨੇ। (ਅ) ਭਯਾਨਕ ਕੰਮ ਕੀਤਾ।
ਤਿਸ ਪਰ ਉਦਰ ਟਿਕਾਯੋ ਆਪਨਿ।
ਪਾਇ ਜੋਰ ਨਿਜ ਜੀਵਨ ਖਾਪਨਿ[1] ॥੪੦॥ — [1]ਜੀਵਣ ਖਪਾਉਣ ਲਈ।
ਜਬਿ ਅਲੰਬ ਤਿਸ ਕੇ ਹੁਇ ਗਯੋ।
ਫਟਯੋ ਪੇਟ ਕਾਸ਼ਟ ਪ੍ਰਵਿਸ਼ਯੋ।
ਤਤਛਿਨ ਮਰਯੋ ਸੁ ਥਲ ਅਬਿ ਅਹੈ।
ਜਿਸ ਕੋ ਸੂਲੀਸਰ ਨਰ ਕਹੈਂ ॥੪੧॥
ਇਕ ਦੁਇ ਦਿਨ ਕਰਿ ਕੈ ਤਹਿੰ ਬਾਸ।
ਸ਼੍ਰੀ ਸਤਿਗੁਰ ਸੇਵਕ ਸੁਖਰਾਸ।
ਪੁਨਹਿੰ ਕੂਚ ਤਹਿੰ ਤੇ ਕਰਿ ਦੀਨਸਿ।
'ਬਰੇ[1]' ਗ੍ਰਾਮ ਕੋ ਮਾਰਗ ਲੀਨਸਿ ॥੪੨॥ — [1]ਪਿੰਡ ਦਾ ਨਾਮ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਜੰਗਲ ਦੇਸ਼ ਵਿਚਰਨ' ਪ੍ਰਸੰਗ ਬਰਨਨੰ ਨਾਮ ਚੱਤ੍ਵਾਰਿੰਸਤੀ ਅੰਸੂ ॥੪੦॥

## ੪੧. [ਬਰੇ। ਗੋਬਿੰਦ ਪੁਰੇ। ਰਾਗੇ। ਗੁਰਨੇ। ਮਕਰੋੜ। ਧਮਧਾਣ]

੪੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੨

ਦੋਹਰਾ:

ਤਹਿਂ ਤੇ ਚਢਿ ਸ਼੍ਰੀ ਸਤਿਗੁਰੂ, 'ਬਰੇ' ਗ੍ਰਾਮ
ਮਹਿਂ ਆਇ।
ਕਰਯੋ ਨਿਵਾਸ ਸੁ ਥਾਨ ਸੁਠ, ਮਿਲੇ ਲੋਕ
ਸਮੁਦਾਇ ॥੧॥

ਚੌਪਈ:

ਕਰਿ ਸੇਵਾ ਦਿਨ ਕੁਛਕ ਟਿਕਾਏ।
ਹੁਤੋ ਚੁਮਾਸਾ ਘਨ ਬਰਖਾਏ।
ਤਹਾਂ ਮੋਠ ਕੋ ਖੇਤ ਬਿਜਾਇ[1]।
ਚਾਰਤਿ ਭਏ ਤੁਰੰਗਨਿ ਪਾਇ[1] ॥੨॥
ਮਹਿਖੀ ਕੋ ਨਿਤ ਪ੍ਰਤਿ ਬਹੁ ਚਾਰੇ।
ਪਸੂ ਪੁਸ਼ਟ ਕੀਨਸਿ ਇਕਸਾਰੇ।
ਸੰਗਤਿ ਦੂਰ ਦੂਰ ਤੇ ਆਵਹਿ।
ਸਗਲ ਦੇਗ਼ ਤੇ ਭੋਜਨ ਖਾਵਹਿਂ ॥੩॥
ਆਨਿ ਉਪਾਇਨ ਬਹੁ ਅਰਪੰਤੇ।
ਰਹੈਂ ਕਿਤਿਕ ਦਿਨ ਦਰਸ ਕਰੰਤੇ।
ਸ਼ਰਧਾ ਸਹਿਤ ਸੁਨਹਿਂ ਉਪਦੇਸ਼।
ਜਨਮ ਜਨਮ ਕੇ ਕਟਹਿਂ ਕਲੇਸ਼ ॥੪॥
ਜੋ ਮਸੰਦ ਜਿਸ ਦੇਸ਼ ਮਝਾਰੇ।
ਲੇ ਗੁਰ ਕਾਰ ਹੋਹਿ ਕਰਿ ਤਜਾਰੇ।
ਸੰਗਤਿ ਅਪਨੇ ਸੰਗ ਲਗਾਇ।
ਆਵਹਿਂ ਸਤਿਗੁਰ ਕੋ ਦਰਸਾਇ ॥੫॥
ਇਕ ਮਸੰਦ ਦਰਸਹਿ ਰਹਿ ਪਾਸ।
ਸੰਗਤਿ ਅਨਿਕ ਸੰਗ ਹੁਇ ਤਾਸ[1]।
ਅਨਗਨ ਧਨ ਸਤਿਗੁਰ ਢਿਗ ਆਵੈ।
ਪਰਉਪਕਾਰ ਹੇਤੁ ਸਭਿ ਲਾਵੈਂ ॥੬॥
ਨਰਨਿ ਹਜ਼ਾਰਨਿ ਕੋ ਭਲ[1] ਕਰਿਹੀਂ।
ਦਰਸ਼ਨ ਦੇ ਕਰਿ ਦੋਸ਼ਨਿ ਹਰਿਹੀਂ।
ਬਿਤਯੋ ਚੁਮਾਸਾ ਤਿਸ ਹੀ ਥਾਨ।
ਮਗ ਕੇ ਸੂਕਿ ਗਏ ਬਹੁ ਪਾਨਿ ॥੭॥

[1]ਬਿਜਵਾਕੇ (ਗੁਰੂ ਜੀ ਨੇ)।
[1]ਘੋੜੀਆਂ ਵਾੜ ਕੇ।
[1]ਤਿਸ ਦੇ ਨਾਲ।
[1]ਭਲਾ।

ਬਰੇ ਗ੍ਰਾਮ ਪਰ ਭਏ ਪ੍ਰਸੰਨ।
ਅਵਿਲੋਕਯੋ ਨੀਕੋ ਥਲ ਅੰਨ[1]।
ਪੂਰਬ ਥਾਨ ਸਦਨ ਉਠਿਵਾਏ।
ਗ੍ਰਾਮ ਦੂਸਰੀ ਦਿਸ਼ਾ ਬਿਠਾਏ ॥੮॥
ਮਾਨਯੋ ਬਾਕ ਬਸੇ ਤਹਿਂ ਜਾਇ।
ਧਨ ਅਰੁ ਧਾਨ ਬਧਯੋ ਅਧਿਕਾਇ।
ਜੋ ਜਿਨ ਕਰੀ ਕਾਮਨਾ ਮਨ ਮੈਂ।
ਪੂਰਨ ਕਰਤਿ ਭਏ ਤਿਨ ਛਿਨ ਮੈਂ ॥੯॥
ਕੂਚ ਕਰਯੋ ਪੁਨ ਗੁਰ ਪ੍ਰਸਥਾਨੇ।
ਗ੍ਰਾਮ 'ਬੁਲਾਢੇ' ਉਰੈ ਸਥਾਨੇ[1]।
ਉਤਰਿ ਸੁ ਨਿਸਾ ਬਿਤਾਵਤਿ ਭਏ।
ਪੁਨ 'ਗੋਬਿੰਦਪੁਰੇ' ਗੁਰ ਗਏ ॥੧੦॥
ਗਮਨੇ ਤਿਹ ਤੇ 'ਗਾਗੇ' ਆਏ।
ਡੇਰਾ ਕਰਯੋ ਹੇਰਿ ਸੁਭ ਥਾਏ।
ਘਾਹੀ ਗਏ ਘਾਸ ਹਿਤ ਬਾਹਰ।
ਜਾਇ ਕਰਯੋ ਖੇਤਹਿ ਮਹਿਂ ਆਹਰ ॥੧੧॥
ਬੀਨ ਬੀਨ ਤ੍ਰਿਣ ਕਿਤਿਕ ਕਿਦਾਰਨ[1]।
ਕਰਿ ਇਕਠੇ ਬੰਧਤਿ ਨਿਜ ਭਾਰਨਿ।
ਰਾਹਕ ਜਾਟ ਆਨਿ ਕਰਿ ਪਰੇ।
ਛੀਨ ਲੀਨਿ ਤ੍ਰਿਣ ਰਿਸ ਮਹਿਂ ਭਰੇ ॥੧੨॥
ਝਿਰਕਿ ਗਾਰਿ ਦੇ ਮਾਰਨਿ ਕਰੇ।
ਨਿਜ ਖੇਤਨਿ ਤੇ ਵਹਿਰ ਨਿਕਰੇ।
ਛੂਛੇ ਦੀਨਮਨੇ ਬਹੁ ਦਾਸ।
ਆਇ ਪੁਕਾਰੇ ਗੁਰ ਕੇ ਪਾਸ ॥੧੩॥
'ਇਹਾਂ ਜਾਟ ਮਤਿਮੂਢ ਬਿਸਾਲੇ।
ਗੁਰ ਮਹਿਂਮਾ ਨਹਿਂ ਲਖਹਿਂ ਕੁਚਾਲੇ।
ਨਹੀਂ ਬਿਗਾਰਯੋ ਤਿਨ ਕਾ ਖੇਤ।
ਪ੍ਰਵਿਸ਼ੇ ਹਮ ਤ੍ਰਿਣ ਲੈਬੇ ਹੇਤੁ ॥੧੪॥
ਨਹੀਂ ਸ਼ਾਮ ਸੋਂ[1] ਆਨਿ ਹਟਾਏ।

[1]ਹੋਰ ਥਾਂ।

[1]ਬੁਲਾਢੇ ਨਾਮ ਪਿੰਡ ਤੋਂ ਉਰੇ। ਪਿੰਡ ਬਛੋਆਨਾ [ਸਾਖੀ: ਪੋਥੀ]

[1]ਖੇਤੀਆਂ ਦੇ।

[1]ਸ਼ਾਂਤੀ ਨਾਲ।

ਤ੍ਰਿਣਨਿ ਛੀਨ ਕੈ ਹਤੇ ਰਿਸਾਏ[1]।
ਕਹਿ ਬਹੁ ਰਹੇ -ਨ ਕੀਨਿ ਉਜਾਰਾ-।
ਨਹਿਂ ਮਾਨਜੋਂ ਮਤਿਮੰਦ ਗਵਾਰਾ ॥੧੫॥
ਗੁਰਮੁਖ ਨਹਿਂ ਇਹ ਮਨਮੁਖ ਮਹਾਂ।
ਗੁਰ ਜੀ ਨਹੀਂ ਰਹਨਿ ਭਲ ਇਹਾਂ।
ਤ੍ਰਿਣ ਬਿਨ ਸਰੈ ਨਹੀਂ ਨਿਜ ਡੇਰੇ।
ਅਸੁ ਮਹਿਖੀ ਰਹਿਂ ਛੁਧਿਤ ਘਨੇਰੇ' ॥੧੬॥

[1]ਕ੍ਰੋਧ ਕਰਕੇ ਮਾਰੇ।

ਸੁਨਿ ਸਤਿਗੁਰ ਨੇ ਮਾਨੀ ਬਾਤ।
ਚਢਿ ਕਰਿ ਚਲੇ ਟਿਕੇ ਨਹਿਂ ਰਾਤਿ।
ਤਨਕ ਕ੍ਰੋਧ ਤੇ ਸ੍ਰਾਪ ਨ ਦੀਨਹੁਂ।
'ਗੁਰਨੇ[1]' ਗ੍ਰਾਮ ਸੁ ਡੇਰਾ ਕੀਨਹੁ ॥੧੭॥

[1]ਨਾਮ ਪਿੰਡ ਦਾ।

ਨਰ ਪੀਛੈ ਮਿਲਿ ਕਰਿ ਪਛੁਤਾਏ।
'ਬੁਰੋ ਗੁਰੂ ਅਪਰਾਧ ਕਮਾਏ[1]।
ਸਰਬ ਗ੍ਰਾਮ ਜਿਨ ਸੇਵਾ ਕਰਿਹੀਂ।
ਹਾਥ ਜੋਰਿ ਬੰਦਹਿਂ ਹਿਤ ਧਰਿਹੀਂ ॥੧੮॥

[1]ਗੁਰੂ ਜੀ ਦਾ (ਅਸਾਂ ਨਿਰਾਦਰ ਰੂਪੀ) ਬੁਰਾ ਅਪਰਾਧ ਕਮਾਇਆ ਹੈ।

ਬਰੇ ਗ੍ਰਾਮ ਨੇ ਰਾਖਿ ਚੁਮਾਸਾ[1]।
ਕਰਤਿ ਰਹੇ ਸੇਵਾ ਹੁਇ ਦਾਸਾ।
ਲੋਕ ਹਜ਼ਾਰੋਂ ਮਿਲਿ ਕਰਿ ਆਵੈਂ।
ਧਨ ਅਰਪਹਿਂ ਅਰੁ ਸੀਸ ਨਿਵਾਵੈਂ ॥੧੯॥

[1]ਵਰਖਾ ਰੁੱਤ।

ਰਿਦੇ ਕਾਮਨਾ ਪੂਰਨ ਹੋਇ।
ਜਹਿਂ ਕਹਿਂ ਪੂਜਤਿ ਹੈਂ ਸਭਿ ਕੋਇ।
ਕਰੇ ਅਵੱਗਜਾ ਸ੍ਰਾਪ ਬਖਾਨਹਿਂ।
ਧਨ ਅਰੁ ਧਾਨ ਮਾਲ ਸਭਿ ਹਾਨਹਿਂ ॥੨੦॥
ਕਰਾਮਾਤ ਮੈਂ ਪੂਰਨ ਏਹ।
ਹਮਹਿਂ ਸ੍ਰਾਪ ਕਹਿ ਕਰਿ ਹਤਿ ਦੇਹਿਂ।
ਨਾਂਹਿਤ ਸਭਿ ਚਲਿ ਮਿਲਿ ਬਖਸ਼ਾਵਹੁ।
ਕਰਿ ਜੋਰਹੁ ਪਗ ਸੀਸ ਨਿਵਾਵਹੁ'

॥੨੧॥
ਇਮ ਕਹਿ ਘ੍ਰਿਤ ਬਾਸਨ ਇਕ ਲੀਨਿ।
ਇਕ ਭੂਰਾ ਸੰਗ, ਚਲਿਬੋ ਕੀਨ[1]।
ਗੁਰਨੇ ਮਿਲੇ ਗੁਰੂ ਕਹੁ ਸਾਰੇ।
ਬਿਨਤੀ ਯੁਤਿ ਬਚ ਦੀਨ ਉਚਾਰੇ ॥੨੨॥
'ਛਿਮਹੁ ਕ੍ਰਿਪਾ ਕਰਿ ਹਮ ਅਪਰਾਧੂ।
ਬਖਸ਼ਹੁ ਮਹਾਂ ਪੁਰਖ ਤੁਮ ਸਾਧੂ।
ਅਬਿ ਲੌ ਸ੍ਰਾਪ ਜੇ ਨ ਕੁਛ ਕਹਜੋ।
ਸ਼ੁਭ ਸੁਭਾਉ ਰਾਵਰ ਕੋ ਲਹਜੋ ॥੨੩॥
ਨਾਂਹਿ ਤ ਹਮ ਕਜਾ ਜੰਤੁ ਬਿਚਾਰੇ।
ਸ਼ੀਘ੍ਰ ਹੋਤਿ ਜੋ ਮੁਖੋਂ ਉਚਾਰੇ।
ਬੱਜ੍ਰ ਸਮਾਨ ਸ੍ਰਾਪ ਨਹਿਂ ਫਿਰੈ।
ਤੁਮ ਰਿਸ ਤੇ ਕੋ ਰੱਛਜਾ ਕਰੈ' ॥੨੪॥
ਇੱਤਜਾਦਿਕ ਬਹੁ ਬਿਨੈ ਬਖਾਨੈਂ।
ਲਖਿ ਗਵਾਰ ਤਿਨ, ਗੁਰ ਨਹੀਂ ਮਾਨੈ।
ਰਾਖਜੋ ਤੀਨ ਦਿਵਸ ਗੁਰ ਡੇਰਾ।
ਗੁਰਨੇ ਗ੍ਰਾਮ ਬਿਖੈ, ਚਲਿ ਫੇਰਾ[1] ॥੨੫॥
ਰਹੇ ਮਨਾਇ ਨੰਮਿਤਾ ਕੋ ਲੇ।
ਤਿਨ ਦਿਸ਼ਿ ਦੇਖਿ ਗੁਰੂ ਨਹੀਂ ਬੋਲੇ।
ਚਲਿ 'ਮਕਰੋੜ' ਗ੍ਰਾਮ ਮਹਿਂ ਅਏ।
ਤਹਿਂ ਭੀ ਸੰਗ ਗਮਨਤੇ ਭਏ[1] ॥੨੬॥
'ਸ਼੍ਰੀ ਗੁਰ ਜਬਿ ਡੇਰਾ ਕਰਿ ਦੀਨਿ।
ਹਾਥ ਜੋਰਿ ਬਹੁ ਹ੍ਵੈ ਕਰਿ ਦੀਨ।
ਬਿਨਤੀ ਅਨਿਕ ਪ੍ਰਕਾਰ ਉਚਰੀ।
ਸਿੱਖਜਨਿ ਦੇਖਿ ਸੁਪਾਰਸ਼ ਕਰੀ ॥੨੭॥
'ਬਹੁ ਦਿਨ ਕੇ ਇਹ ਬਿਨੈ ਬਖਾਨੈਂ।
ਬਿਰਦ ਆਪ ਕੋ ਕ੍ਰਿਪਾ ਨਿਧਾਨੈ।
ਹੈਂ ਗਵਾਰ ਨਹੀਂ ਜਾਨਿ ਸਕੇ ਹੈਂ।
ਅਬਿ ਪਛੁਤਾਏ ਸ਼ਰਨ ਤਕੇ ਹੈਂ ॥੨੮॥
ਸਿਰ ਗਵਾਰ ਕੇ ਲਗਹਿ ਤ ਜਾਨੇ[1]।
ਤਊ ਆਪ ਹੋ ਛਿਮਾ ਮਹਾਨੇ।

[1]ਇਕ ਭੂਰਾ (ਲੈਕੇ) ਨਾਲ ਚਲੇ।

[1]ਫੇਰ ਚੱਲਣ ਨੂੰ (ਤਿਆਰ) ਹੋਏ।

[1]ਨਾਲ ਹੀ (ਓਹ) ਗਏ।

[1]ਗਵਾਰ ਦੇ ਜਦ ਸਿਰ ਤੇ (ਸੱਟ) ਪੈਂਦੀ ਹੈ ਤਦੋਂ ਜਾਣਦਾ ਹੈ।

ਤ੍ਰਾਸ ਆਪ ਕੋ ਧਾਰਿ ਘਨੇਰਾ।
ਪਸ਼ਚਾਤਾਪ ਕਰਤਿ ਬਹੁਤੇਰਾ ॥੨੯॥
ਕ੍ਰਿਪਾ ਦ੍ਰਿਸ਼ਟਿ ਕੋ ਕਰਹੁ ਬਿਲੋਕਨਿ।
ਸੰਸੇ ਹਤਿ ਸ਼ਰਧਾ ਹੁਇ ਲੋਕਨਿ।
ਸਿੱਖੀ ਧਰਹਿਂ ਹੋਹਿਂ ਅਨੁਸਾਰੀ।
ਭਾਉ ਭਗਤਿ ਨਿਤ ਗਹੈਂ ਤੁਮਾਰੀ' ॥੩੦॥
ਇਮ ਸਿੱਖਜਨਿ ਕੋ ਰੁਖ਼ ਲਖਿ ਕਰਿ ਕੈ।
ਮਹਾਂਰਾਜ ਗੁਰ ਕਰੁਨਾ ਧਰਿ ਕੈ।
ਭੂਰਾ, ਭੂਰ ਘਟਾ ਘ੍ਰਿਤ[1] ਲੀਨਿ।
ਬਖਸ਼ਨਿ ਕਰੇ ਦੇਖਿ ਕੈ ਦੀਨ ॥੩੧॥

[1]ਭੂਰਾ ਤੇ ਘਿਉ ਦਾ ਭਰਿਆ ਹੋਯਾ ਘੜਾ।

'ਕੁਲ ਬਰਖੇਸ਼ੀਆਨ[1] ਕੀ ਜੇਤੀ।

[1]ਅਪਨੀਆਂ ਜੜ੍ਹਾਂ ਆਪ ਪੁਟਣ ਵਾਲਿਆਂ ਦੀ ਕੁਲ [ਫਾ: 'ਬਰ ਖੇਸ਼ ਨਾ ਬਖਸ਼ੂਦਨ' ਫਾਰਸੀ ਮੁਹਾਵਰੇ ਵਿਚ ਇਸ ਦਾ ਅਰਥ ਹੈ ਐਸਾ ਕੰਮ ਕਰਨਾ ਜਿਸਦਾ ਫਲ ਅਪਣੀ ਤਬਾਹੀ ਹੋਵੇ। ਇਸ ਵਾਕ ਦਾ ਸੰਖੇਪ ਰੂਪ ਪੰਜਾਬੀ ਵਿਚ ਰਹਿ ਗਿਆ ਬਰਖੇਸ਼ੀਆਨ। ] (ਅ) ਗਜ਼ਾਨੀ ਇਕ ਕੁਲ ਦਾ ਨਾਮ ਬੀ ਦੱਸਦੇ ਹਨ।

ਕਰਨੀ ਹੁਤੀ ਉਖਾਰਨਿ ਤੇਤੀ।
ਅਬਿ ਤੁਮ ਆਨਿ ਮਿਲੇ ਘਿਘਿਆਏ।
ਬਧਹਿ ਨ ਬੰਸ ਨ ਹੁਇ ਸਮੁਦਾਏ[1] ॥੩੨॥

[1]ਬਹੁਤੀ ਹੋਕੇ (ਤੁਹਾਡੀ) ਵੰਸ ਨਹੀਂ ਵਧੇਗੀ।

ਅਲਪ ਰਹੈਗੋ ਬੰਸ ਤੁਮਾਰੋ।
ਰਾਰ ਕਰਤਿ ਹੁਇਂ ਸੂਰ ਕਰਾਰੋ[1]।
ਜੈਸੇ ਅਗਨਿ ਜੋਰ ਬਿਤ ਗਏ[1]।
ਰਹਿ ਥੋਰੀ ਪਾਛੇ, ਸੁ ਧੁਕਏ[1] ॥੩੩॥

[1]ਕਰੜੇ ਸੂਰਮੇ।

[1]ਜਿਵੇਂ ਅਗਨੀ ਦਾ ਜ਼ੋਰ ਬੀਤ ਜਾਵੇ ਤਾਂ।

[1]ਸੋ ਧੁਖਦੀ ਹੈ।

ਤੈਸੇ ਕੁਲ ਤੁਮਰੀ ਜਗ ਰਹੈ।
ਨਹੀਂ ਪਰਾਜੈ[1] ਰਿਪੁ ਤੇ ਲਹੈ।
ਕੁਲ ਗੁਲ ਗੁੱਲੀਆਨ[1†] ਕੀ ਜੋਇ।
ਜੇ ਕਰਿ ਪੰਚ ਬੀਰ ਨਰ ਹੋਇਂ ॥੩੪॥

[1]ਹਾਰ।

[1]ਨਾਮ ਕੁਲ ਦਾ। [†]ਪਾ:-ਗਲੀਆਨ।

ਸੰਗ ਸਿੱਧੁਅਨਿ ਅਰਤੇ ਰਹੋ।
ਭੈ ਕਰਿ ਭਾਜਨਿ ਕਬਹਿ ਨ ਚਹੋ।'
ਇਸ ਪ੍ਰਕਾਰ ਬਖ਼ਸ਼ੇ ਨਰ ਸੋਇ[†]।

[†]ਪਿੱਛੇ ਆਪ ਹੀ ਕਹਿ ਆਏ ਹਨ 'ਤਨਕ ਕ੍ਰੋਧ ਤੇ ਸ੍ਰਾਪ ਨ ਦੀਨੋ' ਕਿ ਗੁਰੂ ਜੀ ਜ਼ਰਾ ਜਿੰਨੇ ਬੀ ਕ੍ਰੋਧ ਵਿੱਚ ਨਾ ਗਏ ਤੇ ਸ੍ਰਾਪ ਨਾ ਦਿੱਤਾ। ਇਸ ਦਾ ਭੇਤ ਪਦ 'ਬਰਖੇਸ਼ੀਆਨ'

ਵਿਚ ਆਇਆ ਹੈ, ਜਿਸ ਵਿਚ ਪਤਾ ਲੱਗਦਾ ਹੈ ਕਿ ਉਨ੍ਹਾਂ ਦਾ ਅਪਣਾ ਕਰਮ ਹੀ ਉਨ੍ਹਾਂ ਦਾ ਨਾਸ਼ਕ ਸੀ, ਉਨ੍ਹਾਂ ਦੇ ਇਸ ਆਪ ਸਹੇੜੇ ਵਿਨਾਸ਼ ਨੂੰ ਸਤਿਗੁਰਾਂ ਨੇ ਹੁਣ ਬਖਸ਼ ਦਿੱਤਾ ਹੈ।

ਮਾਨਨਿ ਲਗ ਆਨਿ ਸਭਿ ਕੋਇ ॥੩੫॥
ਦੇਹਿਂ ਉਪਾਇਨ ਬਿਨੈ ਸੁਨਾਵਹਿਂ।
ਕੇਤਿਕ ਮਨ ਬਾਂਛਤਿ ਫਲ ਪਾਵਹਿਂ।
ਧਨ ਅਰੁ ਧਾਨੁ ਆਇ ਅਧਿਕਾਇ।
ਹਿਤ ਉਪਕਾਰ ਗੁਰੂ ਸੋ ਲਾਇਂ ॥੩੬॥
ਚਲਹਿ ਦੇਗ ਭੋਜਨ ਹੁਇ ਘਨੋ।
ਨਿਸ ਦਿਨ ਮਹਿਂ ਇਕ ਰਸ ਨ੍ਰਿਪ ਮਨੋ[1]।
ਛੁਧਿਤ ਨਗਨ ਕੋਊ ਚਲਿ ਆਇ।
ਭੋਜਨ ਬਸਤ੍ਰ ਦੇਤਿ ਸਮੁਦਾਇ ॥੩੭॥
ਸ਼੍ਰੀ ਗੁਰਦੇਵ ਤਬੈ ਚਲਿ ਆਏ।
ਗ੍ਰਾਮ ਨਾਮ 'ਧਮਧਾਨ[†]' ਬਤਾਏ।
ਤਹਾਂ ਜਾਇ ਡੇਰਾ ਨਿਜ ਘਾਲੇ।
ਸਜੰਦਨ ਅਰੁ ਡੋਰਾ ਨਰ ਨਾਲੇ ॥੩੮॥
ਸਗਰੇ ਤਹਿਂ ਉਤਰੇ ਜਬਿ ਆਈ।
ਗ੍ਰਾਮ ਬਿਖੈ ਸਭਿਹਿਨਿ ਸੁਧਿ ਪਾਈ।
ਸੁਨਜੋਂ ਹੁਤੋ ਜਸੁ ਪ੍ਰਥਮ ਬਿਸਾਲਾ।
ਲੇ ਕਰਿ ਜਾਟ[1] ਦੁਗਧ ਤਿਸ ਕਾਲਾ ॥੩੯॥
ਬਾਸਨ ਭਰਿ ਕਰਿ ਲੈ ਤਬਿ ਆਯੋ।
ਗੁਰ ਆਗੈ ਧਰਿ ਸੀਸ ਨਿਵਾਯੋ।
ਸਮੁਖ ਬੈਠਿ ਦਰਸ਼ਨ ਕੋ ਦੇਖਾ।
ਬੀਚ ਸਭਾ ਕੇ ਗੁਰੁ ਜਗਤੇਸ਼ਾ ॥੪੦॥
ਕਹਜੋ ਦੇਖ ਕਰਿ ਦੁਗਧ ਜੁ ਆਨਾ।
'ਇਹੁ ਜਾਨੋ ਹੈ ਸ਼੍ਰੋਣ ਸਮਾਨਾ।
ਨਹੀਂ ਪਾਨ ਕੇ ਉਚਿਤ ਹਮਾਰੇ।
ਲੇ ਗਮਨੋ ਨਿਜ ਸਦਨ ਮਝਾਰੇ' ॥੪੧॥
ਸੁਨਿ ਰਾਹਕ ਬੋਲਜੋ ਕਰ ਜੋਰਿ।
'ਇਹ ਤੌ ਦੁਗਧ, ਕਛੁ ਨਹਿਂ ਔਰ।
ਕਜੋਂ ਤਰਕਹੁ ਇਸ ਕੀਜਹਿ ਪਾਨਾ।

[1]ਰਾਜਿਆਂ ਵਤ (ਲੰਗਰ ਚੱਲੇ)।

[†]ਪਾ:-ਧਮਤਾਨ।

[1]ਇਕ) ਜੱਟ।

ਮੈਂ ਆਨਜੋਂ ਕਰਿ ਪ੍ਰੇਮ ਮਹਾਨਾ' ॥੪੨॥
ਸ਼੍ਰੀ ਗੁਰ ਕਹਜੋ ਦੁਗਧ ਕਿਸ ਕੇਰਾ?
ਦੁਹਿ ਆਨਜੋਂ ਬਾਸਨ ਮਹਿਂ ਹੇਰਾ[1]।'
ਰਾਹਕ ਕਹਜੋ 'ਮਹਿਖ ਘਰ ਮੋਹਿ।
ਜਿਸ ਕੋ ਬਤਸ[1] ਮਰਜੋ, ਨਹਿਂ ਹੋਹਿ ॥੪੩॥
ਬੈਠਨਿ ਦੇਤਿ ਨਹੀਂ ਸੋ ਤਰੇ।
ਮੂੜੀ ਦੀਨਿ ਗੋਡਬੋ ਕਰੇ[1]।
ਤਬਿ ਤਿਸ ਨੇ ਤਰ ਦੁਗਧ ਉਤਾਰਾ।
ਦੁਹਿ ਆਨਜੋ ਮੈਂ ਤਬਿ ਹੀ ਸਾਰਾ ॥੪੪॥
ਕਹੌਂ ਆਪ ਕੇ ਢਿਗ ਸਭਿ ਸਾਚੀ।'
ਤਬਿ ਸਤਿਗੁਰੁ ਇਮ ਗਿਰਾ ਉਬਾਚੀ।
'ਬਾਂਗਰ ਕੇ ਨਰ ਅਧਿਕ ਕਠੋਰ।
ਕੋਜੇ ਗੋਡੈਂ ਦੇ ਕਰਿ ਜੋਰ[1]† ॥੪੫॥
ਬਾਰ ਬਾਰ ਸਮੁਝਾਇ ਜੁ ਤਰਜਹਿਂ।
ਸਿੱਖਜਾ ਦੇਇ ਬਿਕਾਰਨਿ ਬਰਜਹਿਂ।
ਤੌਂ ਸਿਖ ਹੋਇਂ ਕਿਧੌਂ ਹੁਇਂ ਨਾਂਹੀ।
ਅਸ ਬਿਧਿ ਬਾਂਗਰ ਦੇਸ਼ ਕਿ ਮਾਂਹੀ' ॥੪੬॥
ਦੁਗਧ ਹਟਾਇ ਦੀਨਿ ਕਹਿ ਐਸੇ।
ਡੇਰਾ ਟਿਕਜੋ ਗੁਰੂ ਕਹੁ ਤੈਸੇ।
ਦੇਗ਼ ਬਿਸਾਲ ਨਿਤਾਪ੍ਰਤਿ ਹੋਇ।
ਆਇ ਜਾਇ ਅਚਵਹਿ ਸਭਿ ਕੋਇ ॥੪੭॥
ਦੂਰ ਦੂਰ ਤੇ ਸੰਗਤਿ ਆਵਹਿ।
ਅਨਿਕ ਅਕੋਰਨਿ ਕਹੁ ਅਰਪਾਵਹਿ।

[1]ਦੇਖ ਕੇ।

[1]ਬੱਚਾ।

[1]ਪਿਸ਼ਾਬ ਵਾਲੀ ਥਾਂ ਵਿਚ ਮਹਿਂ ਦੀ ਪੂਛ ਮੋੜਕੇ ਯਾ ਸੁਬੜ ਬਣਾਕੇ ਦੇਣੀ [ਪੰ: ਗੁਡਣਾ = ਖੁਭਾਉਣਾ]

[1]ਜ਼ੋਰ ਨਾਲ ਬੁੱਜੇ ਧਸਾਂਦੇ ਹਨ। (ਅ) ਖੋਟਾ ਜ਼ੋਰ ਦੇ ਕੇ ਦੁਖ ਦਿੰਦੇ ਹਨ। †ਇਹ ਬੇਤਰਸੀ ਦਾ ਭੈੜਾ ਤ੍ਰੀਕਾ ਹੈ ਜਿਸ ਨਾਲ ਕੱਟੇ ਕੱਟੀ ਵਿਹੂਣੀ ਮਹਿਂ ਦਾ ਦੁੱਧ ਜ਼ੋਰੀ ਚੋ ਲੈਂਦੇ ਹਨ। ਏਹ ਲੋਕ ਅਕਸਰ ਮਹੀਆਂ ਦੇ ਚੋਰ ਹੁੰਦੇ ਸਨ, ਕੱਟੇ ਕੱਟੀਆਂ ਮਾਲਕਾਂ ਦੇ ਘਰ ਰਹਿ ਜਾਣੇ, ਇਹਨਾਂ ਮਹੀਆਂ ਚੁਰਾ ਲਿਆਉਣੀਆਂ ਫੇਰ ਇਸ ਤਰ੍ਹਾਂ ਦੇ ਜ਼ੁਲਮ ਨਾਲ ਮਹੀਆਂ ਚੋ ਲੈਣੀਆਂ, ਐਸੇ ਦੁੱਧ ਨੂੰ ਗੁਰੂ ਜੀ ਨੇ ਅੰਗੀਕਾਰ ਨਹੀਂ ਕੀਤਾ।

ਬ੍ਰਿੰਦ ਸਿੱਖ ਸੇਵਾ ਕਹੁ ਕਰਿਹੀਂ।
ਅਪਨੀ ਸ਼੍ਰੇਯ ਲੇਨਿ ਹਿਤ ਧਰਿਹੀਂ
॥੪੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਧਮਧਾਨ ਆਗਵਨ ਗੁਰੂ' ਪ੍ਰਸੰਗ ਬਰਨਨੰ ਨਾਮ ਏਕਚਤਵਾਰਿੰਸਤੀ ਅੰਸੂ ॥੪੧॥

## ੪੨. [ਮੇਹੇਂ ਦੀ ਘਾਲ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:

ਰਹੇ ਗ੍ਰਾਮ ਧਮਧਾਨ ਢਿਗ,
ਨਿਤ ਅਖੇਰ ਬ੍ਰਿਤਿ ਜਾਇਂ।
ਕਰਤਿ ਨਿਹਾਲ ਅਨੇਕ ਕੇ,
ਆਵਹਿਂ ਨਰ ਸਮੁਦਾਇ ॥੧॥

ਚੌਪਈ:

ਮਾਤ ਨਾਨਕੀ ਸਾਥ ਰਹਤਿ ਹੈ।
ਸ਼੍ਰੀ ਗੁਜਰੀ ਨਿਜ ਨੁਖਾ ਸਹਿਤ ਹੈ।
ਬਹੁਤ ਦਿਵਸ ਡੇਰਾ ਤਹਿਂ ਰਹਯੋ।
ਮੰਗਲ ਨਿਤ ਅਨੰਦ ਗੁਰ ਲਹਯੋ ॥੨॥
ਨੰਦ ਲਾਲ ਸੋਹਨੇ ਕੋ ਨੰਦ।
ਗੁਰ ਗ੍ਰਿਹ ਸੇਵਾ ਲਗਯੋ ਬਿਲੰਦ।
ਮੇਹਾਂ† ਨਾਮ ਤਿਸੀ ਕੋ ਅਹੈ।

†ਜਾਪਦਾ ਹੈ ਕਵੀ ਜੀ ਨੇ ਓਥੇ ਆਪ ਫਿਰ ਕੇ ਲੋਕਾਂ ਤੋਂ ਪ੍ਰਸੰਗ ਸੁਣਕੇ ਤੇ ਸੋਧਕੇ ਲਿਖੇ ਹਨ। ਸਾਖੀ ਪੋਥੀ ਵਿਚ ਨਾਮ ਫੇਰੂ ਹੈ, ਜਿਸਨੂੰ ਸੋਧਿਆ ਹੈ।

ਸੇਵਾ ਅਧਿਕ ਸੇਵਤੋ ਰਹੈ ॥੩॥
ਤਹਿਂ ਜਲ ਹੁਤੋ ਦੂਰ ਤੇ ਲਯਾਵਨਿ।
ਸਿਰ ਧਰਿ ਢੋਵਤਿ ਚਹਿ ਮਨ ਪਾਵਨ[1]।

[1]ਪਵਿੱਤ੍ਰ ਮਨ ਵਾਲਾ।

ਭਗਤਿ ਭਾਉ ਮੈਂ ਰੰਗਯੋ ਮਨ ਕੋ।
ਨਹਿਂ ਸੁਖ ਠਾਨਤਿ ਹੈ ਕਬਿ ਤਨ ਕੋ ॥੪॥
ਪ੍ਰੇਮ ਬਿਖੈ ਸੇਵਤਿ ਸਤਿਗੁਰ ਕੋ।
ਲਾਗੀ ਲਗਨ ਇਸੀ ਬਿਧਿ ਉਰ ਕੋ।
ਕਿਸ ਕੇ ਸਾਥ ਨ ਬੋਲੈ ਕਬਿਹੂੰ।
ਜਿਤੋ ਖਰਚ ਜਲ ਆਨਹਿਂ ਸਬਿਹੂੰ ॥੫॥
ਵਾਹਿਗੁਰੂ ਸਿਮਰਨ ਉਰ ਕਰਤਾ।
ਭਾਗ ਜਗੇ ਸ਼ਰਧਾ ਗੁਰ ਧਰਤਾ।
ਖਾਨ ਪਾਨ ਕਿਛੁ ਸਹਿਜੇ ਮਿਲੇ।
ਖਾਇ ਅਲਪ ਸੇਵੈ ਗੁਰ ਭਲੇ ॥੬॥
ਭੋਜਨ ਕੇਰ ਸ੍ਵਾਦ ਨਹਿਂ ਧਰੈ।
ਮਿਲੈ ਜਥਾ ਸੋ ਖੈਬੋ ਕਰੈ।

ਗਾਗਰ ਕੋ ਸਿਰ ਪਰ ਧਰਿ ਲਜਾਵੈ।
ਦੇ ਕਰਿ ਤਿਸ ਕੋ, ਔਰ ਲਿਜਾਵੈ† ॥੭॥

†ਇਹ ਦੋ ਤੁਕਾਂ ਅਕਸਰ ਲਿਖਤੀ ਨੁਸਖਿਆਂ ਵਿਚ ਨਹੀਂ ਹਨ।

ਜਲ ਕੀ ਤੋਟ ਨ ਹੋਨੇ ਪਾਵੈ।
ਨਿਸ ਮਹਿਂ ਤਮ ਹੁਇ ਤੌ ਭਰਿ ਲਜਾਵੈ।
ਇਕ ਸੇਵਾ ਮਹਿਂ ਭਾ ਅਭਿਲਾਖੀ।
ਅਪਰ ਨਹੀਂ ਕਿਸ ਬਿਧਿ ਕੋ ਕਾਂਖੀ ॥੮॥
ਗਾਗਰ ਤੇ ਛਿਲ ਗਾ ਸਿਰ ਮਾਸ।
ਦਿਨ ਪ੍ਰਤਿ ਵਧਤਿ ਭਯੋ ਚਹੁੰਪਾਸ।
ਧਰਹਿ ਭਾਵ, ਸਿਰ ਘਾਵ ਬਿਸਾਲਾ।
ਮਖਕਾ ਕਾਟਤਿ ਹੈਂ ਸਭਿ ਕਾਲਾ ॥੯॥
ਨਹੀਂ ਘਾਵ ਕੀ ਪੀਰ ਬਿਚਾਰੈ।
ਤਿਸੀ ਰੀਤਿ ਗਾਗਰ ਸਿਰ ਧਾਰੈ।
ਜਲ ਕੀ ਤੋਟ ਹੋਨਿ ਨਹਿਂ ਦੇਈ।
ਸਭਿ ਡੇਰੇ ਇਸ਼ਨਾਨ ਕਰੇਈ ॥੧੦॥
ਬਹੁਤ ਨਰਨਿ ਕੋ ਲੰਗਰ ਹੋਵੈ।
ਤਿਸ ਹਿਤ ਬਹੁਤ ਆਨਿ ਜਲ ਢੋਵੈ।
ਸਰਬ ਪ੍ਰਕਾਰ ਚਾਹੀਯਹਿ ਪਾਨੀ।
ਬਿਨ ਆਲਸ ਜਲ ਸੇਵਾ ਠਾਨੀ ॥੧੧॥
ਕਿਤਿਕ ਦਿਵਸ ਬੀਤੇ ਇਸ ਭਾਂਤਿ।
ਪਰੇ ਕਿਰਮ ਤਹਿਂ ਕਟਿ ਕਟਿ ਖਾਤਿ।
ਕਿਸ ਕੇ ਸੰਗ ਨ ਕਬਿਹੂੰ ਕਹੈ।
ਤੂਸ਼ਨਿ ਕਰੇ ਕਸ਼ਟ ਕੋ ਸਹੈ ॥੧੨॥
ਜਲ ਢੋਵਤਿ ਸਿਰ ਚਾਂਦੀ ਪਰੀ[1]।

[1]ਖੋਪਰੀ ਦੇ ਵਿਚਕਾਰ ਲਾਗਾ ਪੈ ਗਿਆ। [ਹਿੰਦੀ: ਚਾਂਦੀ, = ਖੋਪਰੀ ਦਾ ਮੱਧਜਭਾਗ, ਟਟਰੀ। ਚਾਂਦੀ ਪੈਣਾਂ = ਲਾਗਾ ਲਗ ਜਾਣਾ]

ਨਹਿਂ ਸਰੀਰ ਕੀ ਸੁਧਿ ਕਿਮ ਕਰੀ।
ਇਕ ਸੇਵਾ ਕੇ ਤਤਪਰ ਹੋਯੋ।
ਪੂਰਬ ਕੇ ਸਮ ਹੀ ਜਲ ਢੋਯੋ ॥੧੩॥
ਕਟਿ ਕਟਿ ਕਿਰਮ ਖਾਤਿ ਹੈਂ ਮਾਸ।
ਊਪਰ ਭਾਰ ਧਰਤਿ ਹੈ ਰਾਸ।
ਈਨੂ[1] ਗਾਗਰ ਤਰੇ ਟਿਕਾਵਤਿ।

[1]ਇਨੂੰ = ਸਿਰ ਤੇ ਭਾਰ ਰੱਖਣ ਤੋਂ ਪਹਿਲਾਂ ਘਾਹੁ ਆਦਿ ਦੀ ਬਣਾਈ ਗੋਲ ਸ਼ੈ ਜੋ ਧਰੀਦੀ ਹੈ।

ਸੁ ਚੁਭਿ ਚੁਭਿ ਕਰਿ ਘਾਵ ਬਧਾਵਤਿ ॥੧੪॥
ਬਧਜੋ ਰਹੈ ਏਨੂ[2] ਸਿਰ ਨੀਤ।
ਕਬਿ ਖੋਲਹਿ ਦ੍ਰਿੜ੍ਹ ਬੰਧਨ ਹੀਤ[1]।
ਇਕ ਦਿਨ ਸਿਰ ਤੇ ਜਬਹਿ ਉਤਾਰਜੋ।
ਖੋਲ੍ਹਿ ਰਜੁ ਤੇ ਕਰ ਮਹਿਂ ਧਾਰਜੋ ॥੧੫॥
ਤਿਸ ਕੇ ਸੰਗ ਕਿਰਮ ਕੁਛ ਆਏ।
ਦਿਖਤਿ ਗਿਰੇ ਅਵਨੀ ਪਰ ਜਾਏ।
ਮੇਹੇਂ ਕੀਨਸਿ ਰਿਦੈ ਬਿਚਾਰ।
-ਗਿਰੇ ਇਹਾਂ ਮਰਿ ਹੈਂ ਬਿਨ ਬਾਰ[1] ॥੧੬॥
ਮਾਸ ਕਹਾਂ ਤੇ ਭੱਖਹਿਂ ਏਹੀ।
ਮਰਹਿਂ ਤੁਰਤ ਪੈਰ ਜੁ ਧਰਿ ਦੇਹੀ[1]।
ਇਨ ਕੇ ਜੀਵਨਿ ਕੇਰ ਉਪਾਇ।
ਮਮ ਸਿਰ ਬਿਨਾ ਨ ਜਾਨੋ ਜਾਇ ॥੧੭॥
ਦਯਾ ਧਾਰਿ ਸੋ ਲਿਯੇ ਉਠਾਇ।
ਜਹਿਂ ਤੇ ਗਿਰੇ ਦਏ ਤਹਿਂ ਪਾਇ।
ਇਸ ਥਲ ਪਾਲਨਿ ਹੁਇ ਇਨ ਕੇਰਾ।
ਭੱਖਜਨਿ ਕਰਹਿਂ ਮਾਸ ਸਿਰ ਮੇਰਾ- ॥੧੮॥
ਮਾਤ ਨਾਨਕੀ ਨੇ ਤਿਸ ਦੇਖਾ।
ਰਿਦੇ ਉਪਾਈ ਦਯਾ ਵਿਸ਼ੇਖਾ।
ਕਹਨਿ ਲਗੀ 'ਸੁਨਿ ਮੇਰੇ ਭਾਈ!
ਅਧਿਕ ਪ੍ਰੇਮ ਤੇ ਸੇਵ ਕਮਾਈ ॥੧੯॥
ਸ਼੍ਰੀ ਗੁਰ ਕੇ ਗ੍ਰਿਹ ਘਾਲੀ ਘਾਲ।
ਹੁਇ ਕੈ† ਕਸ਼ਟ ਬਿਹੀਨ ਨਿਹਾਲ[1]।
ਸਿਰ ਪਰ ਕੀਰੇ ਪਰੇ ਨ ਜਾਨੇ।
ਤਿਸੀ ਰੀਤਿ ਗੁਰ ਸੇਵਾ ਠਾਨੇ' ॥੨੦॥
ਮੇਹੇਂ ਸੁਨਿ ਕਰਿ ਕੀਨਸਿ ਬਿਨਤੀ।
'ਨਿਜ ਸਰੀਰ ਕੀ ਮੋਹਿ ਨ ਗਿਨਤੀ।
ਮੇਰੀ ਸੇਵਾ ਜੇ ਪਰਵਾਨ।

[1]ਬੰਨ੍ਹਣ ਵਾਸਤੇ।

[1]ਛੇਤੀ।

[1]ਜੇ ਕੋਈ ਪੈਰ ਰਖ ਦੇਵੇਗਾ।

[1]ਕਸ਼ਟ ਦੀ ਪਰਵਾਹ ਨਾ ਕਰਕੇ ਤੇ ਖੁਸ਼ ਹੋ ਹੋ ਕੇ ਘਾਲ ਘਾਲੀ ਹੈ। †ਪਾ:-ਹੈ।

ਇਨ ਕਿਰਮਨਿ ਕੋ ਹੁਇ ਕੱਲਜਾਨ ॥੨੧॥
ਇਨ ਕੋ ਸੰਕਟ ਹੋਇ ਨ ਜੈਸੇ।
ਕਰਨਿ ਉਪਾਇ ਮਾਤ ਜੀ! ਤੈਸੇ।'
[1] 'ਸਤਿਗੁਰ ਹੋਇਂ ਦਜਾਲ ਸੁਨਿ ਭਾਈ!
ਦੇਹਿਂ ਸਕਲ ਬਿਧਿ ਕੀ ਵਡਿਆਈ' ॥੨੨॥
ਇਮ ਸੁਨਿ ਲਗਜੋ ਸੇਵ ਕੋ ਜਾਇ।
ਜਲ ਕੀ ਗਾਗਰ ਭਰਿ ਭਰਿ ਲਜਾਇ।
ਜਬਿ ਸ਼੍ਰੀ ਤੇਗ ਬਹਾਦਰ ਚੰਦ।
ਬੈਠੇ ਮਾਤ ਨਿਕਟਿ ਸੁਖਕੰਦ ॥੨੩॥
ਇਤਨੇ ਮਹਿਂ ਮੇਹਾਂ ਤਹਿਂ ਆਯਹੁ।
ਜਲ ਗਾਗਰ ਕੋ ਸੀਸ ਉਠਾਯਹੁ।
ਦੇਖਿ ਨਾਨਕੀ ਮਾਤ ਬਖਾਨਾ।
'ਹੇ ਸੁਤ! ਇਸ ਕੀ ਸੇਵ ਮਹਾਨਾ ॥੨੪॥
ਹੇਰਿ ਕਾਲ ਮੈਂ[1] ਅਚਰਜ ਹੋਈ।
ਕਰਜੋ ਘਾਵ ਈਨੂ ਸਿਰ ਜੋਈ।
ਮੁਝ ਦੇਖਤਿ ਸੋ ਜਬਹਿ ਉਤਾਰਾ।
ਪਰੇ ਕਿਰਮ ਸਿਰ ਘਾਵ ਮਝਾਰਾ ॥੨੫॥
ਕੁਛਕ ਤਬਹਿ ਅਵਨੀ ਪਰ ਗਿਰੇ।
ਇਨ ਉਚਾਇ ਸੋ ਸਿਰ ਪਰ ਧਰੇ।
ਅਬਿ ਇਸ ਨੇ ਬਹੁ ਘਾਲੀ ਘਾਲ।
ਰਹਜੋ ਆਪ ਕੇ ਸੰਗ ਬਿਸਾਲ ॥੨੬॥
ਕਬਹੂੰ ਕਿਸ ਕੋ ਨਹੀਂ ਜਨਾਈ।
ਤੂਸ਼ਨਿ ਧਾਰੇ ਸੇਵ ਕਮਾਈ।
ਖਾਨ ਪਾਨ ਕੋ ਸ੍ਵਾਦ ਨ ਲੀਨਾ।
ਨਿਸ ਦਿਨ ਪ੍ਰੇਮ ਸੇਵ ਕੋ ਭੀਨਾ ॥੨੭॥
ਅਬਿ ਕ੍ਰਿਪਾਲ ਹ੍ਵੈ ਕਰਹੁ ਨਿਹਾਲ।
ਜੋ ਬਾਂਛਤਿ ਸੋ ਦੇਹੁ ਬਿਸਾਲ।'
ਮਾਤ ਨਾਨਕੀ ਤੇ ਸੁਨਿ ਬੈਨ।
ਕਰੁਨਾ ਭਰੇ ਰਸੀਲੇ ਨੈਨ ॥੨੮॥
ਅਵਿਲੋਕਤਿ ਸੋ ਲੀਨਿ ਬੁਲਾਇ।

[1]ਮਾਤਾ ਜੀ ਬੋਲੇ।

[1]ਮੈਂ ਕੱਲ ਵੇਖਕੇ।

ਜਾਨੀ ਸੇਵ ਮਹਾਂ ਸਫਲਾਇ।
[1]-ਪੂਰਬ ਜੁਗ ਮਹਿਂ ਜਸੋਂ ਤਪ ਘਾਲਹਿਂ।
ਅਨਿਕ ਭਾਂਤਿ ਸਹਿਂ ਕਸ਼ਟ ਬਿਸਾਲਹਿ ॥੨੯॥
ਹਿਮ ਰੁਤ ਮਹਿਂ ਬਡ ਜਲ ਤਹਿਂ ਪੈਠਹਿਂ[1]।
ਗ੍ਰੀਖਮ ਪੰਚਾਗਨਿ ਬਿਚ ਬੈਠਹਿਂ।
ਫਲ ਕੋ ਖਾਇ ਸਥੰਡਲ[1] ਜਾਇ।
ਪਦ ਊਰਧ ਕਰਿ ਨਿਜ ਲਟਕਾਈ[1] ॥੩੦॥
ਪੱਤ੍ਰ ਅਹਾਰੀ ਬ੍ਰਤ ਕੇ ਸਾਧਹਿਂ।
ਬਨ ਮਹਿਂ ਬਸਹਿਂ ਇਕੰਤ ਅਰਾਧਹਿਂ।
ਪਦਮਾਸਨ ਕਰਿ ਜੋਗ ਕਰੰਤੇ।
ਕੇਤਿਕ ਗਿਨੀਅਹਿ ਤਪ ਜੁ ਤਪੰਤੇ ॥੩੧॥
ਤਪੀਅਨਿ ਕੇ ਤਪ ਦੇਖਿ ਬਿਸਾਲਾ।
ਬ੍ਰਹਮਾਦਿਕ ਸੁਰ ਹੋਹਿਂ ਕ੍ਰਿਪਾਲਾ।
ਆਨਿ ਦੇਤਿ ਮਨ ਬਾਂਛਤਿ ਤਾਂਹੀ।
ਅਪਰ ਸਰਬ ਸੁਖ, ਕੈਵਲ ਨਾਂਹੀ[1] ॥੩੨॥
ਸੋ ਤਪ ਦੁਸ਼ਤਰ ਹੈ ਕਲਿ ਕਾਲ।
ਹੋਤਿ ਨਹੀਂ, ਹਠ ਕਰੇ ਬਿਸਾਲ[1]।
ਕਸਟ ਸਹਨਿ ਕੀ ਸ਼ਕਤਿ ਨ ਰਹੀ।
ਮ੍ਰਿਤਕ ਹੋਇ ਜੇ ਖਾਵਹਿ ਨਹੀਂ[1] ॥੩੩॥
ਕਿਮ ਕਾਨਨ ਮਹਿਂ ਹੋਵਹਿ ਬਾਸਾ।
ਬਿਨ ਕਾਨਨ ਕਸੋਂ ਹ੍ਵੈ ਤਪ ਰਾਸਾ।
ਯਾਂ ਤੇ ਸਤਿਗੁਰ ਰੀਤਿ ਚਲਾਈ।
ਸਤਿ ਸੰਗਤਿ ਸੇਵਨਿ ਅਧਿਕਾਈ ॥੩੪॥
ਦਿਢ ਹ੍ਵੈ ਕਰਿ ਜੋ ਘਾਲਹਿ ਘਾਲ।
ਸੁਖ ਦ੍ਵੈ ਲੋਕ ਲਹੈ ਸੁ ਨਿਹਾਲ।
ਜਗਤ ਪਦਾਰਥ ਕੀ ਕਸਾ ਬਾਤ।
ਮੁਕਤਿ ਹੋਇ, ਬੰਧਨ ਮਿਟ ਜਾਤਿ

[1]ਕਵਿ ਉਕਤੀ ਟੁਰੀ ਹੈ।
[1]ਪ੍ਰਵੇਸ਼ ਕਰਦੇ ਸਨ।
[1]ਥੜਾ।
[1]ਭਾਵ ਪੁੱਠਾ ਲਟਕ ਕੇ।
[1]ਪਰ) ਮੁਕਤੀ ਨਹੀਂ (ਦੇਂਦੇ)।
[1]ਭਾਵੈ ਚਾਹੇ ਕੋਈ ਕਿੰਨਾ ਵਡਾ ਹਠ ਕਰੇ।
[1]ਜੇ ਕੋਈ ਖਾਵੇ ਨਾ ਤਾਂ ਮਰ ਜਾਂਦਾ ਹੈ।

॥ ੩੫ ॥
ਐਸੀ ਵਸਤੁ ਨਹੀਂ ਜਗ ਕੋਈ।
ਗੁਰ ਸੰਗਤਿ ਤੇ ਲਹਤਿ ਨ ਜੋਈ।
ਤਪ ਕਰਿਬੇ ਤੇ ਸੇਵ ਸੁਖਾਰੀ।
ਚਿਰੰਕਾਲ ਲੌ ਤਾਪਹਿ ਭਾਰੀ ॥ ੩੬ ॥
ਸੇਵਨਿ ਅਲਪ ਦਿਨਨ ਕੋ ਜਾਨਿ[1]।
ਫਲ ਪ੍ਰਾਪਤਿ ਹ੍ਵੈ ਮਹਦ ਮਹਾਨ।
ਤਪਹਿ ਬਰਖ, ਇਕ ਦਿਨ ਕੀ ਸੇਵਾ[1]।
ਤਊ ਨ ਸਮ, ਸੁਕਚੌਂ ਕਹਿ ਏਵਾ[1]- ॥ ੩੭ ॥
ਮੇਹੇ ਕੀ ਸੇਵਾ ਕੋ ਦੇਖਿ।
ਗੁਰੂ ਪ੍ਰਸੰਨ ਭਏ ਸੁ ਵਿਸ਼ੇਖ।
ਨਿਕਟਿ ਬਿਠਾਇ ਕਹ੍ਯੋ ਭਗਵੰਤਾ ॥
'ਅਬਿ ਸੰਤਨ ਕੋ ਬਨਹੁ ਮਹੰਤਾ ॥ ੩੮ ॥
ਕੁਛਕ ਕਾਮਨਾ ਚਹਿਂ ਬਡਿਆਈ।
ਯਾਂ ਤੇ ਲੇਹੁ ਮਹੰਤੀ ਪਾਈ।
ਸਿਰ ਕੇ ਕਿਰਮ ਬਨਹਿਂ ਸਿਖ ਤੇਰੇ।
ਤੂੰ ਇਨ ਚਾਹਤਿ ਸ਼੍ਰੇਯ ਘਨੇਰੇ ॥ ੩੯ ॥
ਸੇਵਾ ਕੋ ਫਲ ਲੇਹੁ ਮਹਾਨ।
ਉਪਜਹਿ ਉਰ ਮੈਂ ਬ੍ਰਹਮ ਗਿਆਨ।'
ਇਮ ਕਹਿ ਦਯਾ ਦ੍ਰਿਸ਼ਟਿ ਕੋ ਦੇਖਾ।
ਤਤਛਿਨ ਰਿਦੈ ਪ੍ਰਕਾਸ਼ ਵਿਸ਼ੇਖ਼ਾ ॥ ੪੦ ॥
ਭਾ ਪਪੀਲਕਾ[1] ਤੇ ਬਡ ਸ਼ੇਰ।
ਰਜ ਕਨਕਾ ਤੇ ਬਨਿ ਗਾ ਮੇਰੁ।
ਹਾਥ ਜੋਰਿ ਪੁਨਿ ਬੰਦਨ ਕੀਨਸਿ।
ਮਹਾਂ ਅਮਿਤ ਗੁਰ ਮਹਿਮਾ ਚੀਨਸਿ ॥ ੪੧ ॥
ਦਖਨੀ ਬੈਲ ਹੁਤੋ ਗੁਰ ਡੇਰੇ।
ਸੁੰਦਰ ਤਨ ਪਰਮਾਨ ਬਡੇਰੇ।
ਮੇਹੇ ਕੋ ਸੋ ਬਖਸ਼ਿਸ਼ ਕੀਨਿ।
ਦੀਰਘ ਏਕ ਦਮਾਮੋ ਦੀਨਿ ॥ ੪੨ ॥
ਇਕ ਝੰਡਾ ਭਗਵੋ ਬਨਿਵਾਯੋ।

[1]ਸਤਿ ਸੰਗਤ ਦੀ) ਸੇਵਾ ਥੋੜੇ ਦਿਨਾਂ ਦਾ (ਕੰਮ) ਜਾਣੋਂ।

[1]ਤਪ ਵਰ੍ਹੇ ਦਾ ਤੇ ਸੇਵਾ ਇਕ ਦਿਨ ਦੀ।

[1]ਇਸ ਤਰ੍ਹਾਂ ਕਹਿਦਿਆਂ ਭੀ (ਮੈਂ) ਸੰਕੋਚਦਾ ਹਾਂ ਭਾਵ ਸੇਵਾ ਵੱਧ ਹੈ।

[1]ਕੀੜੀ।

ਮੇਹਾਂ ਭਾ ਮਹੰਤ ਹਰਖਾਯੋ।
ਹਤੇ ਕਸ਼ਟ ਲੇ ਦਾਨ ਮਹਾਨਾ।
ਸਤਿਗੁਰ ਪਾਰਬ੍ਰਹਮ ਕਰਿ ਜਾਨਾ ॥੪੩॥
ਬਿਚਰਤਿ ਭਯੋ ਮਹਾਂ ਮਤਿ ਧੀਰ।
ਪ੍ਰਥਮ ਕਰਜੋ ਚੇਲਾ ਲਖਮੀਰ[1]।
ਗੁਰੂ ਪਾਦਕਾ[1] ਕਰੀ ਪੁਜਾਵਨਿ।
ਗੁਰ ਮਹਿੰਮਾ ਬਡ ਕੀਨਿ ਜਨਾਵਨਿ ॥੪੪॥
ਇਸ ਪ੍ਰਕਾਰ ਕਰਿ ਕੈ ਗੁਰ ਸੇਵਾ।
ਭਾ ਮਹੰਤ ਮੇਹਾਂ, ਸੁਖ ਲੇਵਾ।
ਦੋਨਹੁ ਲੋਕਨਿ ਕੀ ਬਡਿਆਈ।
ਗੁਰ ਸੇਵਾ ਤੇ ਤਤਛਿਨ ਪਾਈ ॥੪੫॥
ਇਮ ਤਿਸ ਗ੍ਰਾਮ ਬਾਸ ਕੋ ਕਰਤੇ।
ਅਨਿਕ ਪ੍ਰਕਾਰਨਿ ਬਿਚਰਨਿ ਚਰਿਤੇ[1]।
ਕਰਹਿਂ ਅਖੇਰ, ਆਇਂ ਨਿਸ ਡੇਰੇ।
ਸੰਗਤ ਦਰਸਹਿਂ ਪਹੁੰਚਿ ਘਨੇਰੇ ॥੪੬॥
ਦਰਬ ਬਿਸਾਲ ਸੰਗਤਾਂ ਆਨੈਂ।
ਸਤਿਗੁਰ ਦੇਗ ਕਰਾਇਂ ਮਹਾਨੈ।
ਤਊ ਦਰਬ ਇਕਠੋ ਬਹੁ ਹੋਇ।
ਜਬਿ ਸਤਿਗੁਰ ਅਵਿਲੋਕਤਿ ਸੋਇ ॥੪੭॥
ਪਰਉਪਕਾਰ ਹੇਤੁ ਸੋ ਦੇਤਿ।
ਕੂਪ ਕਹੂੰ ਕਿਤ ਬਾਗ ਲਗੇਤਿ।
ਨਹਿਂ ਸਮੀਪ ਰਾਖਹਿਂ ਗੋਸਾਈਂ।
ਜਯੋਂ ਆਵਤਿ ਤਯੋਂ ਦੇਤਿ ਚਲਾਈ ॥੪੮॥

[1]ਨਾਮ ਸੀ।
[1]ਗੁਰੂ ਜੀ ਦੀਆਂ ਖੜਾਵਾਂ ਦੀ।
[1]ਚਰਿੱਤ੍ਰ ਕਰਦੇ ਫਿਰਦੇ ਹਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਮੇਹੇ ਕੋ' ਪ੍ਰਸੰਗ ਬਰਨਨੰ ਨਾਮ ਦੋਇ ਚੱਤਵਾਰਿੰਸਤੀ ਅੰਸੂ ॥੪੨॥

## ੪੩. [ਧਮਧਾਣ ਦਾ ਰਾਹਕ। ਤਿਖਾਣ ਸਿੱਖ। ਕੈਂਥਲ]

੪੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੪

ਦੋਹਰਾ:

ਸ੍ਰੀ ਸਤਿਗੁਰ ਧਮਧਾਨ ਮਹਿਂ,
ਬਾਸਰ ਬਸੇ ਬਿਸਾਲ।
ਲੰਮੇ ਦੇਸ਼ਨਿ ਸੰਗਤਾਂ,
ਦੇਸ਼ ਅਪਰ ਜੇ ਜਾਲ ॥੧॥

ਚੌਪਈ:

ਖੋਜਤਿ ਸੁਨਤਿ ਚਲਤਿ ਗਨ ਆਵੈਂ।
ਸ਼੍ਰਮਤ ਪਹੁੰਚਿ ਦਰਸ ਕੋ ਪਾਵੈਂ।
ਜਯੋਂ ਜਯੋਂ ਆਇਂ ਦੂਰ ਤੇ ਦਾਸ।
ਚਿਤ ਮਹਿਂ ਕਰਤੇ ਪ੍ਰੇਮ ਪ੍ਰਕਾਸ਼ ॥੨॥
ਤਯੋਂ ਤਯੋਂ ਬਡ ਫਲ ਕੇ ਅਧਿਕਾਰੀ।
ਹੋਇਂ ਸਿੱਖਯ ਹੰਕਾਰ ਨਿਵਾਰੀ।
ਮਨੋ ਕਾਮਨਾ ਪ੍ਰਾਪਤਿ ਹੋਇ।
ਸੁਜਸੁ ਬਖਾਨਤਿ ਆਵਤਿ ਸੋਇ ॥੩॥
ਘਨੋ ਦਰਬ ਗੁਰ ਕੇ ਢਿਗ ਹੋਵਾ।
ਅਰਪਿ ਸੰਗਤਾਂ ਦਰਸ਼ਨ ਜੋਵਾ।
ਕਰਤਿ ਰਹਯੋ ਇਕ ਰਾਹਕ ਸੇਵਾ।
ਬੈਠਹਿ ਆਇ ਨਿਕਟਿ ਗੁਰੁ ਦੇਵਾ ॥੪॥
ਕੇਤਿਕ ਦਿਨ ਬਿਤਾਇ ਸੋ ਗਏ।
ਤਯਾਰੀ ਕਰਤਿ ਕੂਚ ਕੀ ਭਏ।
ਤਬਿ ਸੋ ਰਾਹਕ ਪਾਸ ਹਕਾਰਾ।
ਹੁਤੋ ਜੁ ਦਰਬ ਦਯੋ ਤਿਸ ਸਾਰਾ† ॥੫॥

†ਤਯਾਗ ਤੇ ਉਪਕਾਰ ਬ੍ਰਿਤੀ ਕਿੰਨੀ ਵੱਡੀ ਹੈ, ਜੋ ਮਾਯਾ ਆਈ ਹੈ ਏਥੇ ਹੀ ਸਾਧ ਸੰਗਤ ਦੇ ਸੁਖ ਲਈ ਧਰਮਸਾਲ ਤੇ ਖੂਹ ਤੇ ਖਰਚ ਕਰਕੇ ਚੱਲੇ ਹਨ।

ਹੁਕਮ ਕਰਯੋ 'ਬਡ ਕੂਪ ਖਨਾਵਹੁ।
ਧਨ ਗਨ ਲਾਇ ਨੀਕ ਬਨਿਵਾਵਹੁ।
ਇਸ ਥਲ ਧਰਮਸਾਲ ਚਿਨਵਾਵਹੁ।
ਕੋ ਸਿਖ ਸਾਧ ਬਹੁਰ ਬੈਠਾਵਹੁ ॥੬॥
ਬ੍ਰਿੰਦ ਮਹੀਰੁਹ ਸਫਲ[1] ਮੰਗਾਵਹੁ।
ਧਨ ਕੋ ਖਰਚਹੁ ਬਾਗ਼ ਲਗਾਵਹੁ।
ਸ਼ਰਧਾ ਸਹਿਤ ਕਾਜ ਇਹ ਕਰੋ।

[1]ਫਲਾਂ ਵਾਲੇ ਬ੍ਰਿੱਛ।

ਰਿਦੇ ਅਪਨੇ ਲੋਭ ਨ ਧਰੋ ॥੭॥
ਅਪਰ ਸਥਲ ਜੇ ਚਹਹਿਂ ਲਗਾਯਹੁ।
ਕੁਛ ਨਹਿਂ ਬਨਹਿ ਬਾਦ[†] ਸਭਿ ਜਾਯਹੁ[1]।'
ਇਮ ਅਨਗਨ ਧਨ ਤਿਸ ਕੋ ਦੀਨਿ।
ਕੂਪ ਬਾਗ਼ ਕੀ ਆਇਸੁ ਕੀਨਿ ॥੮॥
ਮਨੋ ਕਾਮਨਾ ਸੰਗਤਿ ਲੀਨਿ।
ਨਿਜ ਨਿਜ ਸਦਨ ਪਯਾਨੋ ਕੀਨਿ।
ਕਰਯੋ ਕੂਚ ਪੁਨ ਸਤਿਗੁਰ ਡੇਰਾ।
ਚਲਯੋ ਚਹਿਤ ਚਿਤ ਪੰਥ ਬਡੇਰਾ ॥੯॥
ਪਾਛੇ ਤਿਸ ਰਾਹਕ ਕੀ ਗਾਥ।
ਅਹੈ ਤਨਕ ਸੁਨੀਯਹਿ ਹਿਤ ਸਾਥ।
ਧਨ ਕੋ ਦੇਖਿ ਲੋਭ ਹੁਇ ਆਯੋ।
ਨਹਿਂ ਚਾਹਤਿ ਕੁਛ ਕਾਜ ਬਨਾਯੋ ॥੧੦॥
ਤਊ ਗੁਰਨਿ ਤੇ ਧਾਰੇ ਤ੍ਰਾਸ।
-ਹੋਇ ਨ ਅਸ ਮਮ ਬੰਸ ਬਿਨਾਸ਼ਿ-।
ਲੋਭ ਤਰੰਗਨਿ[1] ਅਧਿਕ ਬਿਚਾਰਤਿ।
ਰਾਖ ਨ ਸਕਹਿ ਨ ਕੂਪ ਉਸਾਰਤਿ ॥੧੧॥
ਕਿਤਿਕ ਦਯੋਸ ਮਹਿਂ ਅਸ ਠਹਿਰਾਈ।
-ਖੇਤ ਹਮਾਰੇ ਜਹਿਂ ਸਮੁਦਾਈ।
ਤਹਾਂ ਕੂਪ ਕੋ ਦੇਹਿਂ ਲਗਾਇ।
ਗੁਰੂ ਬਾਕ ਨਿਸ਼ਫਲ ਨਹਿਂ ਜਾਇ ॥੧੨॥
ਲਗਹਿ ਕੂਪ ਹੁਇ ਕਾਜ ਹਮਾਰਾ।
ਕਿਤਿਕ ਮਹੀਰੁਹਿ ਲਾਇਂ ਉਦਾਰਾ।
ਮੋਹਿ ਕਾਜ, ਕੈ ਮਮ ਸੁਤ ਪੋਤੇ।
ਕਾਸ਼ਟ ਆਇ ਕਾਜ, ਢਿਗ ਹੋਤੇ- ॥੧੩॥
ਇਮ ਚਿਤ ਮਹਿਂ ਧਰਿ ਜਾਇ ਖਨਾਯੋ।
ਕਾਰਗਰਨਿ ਪਾਸ ਚਿਨਵਾਯੋ।
ਰਹਯੋ ਉਤਾਰਿ ਨ ਉਤਰਯੋ ਤਰੇ।
ਜਤਨ ਅਨੇਕ ਬਿਧਿਨਿ ਕੋ ਕਰੇ ॥੧੪॥
ਅਪਰ ਕਹਾਂ ਲਗਿ ਕਹੌਂ ਬਨਾਇ।

[1]ਸਭ ਵਜਰਥ ਜਾਵੇਗਾ। [†]ਪਾ:-ਬੇਗ।

[1]ਲੋਭ ਦੇ ਫੁਰਨੇ।

ਅਬਿ ਲੌਂ ਖਰੋ ਵਹਿਰ ਤਿਸਥਾਇ।
ਜੋ ਧਮਧਾਨ ਸਿੰਘ ਗਨ ਰਹ੍ਯੋ।
ਸਭਿ ਦੇਖਤਿ ਹਮ ਸੋਂ ਮਿਲਿ ਕਹ੍ਯੋ ॥੧੫॥
'ਹੈ ਅਬਿ ਤੀਕੁ ਖਰੋ ਛਿਤ ਬਾਹਰ।'
ਇਮ ਗੁਰ ਬਚਨ ਅਨਿਕ ਜਗ ਜ਼ਾਹਰ।
ਨਹਿਂ ਆਇਸੁ ਰਾਹਕ ਗੁਰ ਮਾਨੀ।
ਨਿਜ ਸਮਾਜ ਸਭਿ ਕੀਨਸਿ ਹਾਨੀ ॥੧੬॥
ਤਜਿ ਧਮਧਾਨ ਪੰਥ ਗੁਰ ਪਰੇ।
ਪਹੁੰਚੇ ਏਕ ਗ੍ਰਾਮ, ਭੇ ਖਰੇ।
ਸਲਿਤਾ ਸਾਰਸੁਤੀ ਤਹਿਂ ਬਹੈ।
ਹੱਦ ਕੁਰਛੇਤ੍ਰ ਕੀ ਸੋ ਅਹੈ ॥੧੭॥
ਤਿਸ ਤੀਰਥ ਕੀ ਚਹੁੰਦਿਸ਼ਿ ਮਾਂਹਿ।
ਚਾਰਹੁੰ ਜੱਛ ਰੱਛ ਕਹਿਂ ਤਾਂਹਿ[1]।
ਸੋ[1] ਪਸ਼ਚਮ ਦਿਸ਼ਿ ਕੋ ਥਿਤ ਜਾਨਹੁ।
'ਵਹਿਰ ਜੱਛ' ਤਿਸ ਨਾਮ ਪਛਾਨਹੁਂ[1] ॥੧੮॥

[1]ਚਾਰ ਜੱਛ ਰੱਖਸ਼ਾ ਕਰਦੇ ਸਨ ਉਸਦੀ।

[1]ਓਹ (ਗ੍ਰਾਮ ਤੀਰਥ ਤੋਂ।)

[1]'ਬਹਿਰ ਜੱਖ' ਉਸ (ਗ੍ਰਾਮ) ਦਾ ਨਾਮ ਪਛਾਣ ਲਓ। ਪਾਂਡਵਾਂ ਨੇ ਜੁੱਧ ਸਮੇਂ ਕੁਰਖੇਤਰ ਦੇ ਚਾਰ ਲਾਂਭੀ ਚਾਰ ਜੱਖ ਥਾਪੇ ਸਨ ਜੋ ਭਗੌੜਿਆਂ ਨੂੰ ਫੜ ਕੇ ਮੁੜ ਜੰਗ ਵਿੱਚ ਭੇਜਦੇ ਸੇ। ਉਨ੍ਹਾਂ ਵਿਚੋਂ ਇਕ ਦੇ ਨਾਮ ਦਾ ਇਹ ਪਿੰਡ ਹੁਣ ਤੱਕ ਹੈ। ਬਾਕੀ ਤ੍ਰੈ ਜੱਖ ਏਹ ਸਨ:-ਰਾਮ ਜੱਖ, ਰਤਨ ਜੱਖ, ਤਰਖੂ ਜੱਖ, [ਸਾਖੀ: ਪੋਥੀ, ਅੰਕ ੩੫]

ਸਾਰਸੁਤੀ ਕੇ ਤਟ ਪਰ ਸੋਈ।
ਬੂਝ੍ਯੋ ਤਬਹਿ 'ਇਹਾਂ ਸਿਖ ਕੋਈ?
ਹੈ ਕਿ ਨਹੀਂ ਘਰ ਜੋ ਗੁਰ ਮਾਨਹਿ?
ਜੋ ਮਤ ਅਪਨੇ ਮਹਿਂ ਸਵਧਾਨਹਿਂ[1]' ॥੧੯॥

[1]ਪਰਪੱਕ ਹੋਵੇ।

ਸੁਨ੍ਯੋਂ ਜਾਂਹਿ ਨਰ, ਤਾਂਹਿ ਬਤਾਵਾ।
'ਸਿਖ ਤਿਖਾਨ ਇਕ ਇਹਾਂ ਬਸਾਵਾ।'
ਆਗੈ ਕਰ੍ਯੋ ਕਹ੍ਯੋ ਜਿਨ ਐਸਾ[1]।

[1]ਭਾਵ ਜਿਸ ਨੇ ਐਸਾ ਕਹਿਆ ਸੀ ਕਿ ਇਕ ਤ੍ਰਖਾਨ ਦਾ ਘਰ ਹੈ ਉਹਨੂੰ ਅੱਗੇ ਕੀਤਾ ਭਾਵ ਨਾਲ ਲੀਤਾ।

ਪਹੁੰਚੇ ਤਿਸ ਘਰ ਦੇਖ੍ਯੋ ਬੈਸਾ ॥੨੦॥
ਕਰ੍ਯੋ ਤਾਂਹਿ ਸੋਂ 'ਸਤਿਗੁਰ ਆਏ।
ਉਠਿ ਬੰਦਨ ਕਰਿ ਲਿਹੁ ਫਲ ਪਾਏ।'

ਸੁਨਿ ਤਿਖਾਨ ਤਜਾਗੀ ਨਿਜ ਕਾਰਾ।
ਸਮੁਖ ਖਰੋ ਹੁਇ ਦਰਸ ਨਿਹਾਰਾ ॥੨੧॥
ਦੀਰਘ ਮੁਖ ਮੰਡਲ ਕੋ ਦੇਖਿ।
ਧਰਜੋ ਚਰਨ ਸਿਰ ਪ੍ਰੇਮ ਵਿਸ਼ੇਖ਼।
ਪਾਨ ਜੋਰਿ ਪੁਨ ਬੈਨ ਬਖਾਨਾ।
'ਪ੍ਰਭੁ ਜੀ! ਤੁਮਰੇ ਸਰਬ ਸਥਾਨਾ ॥੨੨॥
ਉਤਰਹੁ ਆਪ, ਕ੍ਰਿਪਾ ਬਹੁ† ਧਰੋ[1]।
ਨਿਜ ਸਿਖ ਜਾਨਿ ਸਫਲ ਮੁਹਿ ਕਰੋ।'
ਸੁਨਿ ਸਤਿਗੁਰ ਲਖਿ ਪ੍ਰੇਮ ਬਿਸਾਲਾ।
ਉਤਰੇ ਹਿਤ ਨਿਹਾਲ ਤਤਕਾਲਾ ॥੨੩॥
ਸਜੰਦਨ ਖਰੋ ਕੀਨਿ ਦਰ ਪਾਸ।
ਅੰਤਰ ਪ੍ਰਵਿਸ਼ੇ ਪ੍ਰਭੂ ਅਵਾਸ[1]।
ਸਰਬ ਸਮਾਜ ਦਾਸ ਚਲਿ ਆਏ।
ਸਿਵਰ ਕਰਜੋ ਸ਼੍ਰਮ ਕੋ ਬਿਨਸਾਏ ॥੨੪॥
ਚਾਵਰ ਚੂਨ ਆਦਿ ਕੋ ਲਜਾਇ।
ਦੇਗ ਕਰੀ ਸਭਿ ਤਬਿ ਤ੍ਰਿਪਤਾਇ।
ਸੁਪਤਿ ਜਥਾ ਸੁਖ ਰਾਤਿ ਬਿਤਾਈ।
ਜਾਮ ਜਾਮਨੀ ਜਾਗਿ ਗੁਸਾਈਂ ॥੨੫॥
ਦਾਸ ਉਠਾਇ ਸੌਚ ਕੋ ਠਾਨਿ।
ਗਮਨੇ ਤੀਰਥ ਕਰਨਿ ਸ਼ਨਾਨ।
ਸਾਰਸੁਤੀ ਸਲਿਤਾ ਬਹੁ ਪਾਵਨ।
ਨਿਰਮਲ ਨੀਰ ਲਗੇ ਤਬਿ ਨ੍ਹਾਵਨ ॥੨੬॥
ਕਰਿ ਮੱਜਨ ਕੌ ਪੌਂਛਿ ਸਰੀਰ।
ਪਹਿਰਤਿ ਭਏ ਸਕਲ ਬਰ ਚੀਰ।
ਬੈਠਿ ਧਜਾਨ ਕੋ ਠਾਨਿ ਮਹਾਨਾ।
ਨਿਸ਼ਚਲ ਬ੍ਰਿਤਿ ਸਰੂਪ ਮਨ ਮਾਨਾ ॥੨੭॥
ਸੂਰਜ ਉਦੈ ਭਯੋ ਅਸਮਾਨ।
ਦਿਜ ਗਨ ਆਇ ਅਸੀਸ ਬਖਾਨਿ।
ਸਭਿਹਿਨਿ ਕੋ ਧਨ ਦੀਨਸਿ ਦਾਨ।
ਲੇ ਕਰਿ ਉਰ ਹਰਖੇ ਸੁਖ ਮਾਨਿ ॥੨੮॥

[1]ਬੜੀ ਮਿਹਰ (ਧਾਰੀ =) ਕੀਤੀ ਹੈ। (ਅ) ਬੜੀ ਕ੍ਰਿਪਾ ਧਾਰ ਕਰਕੇ। †ਪਾ:-ਕਰਿ।

[1]ਘਰ ਦੇ ਅੰਦਰ।

ਕੀਰਤਿ ਕਰਤਿ ਨਿਕੇਤ ਸਿਧਾਏ।
'ਤਿਮ ਦੇਖੇ ਜਿਮ ਹਮ ਸੁਨਿ ਪਾਏ।'
ਜਥਾ ਸ਼ਕਤਿ ਤਬਿ ਸਿੱਖ ਤ੍ਰਿਖਾਨ।
ਅਰਪਨ ਕੀਨਿ ਉਪਾਇਨ ਆਨਿ
॥੨੯॥
ਜਾਨਿ ਦੀਨਿ ਸ਼ਰਧਾ ਲਖਿ ਉਰ ਕੀ।
ਖੁਸ਼ੀ ਬਿਸਾਲ ਭਈ ਸਤਿਗੁਰ ਕੀ।
ਭਯੋ ਨਿਹਾਲ ਅਨੰਦ ਕੋ ਪਾਵਾ।
ਗੁਰ ਪਗ ਪੰਕਜ ਸੀਸ ਲਗਾਵਾ ॥੩੦॥
ਇਮ ਸ਼੍ਰੀ ਤੇਗ ਬਹਾਦਰ ਧੀਰ।
ਰਹੇ ਤੀਨ ਦਿਨ ਤੀਰਥ ਤੀਰ।
ਪੁਨ ਤਜਾਰੀ ਕਰਿ ਚਹਿਤਿ ਪਯਾਨੇ।
ਤਿਸ ਤਿਖਾਨ ਸੋਂ ਬੈਨ ਬਖਾਨੇਂ ॥੩੧॥
'ਕੈਂਥਲ ਪੁਰਿ ਕੋ ਹਮ ਨੇ ਜਾਨਾ।
ਕੋ ਸਿਖ ਹੈ ਕਿ ਨਹੀਂ ਤਿਸ ਥਾਨਾ?
ਤਹਾਂ ਜਾਇ ਕਰਿ ਡੇਰਾ ਪਾਵੈਂ।
ਸੁਖ ਸੋਂ ਬਸਿ ਕਰਿ ਦਿਵਸ ਬਿਤਾਵੈਂ'
॥੩੨॥
ਸਿਖ ਕਰ ਜੋਰਿ ਬਤਾਵਨਿ ਕੀਨਿ।
'ਕੈਂਥਲ ਮਹਿਂ ਸਿਖ ਕੇ ਘਰ ਤੀਨ।
ਇਕ ਤਿਖਾਨ ਹੈ ਹਮਰੀ ਜਾਤਿ।
ਦੁਇ ਘਰ ਬਨਕਨਿ ਕੇ[1] ਬੱਖਜਾਤ'
॥੩੩॥
ਸੁਨਿ ਗੁਰ ਭਾਖਯੋ 'ਸੰਗ ਹਮਾਰੇ।
ਚਲਹੁ ਤਹਾਂ ਲਗਿ ਦੇਹੁ ਦਿਖਾਰੇ।
ਪੁਨ ਹਟਿ ਆਇ ਬਸਹੁ ਸੁਖ ਸਾਥ।'
ਇਮ ਕਹਿ ਕੀਨਿ ਪਯਾਨੋ ਨਾਥ ॥੩੪॥
ਅਸ਼ਟ ਕੋਸ ਕੋ ਮਾਰਗ 'ਕੈਂਥਲ।'
ਲਜਾਯੋ ਸਿੱਖ ਤਿਖਾਨ ਤਿਸੈ ਥਲ।
ਪ੍ਰਥਮ ਵਹਿਰ ਉਤਰੇ ਸਰ ਤੀਰ।
ਖਰੀ ਮਹੀਰੁਹ ਕੀ ਜਹਿਂ ਭੀਰ ॥੩੫॥
ਬੂਝੇ ਗੁਰੂ[1] 'ਕੌਨ ਘਰ ਚਲੋ?

[1]ਬਾਣੀਆਂ ਦੇ।

[1](ਸਿਖ ਨੇ) ਸ਼੍ਰੀ ਗੁਰੂ ਜੀ ਤੋਂ ਪੁਛਿਆ।

ਬਨਕ ਜੁਗਲ ਇਕ ਖਾਤੀ ਭਲੋ।'
ਕਰਜੋ ਹੁਕਮ 'ਜਿਸ ਕੋ ਹੁਇ ਨੇਰਾ।
ਤਿਸ ਕੇ ਕਰਹੁ ਜਾਇ ਅਬਿ ਡੇਰਾ' ॥੩੬॥
ਤਬਿ ਤਿਖਾਨ ਕੋ ਘਰ ਢਿਗ ਜਾਨਾ।
ਲਏ ਸਮਾਜ ਗਏ ਤਿਸ ਥਾਨਾ।
ਕਹਜੋ 'ਗੁਰੂ ਆਯਹੁ ਚਲਿ ਆਪ।
ਜਿਨ ਦਰਸ਼ਨ ਤੇ ਬਿਨਸਤਿ ਪਾਪ' ॥੩੭॥
ਸੁਨਿ ਕੈ ਅਨੰਦ ਧਾਰਿ ਸਿਖ ਗਯੋ।
ਵਹਿਰ ਜਾਇ ਗੁਰ ਦੇਖਤਿ ਭਯੋ।
ਕਰਿ ਬੰਦਨ ਕੋ ਘਰ ਲੇ ਆਯੋ।
ਸਾਦਰ ਡੇਰਾ ਕਹਿ ਕਰਿਵਾਯੋ ॥੩੮॥
ਜਥਾ ਸ਼ਕਤਿ ਸਿਖ ਸੇਵਾ ਕਰੀ।
ਗੁਰ ਪ੍ਰਸੰਨ ਹੁਇ ਅਪਦਾ ਹਰੀ।
ਦੋਨਹੁੰ ਸਿੱਖਨਿ ਕੇ ਘਰ ਜੋਇ।
ਸਹਿਤ ਕੁਟੰਬ ਆਇ ਕਰਿ ਸੋਇ ॥੩੯॥
ਅਰਪਿ ਉਪਾਇਨ ਬੰਦਨ ਠਾਨੀ।
ਮਨੋ ਕਾਮਨਾ ਪੁਰਵਿ ਮਹਾਨੀ।
'ਧੰਨ ਧੰਨ' ਕਹਿ ਸਦਨ ਸਿਧਾਰੇ।
'ਗੁਰ ਦਰਸੇ ਬਡਭਾਗ ਹਮਾਰੇ' ॥੪੦॥
ਕਿਤਿਕ ਦਿਵਸ ਬਸਿ ਕਰਿ ਤਿਸ ਪੁਰੀ।
ਬਹੁਰ ਚਲਨਿ ਕੀ ਮਨਸਾ ਕਰੀ।
ਜਿਸ ਤਿਖਾਨ ਘਰ ਮਹਿਂ ਤਬਿ ਬਾਸੇ।
ਅਬਿ ਗੁਰਦ੍ਵਾਰੋ ਤਹਾਂ† ਪ੍ਰਕਾਸ਼ੇ ॥੪੧॥

†ਸਾਖੀ: ਪੋ: ਵਿਚ ਲਿਖਿਆ ਹੈ ਕਿ ਸ਼ਹਿਰ ਵਾਲੇ ਸਿੱਖ ਦੇ ਘਰ ਪ੍ਰਸ਼ਾਦਿ ਛਕਣ ਗਏ, ਉਥੇ ਕਥਾ ਕੀਰਤਨ ਦਾ ਵਰ ਬੀ ਦਿੱਤਾ। ਰਹੇ ਆਕੇ ਬਾਹਰਲੇ ਟਿਕਾਣੇ। ਹੁਣ ਦੋਹੀਂ ਥਾਈਂ ਗੁਰਦੁਆਰੇ ਹਨ। ਵਿਸ਼ੇਸ਼ ਲਈ ਦੇਖੋ ਪ੍ਰਸਤਾਵਨਾ।

ਸ਼ਬਦ ਕੀਰਤਨ ਹੋਤਿ ਹਮੇਸ਼।
ਰਹੈਂ ਸਿੰਘ ਪੂਜੈਂ ਸੁ ਵਿਸ਼ੇਸ਼।
ਤਿਸ ਕੈਂਥਲਪੁਰਿ ਮਹਿਂ ਕਵਿ ਬਸੈ।
ਗੁਰ ਜਸੁ ਕਰਤਿ ਰਹਜੋ ਅਘ ਨਸੈ

॥ ੪੨ ॥
ਮਿਲਹਿਂ ਭਾਉ ਧਰਿ ਸ਼ਰਧਾ ਸਾਥ।
ਕਰਹਿਂ ਨਿਹਾਲ ਕ੍ਰਿਪਾ ਧਰਿ ਨਾਥ।
ਕਵਿ ਸੰਤੋਖ ਸਿੰਘ ਇਸ ਹੇਤੁ।
ਬਿਚਰਤਿ ਮਹਿਤਲ ਮਹਿਂ ਸੁਖ ਦੇਤਿ
॥ ੪੩ ॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਗੁਰ ਬਿਚਰਨਿ' ਪ੍ਰਸੰਗ ਬਰਨਨੰ ਨਾਮ ਤੀਨ ਚੱਤ੍ਵਾਰਿੰਸਤੀ ਅੰਸੂ ॥ ੪੩ ॥

## ੪੪. [ਬਾਰਨੇ ਦੇ ਰਾਹਕ ਤੋਂ ਤੰਬਾਕੂ ਛੁੜਾਯਾ]

੪੩<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੫

ਦੋਹਰਾ:

ਕਰਜੋ ਨਿਹਾਲ ਤਿਖਾਨ ਕੋ,
ਘਰ ਬਸਿ ਦਰਸ਼ਨ ਦੀਨਿ।
ਪੁਨ ਇੱਛਾ ਉਰ ਠਾਨਿ ਕੈ,
ਚਲਿਬੇ ਤਜਾਰੀ ਕੀਨਿ ॥੧॥

ਚੌਪਈ:

ਸ਼੍ਰੀ ਗੁਜਰੀ ਡੋਰੇ ਅਸਵਾਰੀ।
ਜਿਸ ਛਾਦਨਿ[1] ਮਖਮਲ ਜ਼ਰਕਾਰੀ[2]। — [1]ਦਾ) ਵਿਛਾੜ। [2]ਜ਼ਰੀ ਦਾ ਕੱਢਿਆ ਹੋਯਾ।
ਇਕ ਸੁੰਦਰ ਸਜੰਦਨ ਸੰਗ ਭਲੇ।
ਮਾਤ ਨਾਨਕੀ ਜਿਸ ਚਢਿ ਚਲੇ ॥੨॥
ਬ੍ਰਿਖਭ ਬਿਲੰਦ ਬਲੀ ਤਨ ਪੀਨ[1]। — [1]ਮੋਟੇ।
ਜਿਨ ਕੀ ਕਕੁਦ ਤੁੰਗ ਦੁਤਿ ਕੀਨਿ[1]। — [1]ਜਿਨ੍ਹਾਂ ਦੀ ਬੰਨ ਉੱਚੀ ਸ਼ੋਭਾ ਦੇ ਰਹੀ ਸੀ।
ਤਿਨ ਪਰ ਬਸਤ੍ਰ ਲਾਲ ਹੀ ਡਾਲੇ।
ਚਲਨਿ ਬੇਗ ਬਹੁ, ਸ਼੍ਰਿੰਗ ਬਿਸਾਲੇ ॥੩॥
ਬ੍ਰਿੰਦ ਬਿਭੂਖਨ ਕੋ ਪਹਿਰਾਏ।
ਜਬਹਿ ਚਲਤਿ ਬਡ ਸ਼ਬਦ ਉਠਾਏ।
ਅੱਗ੍ਰ ਚਲਹਿ ਰਥ ਪੰਥ ਮਝਾਰ।
ਪੁਨ ਡੋਲਾ ਲੈ ਬਲੀ ਕਹਾਰ ॥੪॥
ਬਹੁਰ ਬਹੀਰ ਸੰਗ ਜੇ ਦਾਸ।
ਕੋ ਚਾਕਰ ਕੋ ਪ੍ਰੇਮ ਪ੍ਰਕਾਸ਼[1]। — [1]ਕੋਈ ਨੌਕਰ ਤੇ ਕੋਈ ਪ੍ਰੇਮੀ ਦਾਸ।
ਚਲੇ ਜਾਹਿਂ ਗੁਰ ਕੀਰਤਿ ਕਰਿਤੇ।
ਦੇਸ਼ ਬਿਦੇਸ਼ ਵਿਸ਼ੇਸ਼ ਨਿਹਰਿਤੇ ॥੫॥
ਸ਼੍ਰੀ ਗੁਰ ਤੇਗ ਬਹਾਦਰ ਤਰੇ[1]। — [1]ਹੇਠ।
ਬਲੀ ਤੁਰੰਗ ਬੀਚ ਗੁਨ ਖਰੇ[1]। — [1]ਜਿਸ ਵਿਚ ਸੁਹਣੇ ਗੁਣ ਸਨ।
[1]ਚੰਦ੍ਰਿਕ ਚੰਦ ਮਨਿੰਦ ਬਿਲੰਦ। — [1]ਚੰਦ ਦੀ ਚਾਂਦਨੀ ਵਰਗਾ ਡਾਢੇ ਚਿੱਟੇ ਰੰਗ ਦਾ, ਤੇ ਸੁੰਦਰ ਸ਼ੋਭਾ ਵਾਲਾ।
ਸੇਤ ਬਰਨ, ਸੁੰਦਰ ਦੁਤਿਵੰਦ ॥੬॥
ਬਿਨ ਮਰਜ਼ੀ ਨਹਿਂ ਕਰੇ ਚਲਾਕੀ।
ਚਾਲ ਅਡੋਲ ਅਮੋਲਕ ਤਾਂ ਕੀ[1]। — [1]ਤਿਸ (ਘੋੜੇ) ਦੀ।
ਮੋਰ ਮਨਿੰਦੁ ਮੋਰਿ ਕਰਿ ਗ੍ਰੀਵਾ[1]। — [1]ਗਰਦਨ ਮੋੜਕੇ।
ਚਲਹਿ ਕਿ ਖਰੇ, ਪੁਸ਼ਟ[1] ਤਨ ਥੀਵਾ — [1]ਮੋਟਾ।

ਨ੍ਰਿਪਤਿ ਨਿਕਟਤਾ ਚਹਿ ਭ੍ਰਿਤ ਨਿਤ
ਜਸ ਤਸੁ ਅਕਾਲ ਚਹਿਂ ਸ਼ਰਨਿ ਸਦੈਨ[1]।

[1](ਜਿਵੇਂ) ਰਾਜੇ ਦੇ ਨੇੜੇ ਹੋਣ ਨੂੰ ਨੌਕਰ ਚਾਹੁੰਦਾ ਹੈ ਤਿਵੇਂ ਅਕਾਲ ਪੁਰਖ ਦੀ ਸ਼ਰਨ ਨੂੰ ਸਦਾ ਚਾਹੁੰਦੇ ਹਨ।

ਜਯੋਂ ਦਾਰਿੱਦ੍ਰ ਹਰਨ ਕਹੁ ਗ੍ਰਿਹਸਤੀ
ਤਯੌਂ ਹਤਿ ਮੋਹ ਚਹਿਤਿ ਚਿਤ ਚੈਨ ॥੨੬॥

ਉੱਤਮ ਜਿਨਹੁਂ ਕਾਮਨਾ ਮਨ ਮਹਿਂ
ਤਿਨ ਤਪਸਨਿ ਕੋ ਤਿਹ ਬਨ ਬਾਸ।
ਜਨਮ ਮਰਨ ਜਿਨ ਕਬਹੁਂ ਨ ਹੁਇ ਫੁਨ
ਗੇਯ ਗਜ਼ਾਨ ਅੱਗਜ਼ਾਨ ਬਿਨਾਸ਼[1]।

[1]ਅੱਗਜ਼ਾਨ ਨਾਸ਼ ਕਰਕੇ ਗਜ਼ਾਨ ਦੇ ਗਿਆਤਾ ਹੋ ਗਏ।

ਪੁੰਨ ਅਸ਼ੇਸ਼, ਲੇਸ਼ ਜਿਨ ਪਾਪ ਨ,
ਖਾਪਿ ਬਿਕਾਰਨਿ, ਥਾਪ ਪ੍ਰਕਾਸ਼[1]।

[1]ਭਾਵ ਪ੍ਰਕਾਸ਼ ਵਿਚ ਇਸਥਿਤ।

ਬੀਤਰਾਗ[1], ਬਡਭਾਗ ਸੁ ਪਾਵਨ
ਅਸ ਪੁਰਸ਼ੋਤਮ ਪਰਮ ਨਿਵਾਸ ॥੨੭॥

[1]ਜਿਨ੍ਹਾਂ ਦਾ ਰਾਗ ਦ੍ਵੈਖ ਮੁੱਕ ਗਿਆ ਹੈ।

ਤਿਨ ਕੇ ਬਡ ਮਹੰਤ ਹੁਇ ਬਾਸਹਿਂ
ਕਠਨ ਕਰਤਿ ਤਪ ਸ਼ੰਭੁ ਸਮਾਨ।
ਰੋਕਿ ਰਿਖੀਕਿ ਨੀਕ ਬਿਧਿ ਪ੍ਰਭੁ ਜੁ
ਉਰਧ ਕਰੇ ਇਕ ਪਦ ਜੁਗ ਪਾਨ[1]।

[1]ਇਕ ਪੈਰ ਦੇ ਭਾਰ ਦੋਵੇਂ ਹੱਥ ਉਚੇ ਕੀਤੇ।

ਜਿਮ ਗਿਰ ਪਰ ਤਰੁ ਸਥਿਰ ਸਿਸਰ ਰੁਤ
ਤਿਮ ਰਹਿਂ ਅਚਲ ਰਿਦਾ ਦਿੜ੍ਹ ਠਾਨਿ।
ਮਨਹੁਂ ਕਮਲ ਪਰ ਚਤੁਰ ਬਦਨ[1] ਥਿਤ,
ਤਪ ਕੋ ਤਪਹਿਂ ਮਹਿਤ ਸਵਧਾਨ ॥੨੮॥

[1]ਬ੍ਰਹਮਾ।

ਆਮਿਖ ਸ਼ੁਸ਼ਕ ਦਿਖਤਿ ਧਮਨੀ ਗਨ[1],
ਤੇਜ ਪ੍ਰਤਾਪ ਦਸੋ ਦਿਸ਼ਿ ਛਾਇ।

[1]ਮਾਸ ਸੁੱਕ ਕੇ ਸਭ ਨਾੜਾਂ ਦਿਸਦੀਆਂ ਹਨ।

ਜਿਮ ਗ੍ਰੀਖਮ ਮੱਧਜ਼ਾਨ ਭਾਨੁ ਹੁਇ
ਡਰਪਤਿ ਚਿਤ ਸਭਿ, ਸਹਿ ਨ ਸਕਾਇ[1]।

[1]ਜਿਵੇਂ ਹੁਨਾਲੇ ਦੇ ਦੁਪਹਿਰ ਦਾ ਸੂਰਜ ਹੋਵੇ ਸਭ ਦਾ ਚਿਤ (ਉਸ ਤੋਂ) ਡਰਦਾ ਹੈ, ਕੋਈ ਸਹਿ ਨਹੀਂ ਸਕਦਾ। (ਅ) (ਸਕਾਇ =) ਸੇਕ ਨਹੀਂ ਸਹਾਰ ਸਕਦਾ।

ਅਗਨੀ ਮਨਹੁਂ ਅਧੂਮ ਪ੍ਰਕਾਸ਼ਤਿ,
ਅੱਗ੍ਰੈ ਆਇ ਨ ਕੋਇ ਥਿਰਾਇ।
ਬ੍ਰਹਮ ਲੋਕ ਲੌ ਤੇਜ ਤਪਨ ਕਹੁ
ਬਿਥਰਜੋ ਜਹਿਂ ਕਹਿਂ ਦੁਸ਼ਹਿ[1] ਸੁਭਾਇ ॥੨੯॥

[1]ਅਝੁਕ ਤੋਂ ਭਾਵ ਹੈ।

ਜੀਤਜੋ ਮਨ ਹੁਇ ਧ੍ਯਾਨ ਪਰਾਇਨ
ਕਰਤਾ ਪੁਰਖ ਸਾਥ ਲਿਵਲਾਇ।
ਸਰਬ ਜੋਤਿ ਕੀ ਜੋਤਿ ਉਦੋਤਕ[1]
ਅਸ ਸਰੂਪ ਮਹਿਂ ਰਹੇ ਸਮਾਇ।
ਏਕ ਰੂਪ ਹੁਇ ਤਨ ਸੁਧਿ ਬਿਸਰੀ
ਪਾਰਬ੍ਰਹਮ ਪਰਮੇਸੁਰ ਪਾਇ।
ਬੀਤੇ ਬਰਖ ਅਸੰਖ, ਏਕ ਭੇ
ਮੂਰਤਿ ਤਪ ਕੀ ਤਨੁ ਸੁਹਾਇ[1] ॥੩੦॥

[1]ਉਦੇ ਕਰਨ ਵਾਲੇ (ਅਕਾਲ ਪੁਰਖ)।

[1]ਸਰੀਰ ਇਕ ਤਪ ਦੀ ਮੂਰਤੀ ਹੋਕੇ ਸ਼ੋਭ ਰਿਹਾ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਤਪ ਕਰਨਿ' ਪ੍ਰਸੰਗ ਬਰਨਨੰ ਨਾਮ ਏਕ ਊਨ ਪੰਚਾਸਤੀ ਅੰਸੂ ॥੪੯॥

## ੫੦. [ਬ੍ਰਹਮਾ ਵਲੋਂ ਦੇਵਤਿਆਂ ਪ੍ਰਤਿ ਪੁਰਾਤਨ ਕਥਾ]

੪੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੧

ਦੋਹਰਾ:

ਦ੍ਰਿਢ ਤਪਸਾ ਮਹਿਂ ਧ੍ਯਾਨ ਲਗਿ[1],
ਤਪ ਕੋ ਤੇਜ ਬਿਸਾਲ।
ਖਰਭਰ ਦੇਵਨ ਮਹਿਂ ਪਰ੍ਯੋ,
ਆਕੁਲ[1] ਭੇ ਤਿਸ ਕਾਲ ॥੧॥

[1]ਲਗਾਇਆ ਹੋਇਆ।

[1]ਵਿਆਕੁਲ।

ਸੈਯਾ ਛੰਦ:

[1]ਦੇਖੋ ਰਾਸ ੨ ਅੰਸੂ ੧੨ ਅੰਕ ੧੬ ਦਾ ਪ੍ਰਯਾਯ।
[2]ਇੰਦਰ।

ਅਗਨਿ ਪੁਰੋਗਮ[1] ਸਹਿਤ ਪੁਰੰਦਨ[2]
ਗਏ ਬ੍ਰਿੰਦ ਸੁਰ ਬ੍ਰਹਮਾ ਪਾਸ।
'ਕਿਸ ਨੇ ਤੇਜ ਤਿਗਮ ਤਪ[1] ਤਾਪ੍ਯੋ
ਸੁਰਗ ਲੋਕ ਲੌ ਭਯੋ ਪ੍ਰਕਾਸ਼?
ਨਹੀਂ ਸਹਾਰ ਸਕਹਿਂ ਸੁਰ ਸਾਰੇ
ਕਠਨ ਘੋਰ ਅਸ ਬਿਦਤ੍ਯੋ ਰਾਸ।
ਕਰੁਨਾ ਕਰਹੁ ਸਹਾਇਕ ਹ੍ਵੈ ਕਰਿ
ਹਮਰੇ ਸੰਸੈ ਦੇਹੁ ਬਿਨਾਸ਼' ॥੨॥

[1]ਉੱਗ੍ਰ ਤੇਜ ਵਾਲਾ ਤਪ [ਸੰਸ. ਤ੍ਰਿਗ੍ਮ]

ਕਹ੍ਯੋ ਦ੍ਰੁਹਣ[1] ਨੇ 'ਚਿੰਤਾ ਤ੍ਯਾਗਹੁ
ਕਾਲ ਸਮਾਪਤਿ ਤਪ ਕੋ ਆਇ[1]।
ਅਖਲ ਜਗਤ ਕੋ ਰੱਖ੍ਯਕ ਸ੍ਵਾਮੀ
ਸੋ ਤੁਮਰੇ ਭੀ ਹੋਹਿ ਸਹਾਇ।
ਪ੍ਰਥਮ ਅਵਤਰੇ[1] ਪ੍ਰਭੁ ਪੁਰਸ਼ੋਤਮ
ਸ਼੍ਰੀ ਨਾਨਕ ਨਿਜ ਨਾਮ ਧਰਾਇ।
ਬਰਤ੍ਯੋ ਬਿਨਾ ਕਾਲ ਕਲਿ ਭੈਰਵ[1]
ਭਰ੍ਯੋ ਨਰਕ ਪਾਪੀ ਸਮੁਦਾਇ ॥੩॥

[1]ਬ੍ਰਹਮਾ।

[1]ਤਪ ਦਾ ਸਮਾਂ ਮੁੱਕਣ ਨੂੰ ਆਇਆ ਹੈ।

[1]ਅਵਤਾਰ ਧਾਰਿਆ।

[1]ਭ੍ਯਾਨਕ ਕਲਜੁਗ ਬਿਨਾ ਸਮੇਂ ਤੋਂ ਵਰਤਿਆ ਹੈ।

ਤਿਨ ਜੀਵਨਿ ਕੋ ਨਾਮ ਅਲੰਬ ਦਿਯ
ਸਤਿਸੰਗਤਿ ਕੋ ਪੰਥ ਬਿਸਾਲ[1]।
ਤਪ ਆਦਿਕ ਮੈਂ ਲਖਿ ਅਸ਼ਕਤਿ ਨਰ
ਸ਼੍ਰੇਯ ਸੁਖੇਨ ਪਾਇਂ ਤਤਕਾਲ।
ਭੰਗ ਮੁਸ਼ਟ ਤਿਨ[†] ਬਖਸ਼ਿਸ਼ ਕੀਨਸਿ[‡]

[1]ਸ੍ਰੇਸ਼ਟ ਰਸਤਾ (ਚਲਾਯਾ ਨੇ)।

[†]ਪਾ:-ਭਾਂਗ ਪੁਸ਼ਟ ਪਰ।

[‡]ਪੰਜਾਬੀ ਮਹਾਵਰਾ ਹੈ 'ਭੰਗ ਦੇ ਭਾੜੇ ਚੀਜ਼ ਦੇਣੀ' ਭਾਵ ਹੈ ਮੁਫਤ ਦੇ ਦੇਣਾ, ਇਹੋ ਅਰਥ ਏਥੇ ਹੈ। ਕਈ ਲੋਕ ਅਰਥ ਕਰਦੇ ਹਨ ਕਿ ਭੰਗ ਦੀਆਂ ਮੁੱਠਾਂ ਲੈਕੇ ਬਦਲੇ ਵਿਚ ਰਾਜ ਦਿੱਤਾ, ਇਹ ਗ਼ਲਤ ਹੈ, ਕਿਉਂਕਿ ਕਵਿ ਜੀ ਸ਼੍ਰੀ ਗੁਰ ਨਾਨਕ ਪ੍ਰਕਾਸ਼ ਵਿੱਚ ਬਾਬਰ ਦੇ ਪ੍ਰਸੰਗ ਵਿੱਚ ਭੰਗ ਲੈਣ ਤੇ ਰਾਜ ਦੇਣ ਦਾ ਜ਼ਿਕਰ ਕੋਈ ਨਹੀਂ ਕਰ ਆਏ।

ਗਮਨੇ ਜਮਨ ਸੁ ਅਬੈ ਕੁਚਾਲ[1]।

[1]ਮੁਸਲਮਾਨ ਹੁਣ ਖੁਟਿਆਈ ਵਿਚ ਪੈ ਗਏ ਹਨ।

ਹਿੰਦੁਨਿ ਧਰਮ ਬਿਨਾਸ਼ਨ ਚਾਹਤਿ
ਮਹਾਂ ਮੰਦ ਮਤਿ ਦੁਸ਼ਟ ਕਰਾਲ ॥੪॥
ਸੀਸ ਦੇਯ ਕੂਰੋ ਤਿਨ ਕਰਿ ਕੈ
ਹਰਹਿਂ ਤੇਜ ਤਿਨ ਰਾਜ ਬਿਨਾਸਿ।
ਨੌ ਸਰੀਰ ਧਰਿ ਬਰਤੇ ਪ੍ਰਭੁ ਜੀ
ਅਬਿ ਦਸਮੇ ਕੋ ਕਰਹਿਂ ਪ੍ਰਕਾਸ਼।
ਦੇਵੀ ਦੇਵ ਦੇਹੁਰੇ ਤੀਰਥ
ਆਗਮ[1] ਨਿਗਮ ਅਪਰ ਮਤਿ ਰਾਸ[2]।

[1]ਸ਼ਾਸਤ੍ਰ। [2]ਵੇਦ ਤੇ ਹੋਰ ਮਤ ਸਾਰੇ।

ਹਿੰਦੁ ਧਰਮ ਕੇ ਰੱਖਜਕ ਹੋਵਹਿਂ
ਸ਼੍ਰੀ ਗੁਰ ਗੋਬਿੰਦ ਸਿੰਘ ਹੁਲਾਸ[1] ॥੫॥

[1]ਅਨੰਦ (ਸਰੂਪ)।

ਪਰਮ ਤੇਜਸੀ, ਪਰਮ ਸੂਰਮੇ,
ਪਰਮ ਅਮਾਨੁਖ[1] ਕਰਮ ਕਰੇਹਿਂ।

[1]ਜੋ ਮਨੁੱਖ ਦੇ ਪਾਸੋਂ ਨਾ ਹੋ ਸਕਣ, ਭਾਵ ਉੱਚੇ ਤੇ ਔਖੇ।

ਜਿਨ ਕੇਤਪ ਕੋ ਤੇਜ ਤਿਗਮ[1] ਇਹ

[1]ਉੱਗ੍ਰ ਤੇਜ ਵਾਲਾ।

ਸੋ ਅਬਿ ਧਰਹਿਂ ਜਾਇ ਨਰ ਦੇਹਿ।
ਅਖਿਲ ਜੋਤਿ ਕੀ ਜੋਤਿ ਪ੍ਰਕਾਸ਼ਕ
ਸ਼੍ਰੀ ਨਾਨਕ ਕੀ ਧਾਰਹਿ ਏਹਿ[1]।

[1]ਸਾਰੇ ਜੋਤੀਆਂ ਦੇ ਪ੍ਰਕਾਸ਼ਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਏਹ ਜੋਤ ਨੂੰ ਧਾਰਨਗੇ।

ਤੁਮ ਭੀ ਜਾਹੁ ਜਗਤ ਮੈਂ ਜਿਤ ਕਿਤ
ਮਨੁਜ ਸਰੀਰਨਿ ਕੋ ਧਰਿ ਲੇਹਿ' ॥੬॥

ਦੋਹਰਾ:

ਇੰਦ੍ਰ ਪੁਰੋਗਮ ਸੁਰ ਕਹਜੋ[1], 'ਅਸ ਤਪਸੀ ਹੈ ਕੌਨ?

[1]ਇੰਦ੍ਰ ਪ੍ਰੋਗਮ ਤੇ (ਹੋਰ) ਦੇਵਤਿਆਂ ਨੇ ਕਿਹਾ (ਬ੍ਰਹਮਾਂ ਨੂੰ)।

ਕਿਮ[1] ਤਪ ਤਾਪਜੋ, ਤਾਤ ਕਿਸ, ਕਰਮ ਕਿਯੋ ਕਜਾ ਤੌਨ? ॥੭॥

[1]ਤੇ ਕਿਸ ਇੱਛਾ ਲਈ।

ਜਿਸ ਕੀ ਅਪਨੇ ਬਦਨ ਤੇ, ਕਰਤਿ ਪ੍ਰਸ਼ੰਸਾ ਏਵ।
ਬਧਜੋ ਬਿਸਾਲ ਪ੍ਰਤਾਪ ਜਗ, ਕਿਮ ਪ੍ਰਗਟਹਿ ਤਪਸੇਵ[1]?' ॥੮॥

[1]ਤਪੱਸ੍ਰੀ।

ਸ੍ਵੈਯਾ ਛੰਦ:

ਕਹਤਿ ਭਯੋ ਕਮਲਾਸਨ ਤਿਨ ਕਹੁ
'ਸੁਨਹੁ ਸੁਰਹੁ! ਅੱਖਜਾਨ[1] ਮਹਾਨ।

[1]ਕਥਾ।

ਚਿਰੰਕਾਲ ਕੋ ਅਹੈ ਪੁਰਾਤਨ[1]

[1]ਚਿਰ ਸਮੇਂ ਦੀ ਪੁਰਾਣੀ ਕਥਾ ਹੈ।

ਜਬਿ ਸਤਿਜੁਗ ਕੋ ਸਮਯ ਸੁਜਾਨ।

ਦਾਨਵ ਦੈਤ ਬਿਲੰਦ ਬਲੀ ਗਨ
ਤੀਨ ਲੋਕ ਜੀਤੇ ਸਭਿ ਥਾਨ।
ਦੁਸ਼ਟ ਬਿਸਾਲ ਅਨਿਸ਼ਟੈ[1] ਠਾਨਤਿ,
ਤੁਮਹਿ ਨਿਕਾਸਜੋ ਮੁਖ ਕਰਿ ਹਾਨਿ ॥੯॥

[1]ਉਪੱਦ੍ਰਵ।

ਨਿਕਟਿ ਭਗਵਤੀ ਤਬਿ ਤੁਮ ਗਮਨੇ
ਅਨਿਕ ਭਾਂਤਿ ਕੀ ਸਤੁਤਿ ਸੁਨਾਇ।
ਦੁਰਗਾ ਭਈ ਪ੍ਰਸੀਦਤ ਹਿਤ ਕਰਿ
ਅਪਨਿ ਸਰੀਰ ਕੀਨਿ ਬਿਦਤਾਇ।
ਦੀਨਸਿ ਦਰਸ਼ਨ ਧਰਮ ਗੋਪਤਾ[1]
ਤੁਮ ਕੋ ਦੀਨ ਦੇਖਿ ਬਿਕੁਲਾਇ।
ਦੁਰਨਿਰੀਛਨਾ[1] ਪੂਛਨ ਕੀਨੇ,
ਦੁਖ ਦੈਤਨਿ ਕੋ[1] ਕਹਜੋ ਬੁਝਾਇ ॥੧੦॥

[1]ਧਰਮ ਦੀ ਰੱਖਜ਼ਕ ਨੇ।

[1]ਭਾਵ ਦੇਵੀ ਨੇ [ਸੰਸ. ਚੁਰਨਿਰੀਕਸ਼ਣ = ਜਿਸ ਦਾ ਦੇਖਣਾ ਕਠਨ ਹੋਵੇ]

[1]ਤੁਸਾਂ) ਦੈਂਤ ਦੇ ਦਿੱਤੇ ਦੁੱਖ ਨੂੰ।

ਸੁਨਿ ਕੈ ਪ੍ਰਨ ਕੋ ਕੀਨਿ ਅੰਬਕਾ[1]
-ਸ਼ੱਤ੍ਰ ਤੁਮਾਰੇ ਹਤੋਂ ਰਿਸਾਇ।
ਯੱਗ ਭਾਗ ਅਰੁ ਸਦਨ ਸੁਰਗ ਕੋ
ਬਹੁਰ ਦੇਉਂ ਤੁਮ ਕੋ ਹਰਖਾਇ-।
ਕ੍ਰੁੱਧਤਿ ਭਈ ਜੁੱਧ ਕਉ ਉੱਧਤਿ[1]
ਆਯੁਧ ਸੱਧ[1] ਬਿਰੋਧ ਬਧਾਇ[2]।
ਹਤੇ ਦੈਤ ਧਰਨੀ ਤਲ ਛਾਯੋ
ਸੰਘਰ ਮਹਿਂ ਘਮਸਾਨ ਬਨਾਇ ॥੧੧॥

[1]ਦੇਵੀ ਨੇ।

[1]ਉੱਗ੍ਰ ਹੋਈ, ਤਯਾਰ ਬਰਤਿਆਰ ਹੋਈ [ਸੰਸ. ਉਦਧਤ]

[1]ਠੀਕ ਕਰਕੇ। [2]ਬਿਰੋਧ ਵਧਾਕੇ।

ਰਕਤਬੀਜ[1] ਸੋਂ, ਰਣ ਪੁਨ ਕੀਨਸਿ
ਆਯੁਧ ਲਗੇ ਰਕਤ ਧਰ ਪਾਤ[1]।
ਭਏ ਸੈਂਕਰੈ ਦੈਤ ਸਹੱਸ੍ਰੈ
ਅਯੁਤ ਲੱਛ ਕੋਟੈਂ ਇਕ ਜਾਤਿ[1]।
ਹਤੇ ਬਹੁਰ ਉਪਜੇ ਪੁਨ ਤੈਸੇ
ਜਿਨ ਕੀ ਸੰਖਜਾ ਗਨੀ ਨ ਜਾਤਿ।
ਚਿਰੰਕਾਲ ਲੌ ਰਹੀ ਘਾਲ ਕਰਿ
ਸ਼੍ਰਮਤਿ ਭਈ ਕੁਛ ਤਬਿ ਜਗ ਮਾਤ ॥੧੨॥

[1]ਦੈਂਤ ਦਾ ਨਾਮ।

[1]ਧਰਤੀ ਤੇ ਰਕਤ ਡਿੱਗੀ।

[1]ਦਸ ਹਜ਼ਾਰ ਤੋਂ ਲੱਖ ਤੇ ਕ੍ਰੋੜਾਂ ਇਕ ਜਾਤ ਦੇ।

ਦੋਹਰਾ:

[1]ਨੱਵੇ ਪਦਮ ੯੦੦੦੦੦੦੦੦੦੦੦੦੦੦੦੦੦।

ਸੰਖ਼ਯਾ ਨੌ ਕੇ ਅੰਕ, ਪਰ ਖੋੜਸ ਸ਼ੂਨ ਲਗਾਇ[1]।
ਇਤੇ ਦੈਤ ਦੇਵੀ ਹਤੇ, ਗਿਨੇ ਰਿਖਿਨਿ ਸਮੁਦਾਇ[1] ॥੧੩॥

[1]ਭਾਵ ਪੁਰਾਣਾਂ ਵਿਚ ਲਿਖੇ ਹਨ।

ਬਿੰਧਯਾਚਲ ਪਰ ਥਿਤ ਭਈ, ਜਗਤ ਈਸ਼ੁਰੀ ਜੋਇ।
ਬਿੰਧਯਾਚਲ ਸੁ ਨਿਵਾਸਨੀ, ਯਾਂ ਤੇ ਕਹਿ ਸਭਿ ਕੋਇ ॥੧੪॥

ਸ੍ਵੈਯਾ ਛੰਦ:
ਹੋਇ ਸੁ ਲੋਪ ਧਾਰਿ ਲਘੁ ਮੂਰਤਿ
ਬਿੰਧਯਾਚਲ ਪਰ ਕੀਨਿ ਨਿਵਾਸ।
ਉੱਗ੍ਰ ਮਹਾਂ ਤਪ ਤਪਨੇ ਲਾਗੀ
-ਪੁਨ ਦੈਤਨ ਕੁਲ ਕਰੌਂ ਬਿਨਾਸ-।
ਇਤ ਉਤ ਦੁਸ਼ਟ ਲਗੇ ਤਬਿ ਖੋਜਨਿ
ਕਾਨਨ ਬਡੇ ਪਹਾਰ ਅਵਾਸ[1]।
ਸਰਿਤਾ ਸਰੁਵਰ[1] ਦਰੀ[2] ਕੰਦਰਾ ਜਹਿਂ
ਕਹਿਂ ਫਿਰਹਿਂ ਰਿਸੇ ਬਲ ਰਾਸ† ॥੧੫॥

[1]ਪਹਾੜਾਂ ਰੂਪ ਅਸਥਾਨਾਂ ਵਿਚ।
[1]ਸਰੋਵਰ। [2]ਖੱਡਾਂ।
†ਪਾ:-ਜਹਾਂ ਕਹਾਂ ਫਿਰ ਸੋ ਬਲਰਾਸ।

ਬੇਲ ਸੁਬੇਲ[1] ਦੈਤ ਦੁਇ† ਦੀਰਘ
ਲਿਯੇ ਸੰਗ ਸੈਨਾ ਸਮੁਦਾਇ।
ਰਿਦੈ ਸੁੱਧ ਇਕ ਤਪਸੀ ਦੇਖਯੋ
ਚਿਰੰਕਾਲ ਕੋ ਤਪ ਗਾਨ ਤਾਇ।
ਬ੍ਰਹਮ ਬਿੱਦਯਾ ਮਹਿਂ ਨਿਸਠਿਤ[1] ਨਿਤ ਪ੍ਰਤਿ
ਸੂਰਜ ਅਗਨੀ ਕੇ ਸਮ ਤਾਇ[1]।
ਬੈਠਯੋ ਆਸ਼੍ਰਮ ਨਿਜ ਤਪ ਮਹਿਂ ਥਿਤ
ਏਕਾਕੀ ਮਨ ਸ਼ਾਂਤਿ ਸੁਹਾਇ ॥੧੬॥

[1]ਨਾਮ ਦੋ ਦੈਂਤਾਂ ਦਾ। †ਪਾ:-ਹੁਇ।
[1]ਇਸਥਿਤ।
[1]ਤੇਜ ਸੀ। (ਉਸਦਾ)।

ਅਸੁਰਨ ਕੀਨਿ ਬਿਲੋਕਨਿ ਪੂਛਯੋ
-ਅਹੋ ਤਾਪਸੀ! ਹਮਹਿਂ ਬਤਾਇ।
ਇਕ ਇਸਤ੍ਰੀ ਸਭਿ ਅੰਗ ਮਨੋਹਰ
ਰਣ ਕਰਤੀ ਅਬਿ ਗਈ ਪਲਾਇ।
ਦ੍ਰਿਸ਼ਟਿ ਸੁ ਗੋਚਰ ਰਹੀ ਨ ਹਮਰੇ
ਤਿਸ ਹਿਤ ਖੋਜੇ ਸਕਲ ਸੁ ਥਾਇਂ।

ਭਯੋ ਮਹਾਂ ਅਚਰਜ ਨਹਿਂ ਜਾਨੀ
ਦੈਤ ਹਤੇ ਜੋਧਾ ਸਮੁਦਾਇ- ॥੧੭॥
ਸੁਨਿ ਤਪਸੀ ਰਿਸ ਕਰਿ ਕੈ ਬੋਲੵੋ
-ਰੇ ਮੂਢਹੁ ਦੁਰਮਤਿ ਉਰਧਾਰਿ।
ਕਹਾ ਬਕਬਾਦ ਕਰਤਿ ਅਨਜਾਨਹੁ[1] — [1]ਅਣਜਾਣੋ।
ਸੋ ਸ਼ਕਤੀ ਹੈ ਪਰਮ ਉਦਾਰ।
ਜਹਾਂ ਕਹਾਂ ਪਰਿ ਪੂਰਨ ਪਾਵਨ
ਸਿਮਰਹਿ ਸ਼ਰਧਾ ਕਰੇ ਨਿਹਾਰ[1]। — [1]ਜੋ ਸ਼ਰਧਾ ਨਾਲ ਸਿਮਰਦਾ ਹੈ ਉਸ ਨੂੰ ਨਿਹਾਲ ਕਰਦੀ ਹੈ। (ਅ) ਦਰਸ਼ਨ ਕਰਦਾ ਹੈ।
ਜਬਿ ਬਿਦਤਹਿਗੀ ਰੂਪ ਭਯਾਨਕ
ਤਬਿ ਤੁਮ ਗਨ ਕੋ ਕਰਹਿ ਸੰਘਾਰ-
॥੧੮॥
ਸੁਨਿ ਉਨਮੱਤ ਦੈਤ ਉਰ ਕ੍ਰੋਪੇ
ਮਾਰਿ ਮਾਰਿ ਸਨਮੁਖ ਰਿਖਿ ਧਾਇ।
ਤਬਹਿ ਤਪੋਧਨ ਰਿਦੈ ਬਿਚਾਰੵੋ
-ਇਨ ਸੋਂ ਹਮ ਕਹਾ ਕਰਹਿਂ ਰਿਸਾਇ।
ਬ੍ਰਹਮ ਪਰਾਇਣ ਬ੍ਰਹਮਣ ਤਨ ਹੈ
ਧਰਮ ਨ ਹਮਰੋ ਜੁੱਧ ਮਚਾਇ।
ਤੈਸੇ ਸਿਸ[1] ਹੈਂ ਇਸੀ ਧਰਮ ਮਹਿਂ — [1]ਮੇਰੇ) ਚੇਲੇ।
ਮੋਹਿ ਸਮਾਨ ਸ਼ਾਂਤਿ ਚਿਤ ਲਾਇ ॥੧੯॥
ਕੌਨ ਉਪਾਇ ਕਰਹਿਂ ਅਬਿ ਇਨ ਸੋਂ
ਕ੍ਰਿਤ ਅਪਰਾਧ[1] ਉਚਿਤ ਹੈ ਦੰਡ-। — [1]ਅਪਰਾਧ ਕਰਨ ਵਾਲੇ। (ਅ) ਅਪ੍ਰਾਧ ਵਾਲੀ ਕਰਤੂਤ।
ਇਮ ਨਿਸ਼ਚੈ ਕਰ ਮੁਨਿ ਬਰ ਰਿਸ ਧਰਿ
ਨਿਜ ਦਰਸ਼ਨ ਅਤਿ ਕਿਯੋ ਪ੍ਰਚੰਡ[1]। — [1]ਤੇਜ ਵਾਲਾ।
ਲਾਖਨਿ ਬਰਖਨਿ ਕੋ ਤਪਭੀਖਨ[1] — [1]ਭਯਾਨਕ ਤਪ।
ਸਿਮਰਨਿ[1] ਤੀਖਨ ਕਰਿ ਬਰਬੰਡ[2]। — [1]ਸਿਮਰ ਕਰਕੇ। [2]ਬਲਵਾਨ ਤੇਜ ਸਰੂਪ ਕੀਤਾ।
ਕਰਤਾ ਪੁਰਖ ਧਜਾਨ ਕਹੁ ਧਰਿ ਕੈ
ਜਿਸ ਕੋ ਓਜ ਤੇਜ ਅਨਖੰਡ[1] ॥੨੦॥ — [1]ਅਖੰਡ।
ਓਅੰ ਤੇ ਹੁੰਕਾਰਾ ਕੀਨਸਿ[1] — [1]ਓਸ ਤਪੱਸ੍ਵੀ ਨੇ) ਓਅੰ ਕਹਿ ਕੇ ਹੁੰਗਾਰਾ ਭਰਿਆ।
ਸਿੰਘਖਾਲ ਕੋ ਕਰ ਮਹਿਂ ਧਾਰਿ[1]। — [1]ਸ਼ੇਰ ਦੀ ਖੱਲ ਹੱਥ ਵਿਚ ਲਈ।
ਕਰਿ ਲਘੁਤਾ[1] ਝਟਕਾਇਤ ਝਾਰੵੋ — [1]ਸ਼ੀਘ੍ਰਤਾ ਕਰਕੇ।
ਝਿਝਕਨ ਝਾਰਨ ਜੁਝੇ ਜੁਝਾਰ[1]। — [1]ਸ਼ੀਘ੍ਰਤਾ ਕਰਕੇ (ਖੱਲ) ਝਟਕਾ ਕੇ ਝਾੜੀ ਤਾਂ ਲੜਨ ਵਿਚ ਸਾਰੇ ਸੂਰਮਿਆਂ ਨੂੰ ਝਿਜਕਾ ਦੇਣ ਵਾਲਾ, ਅਤੇ...

[ਝਾਰਨ = ਸਾਰੇ। ਜੁਝੇ = ਲੜਨ ਵਿਚ। ਜੁਝਾਰ = ਸੂਰਮਿਆਂ ਨੂੰ। ਝਿਝਕਿਨ = ਝਿਝਕਾ ਦੇਣ ਵਾਲਾ]

ਦੁਰਨਿਰੀਛ ਅਤਿ ਪੁੰਜ ਤੇਜ ਕੋ
ਨਿਸਕਯੋ ਤਿਸ ਤੇ ਪੁਰਖ ਉਦਾਰ[1]। — [1]ਕਠਨ ਹੈ ਜਿਸ ਦੀ ਦ੍ਰਿਸ਼ਟੀ, ਤੇਜ ਦਾ ਪੁੰਜ ਉਦਾਰ ਪੁਰਖ ਨਿਕਲਿਆ।
ਆਯੁਤ ਉਰ[1] ਦੀਰਘ ਜੁਗ ਬਾਹੂ, — [1]ਚੌੜੀ ਛਾਤੀ।
ਕੰਧ ਉਤੰਗ[1], ਮਹਾਂ ਬਰਿਯਾਰ[2] ॥੨੧॥ — [1]ਉੱਚੇ ਮੋਢੇ। [2]ਮਹਾਨ ਬਲ ਵਾਲਾ।
ਲਾਲ ਬਿਲੋਚਨ ਭਰੇ ਛੋਭ ਸੋਂ
ਧਨੁਖ ਬਾਨ ਕਰ ਤਰਕਸ਼ ਦੋਇ।
ਹਾਟਕ ਮੁਸ਼ਟ[1] ਖੜਗ ਖਰ[†] ਨਿਰਮਲ — [1]ਸੋਨੇ ਦੀ ਮੁੱਠ ਵਾਲੀ। [†]ਪਾ:-ਖਗ।
ਆਗੇ ਦੈਤਨਿ ਰਹਯੋ ਖਰੋਇ।
ਲਗੇ ਪ੍ਰਹਾਰ ਕਰਨਿ ਗਨ ਆਯੁਧ
ਬਖਤਰਪੋਸ਼ ਬਿਲੋਕਯੋ ਸੋਇ[1]। — [1]ਸੰਜੋਅ ਪਹਿਨੀ ਵਾਲਾ ਦੇਖਿਆ ਉਹ (ਪੁਰਖ)।
ਇਤ ਤੇ ਤਜੇ ਪੁਰਖ ਸਰ ਤੀਖਨ,
ਗਨ ਸ਼ੱਤ੍ਰਨਿ ਕੋ ਤਨੁ ਪਰੋਇ ॥੨੨॥
ਤੁਮਲ ਮਚਯੋ ਸੰਗ੍ਰਾਮ[1] ਅਨਿਕ ਬਿਧਿ — [1]ਸੰਗ੍ਰਾਮ ਦਾ ਸ਼ੋਰ ਮਚਿਆ।
ਤੀਰਨ ਲੀਨਿ ਦਸੋ ਦਿਸ਼ਿ ਛਾਇ।
ਗਜਾਰੋਹ[1] ਭਟ ਰਥੀ ਕ੍ਰੋਧ ਕਰਿ — [1]ਹਾਥੀਆਂ ਤੇ ਚੜ੍ਹੇ ਸੂਰਮੇ।
ਹਯਾਰੋਹ[1] ਆਏ ਗਨ ਧਾਇ। — [1]ਘੋੜਿਆਂ ਤੇ ਚੜ੍ਹਕੇ।
ਅਨਿਕ ਭਾਂਤਿ ਕੇ ਸ਼ਸਤ੍ਰ ਉਠਾਏ
ਮੁਗਦਰ ਮੂਸਲ[1] ਬਲ ਸਮੁਦਾਇ। — [1]ਮੂਹਲੇ।
ਤੋਮਰ, ਖੜਗ, ਤ੍ਰਿਸ਼ੂਲ ਹੂਲ ਖਰ
ਭਾਲੇ ਧੋਪੈਂ[1], ਗੁਰਜ ਉਠਾਇ ॥੨੩॥ — [1]ਹਿਲਾਕੇ ਤਿੱਖੇ ਭਾਲੇ।
ਸਾਰ ਸ਼ਕਤਿ[1], ਬਡ ਕਠਨ ਕੁਦੰਡੈ[2], — [1]ਲੋਹੇ ਦੀ ਬਰਛੀ। [2]ਧਨੁਖ।
ਖਪਰੇ ਬਾਣ, ਜਮਧਰਾ ਧਾਰਿ[1]। — [1]ਜਮਧਰਾਂ ਨੂੰ ਧਾਰ ਕੇ।
ਧਾਰ ਜਿਨਹੁ ਕੀ ਤੀਖਨ ਭੀਖਨ
ਚਮਕਤਿ ਲੋਹ ਡਸਨਿ ਸਮ ਮਾਰ[1]। — [1]ਸੱਪ ਵਾਂਗ ਡਸਦੇ ਹਨ।
ਮਾਰਿ ਮਾਰਿ ਕਹਿ ਆਨਿ ਪਰੇ ਬਹੁ
ਆਯੁਧ ਜੁੱਧ ਮਝਾਰ ਪ੍ਰਹਾਰ[†]। — [†]ਪਾ:-ਪ੍ਰਕਾਰ।
ਹਾਰ ਨ ਹੋਤਿ ਸੁਰਹੁ ਤੇ ਕਬਹੂੰ[1] — [1]ਜਿਨ੍ਹਾਂ ਦੈਂਤਾਂ ਨੂੰ) ਕਦੇ ਦੇਵਤਿਆਂ ਤੋਂ ਹਾਰ ਨਹੀਂ ਸੀ ਹੁੰਦੀ।
ਸੇ ਜੋਧਾ ਅਰ ਪਰੇ[1] ਅਸਾਰ[2] ॥੨੪॥ — [1]ਅੜ ਪਏ। [2]ਬਹੁਤੇ।
ਸ਼ਲਭ ਦਲਨ[1] ਸੇ ਚਲੇ ਤੀਰ ਗਨ — [1]ਟਿੱਡੀ ਦਲ ਵਾਂਗ।

ਦੁਹਿ ਦਿਸ਼ਿ ਤੇ ਛਾਦਯੋ ਅਸਮਾਨ।
ਉਤ ਅਨੇਕ ਇਤ ਏਕ ਰਹਯੋ ਰੁਪ
ਰਾਖਸ਼ ਹਤੇ ਬੇਧਿ ਕਰਿ ਬਾਨ[1]। — [1]ਬਾਨਾਂ ਨਾਲ ਵਿੰਨ੍ਹ ਕਰਕੇ।
ਲੱਛ ਹੋਇ ਸੋ ਰੱਛ ਨ ਹੋਵੈ[1] — [1]ਜੋ (ਸੂਰਮੇ) ਨਿਸ਼ਾਨਾ ਹੁੰਦੇ ਹਨ ਭਾਵ ਜਿਨ੍ਹਾਂ ਤੇ ਨਿਸ਼ਾਨਾ ਵਜਦਾ ਹੈ ਉਹਨਾਂ ਦੀ ਰੱਖਯਾ ਨਹੀਂ ਹੁੰਦੀ ਭਾਵ ਬਚ ਨਹੀਂ ਸਕਦੇ।
ਊਂਧੇ ਸਮੁਖ ਪਰਹਿਂ ਤਜਿ ਪ੍ਰਾਨ।
ਆਯੁਧ[1] ਆਵਤਿ ਪੰਥ ਬਿਦਾਰੇ — [1](ਦੈਂਤਾਂ ਦੇ) ਸ਼ਸਤ੍ਰ।
ਖੰਡ ਖੰਡ ਧਰ[1] ਗਿਰੇ ਮਹਾਨ ॥੨੫॥ — [1]ਧਰਤੀ ਤੇ।
ਅਨੁਜ ਸੁਬੇਲ ਬੇਲ ਕੋ ਰਿਸ ਧਰਿ
ਭਿਰਯੋ ਆਇ ਮਾਰੇ ਖਰ ਤੀਰ।
ਤਬਿ ਤਪਸੀ ਸੁਤ ਬੀਧਨ ਹੋਵਾ
ਨਿਕਸਿ ਸ਼੍ਰੋਣ ਭਾ ਅਰੁਣ ਸ਼ਰੀਰ[1]। — [1]ਸ਼ਰੀਰ ਲਾਲ ਹੋ ਗਿਆ।
ਅੰਗ ਬਿਲੋਕਿ ਆਪਨੇ ਹਸ ਕਰਿ
ਧਨੁ ਸਰ ਧਰਿ ਕੈ ਧੀਰ ਗੰਭੀਰ।
ਸ਼ੱਤ੍ਰ ਚਾਪ ਕੋ ਇਕ ਤੇ[1] ਕਾਟਯੋ, — [1]ਸ਼ੱਤ੍ਰ ਦਾ ਧਨੁਖ ਇਕ ਤੀਰ ਨਾਲ।
ਚਾਰਨ ਤੇ ਤੁਰੰਗ[1] ਬਰ ਬੀਰ ॥੨੬॥ — [1]ਤੇ ਚਾਰ (ਹੋਰ ਬਾਣਾਂ) ਨਾਲ ਘੋੜੇ (ਮਾਰੇ)।
ਗਰੁੱਵੀ ਗੁਰਜ ਗਹੀ ਤਬਿ ਰਾਖਸ਼
ਦੁਤੀ ਹਾਥ ਮੈਂ ਸਿਪਰ ਸੰਭਾਰਿ।
ਜਾਇ ਪ੍ਰਹਾਰੀ ਤਪਸੀ ਸੁਤ ਕੇ
ਸ਼ੱਤ੍ਰ ਕੇ ਸਹਿ ਦੁਸਹਿ[1] ਪ੍ਰਹਾਰ। — [1]ਕਠਨ।
ਖੈਂਚਿ ਖੜਗ ਖਰ ਝਾਰਯੋ ਬਲ ਤੇ
ਕੁੰਡਲ ਜੁਤਿ[1] ਸਿਰ ਦੀਨਿ ਉਤਾਰਿ। — [1]ਵਾਲਿਆਂ ਯਾ ਮੁੰਦ੍ਰਾਂ ਸਮੇਤ।
ਅਸੁਰ ਸ਼ਜਾਮ ਤਨ ਗਿਰਯੋ ਪ੍ਰਥੀ ਤਲ
ਬੱਜ੍ਰ ਪਾਤ ਜਿਮ ਸ਼੍ਰਿੰਗ ਪਹਾਰ[1] ॥੨੭॥ — [1]ਬੱਜ੍ਰ ਦੇ ਆ ਪੈਣ ਵਾਂਙੂ ਪਹਾੜ ਦੀ ਚੋਟੀ ਵਾਂਗ ਡਿੱਗੇ।
ਹਤਯੋ ਸੁਬੇਲ ਬਿਲੋਕਿ ਬੇਲ ਨੇ
ਬੋਲਯੋ ਬਲੀ ਬੀਰ ਬਡ ਬਾਹੁ।
-ਖਰੋ ਹੋਹੁ ਤਵ ਜਾਨਿ ਨ ਦੈਹੋਂ-
ਇਮ ਕਹਿ ਚਮੂੰ ਲੀਨਿ ਰਣਮਾਂਹੁ।
ਘੋਰ ਕਰਯੋ ਸੰਗ੍ਰਾਮ ਰਾਖਸ਼ਨਿ
ਏਕ ਬਾਰ ਹੀ ਸ਼ਸਤ੍ਰ ਪ੍ਰਵਾਹ[1]। — [1]ਸ਼ਸਤ੍ਰ ਭਲੀ ਤਰ੍ਹਾਂ ਚਲਾਏ।
ਭੀਖਨ ਭੇਖ ਭੂਰ ਭਭਕੰਤੇ,

ਪਰੇ ਉਮਡਿ ਭਟ ਰਣ ਕਰਿ ਚਾਹੁ
॥੨੮॥
ਰਿਖਿ ਨੰਦਨ ਗਨ ਕਰੇ ਨਿਕੰਦਨ
ਬ੍ਰਿੰਦ ਪ੍ਰਹਾਰ ਸ਼ਰੀਰ ਸਹਾਰਿ[1]। [1]ਬਹੁਤੇ ਵਾਰ ਸਰੀਰ ਤੇ ਸਹਾਰ ਕੇ।
ਕਰਿ ਲਾਘਵਤਾ ਸ਼ਸਤ੍ਰ ਬ੍ਰਖਾਏ
ਨਿਜ ਪਿਤ ਕੋ ਤਪ ਰਿਦੇ ਸੰਭਾਰਿ।
ਤੀਖਨ ਤੀਰ ਤਰਾਤਰ[1] ਛੋਰਤਿ [1]ਬਹੁਤੇ, (ਅ) ਤਾੜ ਤਾੜ ਕਰਕੇ।
ਫੋਰਤਿ ਉਰ ਫਿਰ ਕਰਿ ਦਿਸ਼ਿ ਚਾਰ।
ਜਿਮ ਖਾਤੀ[1] ਬਨ ਗਨ ਕੋ ਕਾਟਤਿ [1]ਤਰਖਾਣ।
ਤਿਮ ਏਕਾਕੀ ਕਰਤਿ ਪ੍ਰਹਾਰ ॥੨੯॥
ਜਿਤਿਕ ਹਤੇ ਕਿਤ ਭਜੇ ਤ੍ਰਾਸ ਧਰਿ
ਕਰਜੋ ਬੇਲ ਨੇ ਕ੍ਰੋਧ ਮਹਾਨ।
ਸੈਲ ਸ਼੍ਰਿੰਗ ਕਰਿ ਓਜ ਉਖਾਰਜੋ
ਸਮੁਖ ਪ੍ਰਹਾਰਜੋ ਰਣ ਘਮਸਾਨ।
ਆਵਤਿ ਪਿਖਿ ਸਰ ਸੋਂ ਕਰਿ ਚੂਰਨ
ਪਰਜੋ ਧਰਨਿ ਕੁਛ ਕਾਜ ਸਰਾ ਨ।
ਮੁਨਿ ਸੁਤ ਜ੍ਵਲਤਿ ਬਾਨ ਧਨ ਤਾਨਜੋ
ਰਿਪੁ ਉਰ ਹਤਜੋ ਗਿਰਜੋ ਤਜਿ ਪ੍ਰਾਨ
॥੩੦॥
ਚਮੂੰ ਅਸੰਖ ਭਈ ਦਿਢ ਠਾਂਢੀ
ਜੈ ਚਾਹਤਿ ਰਣ ਭੀਮ ਮਚਾਇ।
ਕਟਿ ਕਟਿ ਬਿਕਟ[1] ਸੁਭਟ[2] ਝਟ ਗਿਰਿ ਗਿਰਿ [1]ਕਠਨ। [2]ਸੂਰਮੇ।
ਬਰੀ ਬਰੰਗਨ[1] ਸੁਰ ਪੁਰਿ ਜਾਇ। [1]ਦੇਵ ਇਸਤ੍ਰੀਆਂ ਵਰ ਲਈਆਂ।
ਸ਼ਸ਼ਤ੍ਰਨਿ ਕੀ ਬਰਖਾ ਕਰਿ ਘਨ ਸਮ
ਪਰੇ ਆਇ ਚਾਰਹੁ ਦਿਸ਼ਿ ਧਾਇ।
ਤਪਸੀ ਸੁਤ ਪਰਵਾਰਨਿ ਕੀਨਸਿ[1] [1]ਘੇਰ ਲਿਆ ਤਪੀ ਦੇ ਪੁੱਤ੍ਰ ਨੂੰ।
ਕਹੈਂ -ਹਤਹੁ ਇਸ, ਹ੍ਵੈ ਨ ਪਲਾਇ-
॥੩੧॥
ਨਿਜ ਪ੍ਰਾਕ੍ਰਮ ਸੰਭਾਰਨਿ ਕਰਿ ਕੈ
ਗਹਿੰ ਕੁਦੰਡ ਕੋ ਤਪਸੀ ਤਾਤ।
ਮਰਦਨਿ ਕਰੇ ਦੈਤ ਬਡ ਜੋਧਾ,

ਤਰ[1] ਤੀਰਨ ਤੇ ਹਤੇ ਪਪਾਤ[2]। — [1]ਬਹੁਤੇ। [2]ਧਰਤੀ ਤੇ ਪਾ ਦਿੱਤੇ।
ਚਰਨ ਕਿਤਿਕ ਕੇ ਗੁਲਫ[1] ਰੁ ਜ਼ਾਨੂ[2] — [1]ਗਿੱਟੇ। [2]ਗੋਡੇ।
ਕੇਤਿਕ ਕਟ ਤੇ ਕਟਿ[1] ਗਿਰ ਜਾਤਿ। — [1]ਲੱਕ ਤੋਂ ਕੱਟੇ ਜਾਕੇ।
ਕੇਤਿਕ ਰਿਦੇ ਬਿਦੀਰਨ ਕੀਨ[1], — [1]ਛਾਤੀਆਂ ਚੀਰ ਦਿੱਤੀਆਂ।
ਕੇਤਿਕ ਭੁਜਾ ਕਾਟਿ ਕਿਯ ਘਾਤ ॥ ੩੨ ॥
ਕਟੇ ਗ੍ਰੀਵ ਤੇ ਬਦਨ ਬੇਧਿ ਬਹੁ,
ਕੇਤਿਕ ਮਸਤਕ ਸੀਸ ਗਿਰੰਤਿ।
ਉਠੇ ਕਬੰਧ ਅੰਧ ਗਨ ਡੋਲਤਿ
ਦੈਤਨਿ ਕੋ ਕਾਟਤਿ ਬਲਵੰਤ[1]। — [1]ਦੈਂਤਾਂ ਦੇ) ਸਿਰ ਬਿਨਾਂ ਧੜ ਉਠ ਕੇ ਦੌੜਦੇ ਤੇ ਸਮੂਹ ਬਲਵਾਨ ਦੈਂਤਾਂ ਨੂੰ ਹੀ ਵੱਢਦੇ ਹਨ (ਕਿਉਂਕਿ ਸਿਰ ਨਾ ਹੋਣ ਕਰਕੇ) ਅੰਨ੍ਹੇ ਹਨ।

ਜਿਤ ਕਿਤ ਤਪਸੀ ਸੁਤ ਕੋ ਦੇਖਤਿ
ਸ਼ਸਤ੍ਰ ਉਠਾਵਤਿ ਸ਼ੱਤ੍ਰਨਿ ਹੰਤਿ[1]। — [1]ਵੈਰੀਆਂ ਨੂੰ ਮਾਰਦੇ ਹਨ।
ਲੋਥਨਿ ਗਨ ਪੋਥਨ[1] ਕੋ ਕਰਿ ਕੈ — [1]ਢੇਰ।
ਅਤਿ ਲਾਘਵਤਾ ਕਰਿ ਦਿਖਰੰਤਿ ॥ ੩੩ ॥
ਬੇਲ ਸੁਬੇਲ ਦੈਤ ਮਥਿ[1] ਸਗਰੇ, — [1]ਮਾਰਕੇ।
ਅਪਰ ਪਲਾਏ ਦਸ ਦਿਸ਼ਿ ਮਾਂਹਿ।
ਰਕਤਬੀਜ ਕੇ ਨਿਕਟਿ ਸਿਧਾਰੇ
ਸੁਧਿ ਦੀਨਸਿ -ਇਕ ਤਪਸੀ ਆਹਿ।
ਤਿਸ ਨੇ ਕਰਿ ਸੰਗ੍ਰਾਮ ਖਪਾਏ
ਅਸੁਰ ਅਸੰਖ, ਬਚਜੋ ਤਹਿਂ ਨਾਂਹਿ।
ਦੁਰਮਦ[1] ਗਰਬਤਿ ਪੁਨ ਰਣ ਚਾਹਤਿ — [1]ਹੰਕਾਰੇ ਹੋਏ, ਉਨਮਤ।
ਅਰੇ ਅਗਾਰੀ ਕੋ ਤਿਤ ਜਾਹਿ[1]- ॥ ੩੪ ॥ — [1]ਤਿਸ ਦੇ ਅੱਗੇ ਕੌਣ ਜਾਕੇ ਅੜੇ।
ਪੁਨ ਚਤੁਰੰਗਨਿ ਅਧਿਕ ਪਠਾਈ
ਦੇ ਕਰਿ ਦਾਨ ਦਰਬ ਸਨਮਾਨ।
ਮੁਨਿ ਨੰਦਨ ਸੋਂ ਸਿਰਜਜੋ ਸੰਘਰ
ਆਯੁਧ ਹਤਹਿਂ ਬੂੰਦ ਜਿਮ ਬਾਨ।
ਬਰਖ ਅਨੇਕੈ ਇਸ ਬਿਧਿ ਬੀਤੇ
ਕਰਤੇ ਘੋਰ ਘਨੋ ਘਮਸਾਨ।
ਹਤੇ ਜਾਹਿਂ ਅਰਿ ਪੁਨ ਚਢਿ ਆਵਹਿਂ,
ਕਹੌਂ ਕਹਾਂ ਲੌਂ ਜੁੱਧ ਮਹਾਨ ॥ ੩੫ ॥
ਸੰਮਤ ਬ੍ਰਿੰਦ ਬਹੁਤ ਹੀ ਬੀਤੇ

ਹਤਿ ਹਤਿ ਸ਼ੱਤ੍ਰ ਦਏ ਖਪਾਇ।
ਪੁਨ ਆਵਹਿਂ ਉਪਜਤਿ ਨਿਤ ਜਾਵਹਿਂ
ਬੇਸ਼ੁਮਾਰ ਮਰਿ ਹੈਂ ਰਣ ਘਾਇ।
†ਗ੍ਰੰਥ ਬਢਨਿ ਤੇ ਕੀਨਿ ਸਮਾਸੰ[1]

[1]ਸੰਖੇਪ। †ਇਹ ਕਥਾ ਕਵੀ ਜੀ ਨੇ ਪਿੱਛੇ ਬ੍ਰਹਮਾ ਦੇ ਮੁਖ ਵਿਚ ਰਖੀ ਸੀ, ਪਰ ਇਥੇ ਇਹ ਗੱਲ ਹੁਣ ਆਪਣੀ ਵਲੋਂ ਕਹਿ ਰਹੇ ਹਨ।

ਜਬਿ ਐਸੋ ਸੰਗ੍ਰਾਮ ਮਚਾਇ।
ਉਠੀ ਚੰਡਿਕਾ ਸਹਿਤ ਕਾਲਕਾ
ਕ੍ਰੋਧਾ ਲੈ ਸ਼ਕਤੀ ਸਮੁਦਾਇ ॥੩੬॥
ਭਈ ਯੁੱਧ ਮਹਿਂ ਬਿਦਤ ਭਵਾਨੀ
ਗਣ ਅਨੇਕ ਭੈਰਵ[1] ਦਰਸਾਇ।

[1]ਭੈਰੋਂ ਆਦੀ ਗਣ।

ਮਾਰਿ ਮਾਰਿ ਅਸੁਰਨ ਪਰ ਕਰਿ ਕੈ
ਏਕਹਿ ਬਾਰ ਪਰੇ ਅਰਿਰਾਇ।
ਗੁਰਜਨਿ ਗਦਾ ਗਰਵ[1] ਗਹਿ ਪਾਥਰ,

[1]ਭਾਰੀ।

ਰਥ ਮਾਥੇ ਥਿਤ[1] ਮਥਹਿ ਰਿਸਾਇ[2]।

[1]ਰੱਥ ਦੇ ਮੱਥੇ ਭਾਵ ਅੱਗੇ ਬੈਠਕੇ। [2]ਕ੍ਰੋਧਵਾਨ ਹੋਕੇ ਮਾਰਦੇ ਹਨ।

ਸ਼੍ਰੋਣਤ ਨਿਕਸਤਿ ਅਚਤਿ[1] ਕਾਲਕਾ

[1]ਪੀਂਦੀ ਹੈ।

ਕਿਲਕਤ ਕਹਿ ਕਹਿ ਕਟਕ[1] ਖਪਾਇ ॥੩੭॥

[1]ਸੈਨਾ।

ਇਮ ਕਰਿ ਜਤਨ ਅਨੇਕ ਬਿਧਿਨਿ ਕੇ
ਸਭਿ ਦੈਤਨ ਦਲ ਕੀਨਸਿ ਹਾਨਿ।
ਅਪਰਾਜਿਤਾ[1], ਭਗਵਤੀ, ਭੀਮਾ,

[1]ਹੋਰਨਾਂ ਤੇ ਜੋ ਨਾ ਜਿੱਤੀ ਜਾ ਸਕੇ।

ਭੱਦ੍ਰਾ, ਅਭੈ, ਭੈਹਰਾ[1] ਜਾਨਿ।

[1]ਇਹ ਨਾਮ ਸਾਰੇ ਭਵਾਨੀ ਦੇ ਹਨ।

ਪਰਮ ਪ੍ਰਸੀਦਤਿ ਉਤਫੁਲ ਨਯਨਾ[1]

[1]ਪ੍ਰਫੁੱਲਤ ਨੇਤਰਾਂ ਵਾਲੀ।

ਜਨੁ ਅਰਿਬਿੰਦ ਭੋਰ ਪਿਖਿ ਭਾਨੁ।
ਅਸੁਰ ਅਸੰਖਨ ਤੇ ਕਰਿ ਪ੍ਰਾਕ੍ਰਮ
ਬਿਜੈ ਲਈ ਰਿਪੁ ਸਭਿ ਛੈ ਮਾਨਿ[1]' ॥੩੮॥

[1]ਸਵੇਰੇ ਸੂਰਜ ਨੂੰ ਵੇਖਕੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਸ੍ਰੀ ਗੁਰ ਪ੍ਰਿਥਮ ਜਨਮ' ਪ੍ਰਸੰਗ ਬਰਨਨੰ ਨਾਮ ਪੰਚਾਸਤੀ ਅੰਸੂ ॥੫੦॥

## ੫੧. [ਬ੍ਰਹਮਾ ਦਾ ਪੁਰਾਤਨ ਕਥਾ ਸੁਨਾਉਣਾ]

੫੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੨

ਦੋਹਰਾ:

[1] 'ਭੋ ਦੇਵਹੁ ! ਤੁਮ ਸਭਿ ਲਖਹੁ,
ਜਥਾ ਭਗਵਤੀ ਜੀਤ[1]।
ਪੁਨਹਿ ਪੁਰਖ ਕਉ ਪੇਖਿ ਕਰਿ,
ਪਰਮ ਪ੍ਰਸੀਦਤਿ ਚੀਤ ॥੧॥

[1]ਹੁਣ ਫੇਰ ਬ੍ਰਹਮਾ ਕਹਿੰਦਾ ਹੈ ਦੇਵਤਿਆਂ ਨੂੰ।
[1]ਜਿਵੇਂ ਦੇਵੀ ਦੀ ਜਿੱਤ ਹੋਈ।

ਸ੍ਵੈਯਾ ਛੰਦ:

-ਹੇ ਤਪਸੀ ਕੇ ਤਪੁ ਪੁਰਸ਼ੋਤਮ[1],
ਅਬਿਨਾਸੀ ਕੀ ਅੰਸ ਸਮੇਤ[1]।
ਕਰਿ ਪ੍ਰਾਕ੍ਰਮ ਰਿਪੁ ਘਾਤ ਪਪਾਤੇ[1]
ਅਨਗਨ ਪਰੇ ਅਯੋਧਨ ਖੇਤ[1]।
ਦਾਰੁਣ ਦੁਸਹਿ ਮਚਾਯੋ ਸੰਘਰ[1]
ਸੁਨਤਿ ਗਰਜਨਾ ਦੁਸ਼ਟ ਅਚੇਤ[1]।
ਭਏ ਅਧੀਰ ਭੀਰੁਤਾ[1] ਧਰਿ ਕੈ,
ਰਹੇ ਸਮੁਖ ਗੇ ਮ੍ਰਿਤੂ ਨਿਕੇਤ[1] ॥੨॥

[1]ਹੇ ਤੱਪਸ੍ਵੀ ਦੇ ਤਪ (ਰੂਪੀ ਪੁੱਤ੍ਰ) ਪੁਰਸ਼ੋਤਮ।
[1]ਪਰਮੇਸ਼ਰ ਦੀ ਅੰਸ ਸਹਿਤ (ਅਵਤਾਰ ਧਾਰੀ)।
[1]ਮਾਰਕੇ ਡੇਗੇ।
[1]ਜੁੱਧ ਭੂਮੀ ਵਿਚ।
[1]ਜੰਗ।
[1]ਤੇਰੀ ਗਰਜ ਨੂੰ ਸੁਣਕੇ ਦੁਸ਼ਟ ਜੜ੍ਹ ਹੋ ਗਏ।
[1]ਕਾਇਰਤਾ।
[1]ਮੌਤ ਦੇ ਘਰ।

ਕੀਨਸਿ ਬਹੁ ਸਹਾਇਤਾ ਮੇਰੀ
ਹਤਿ ਕੈ ਦੈਤ ਭੀਮ[1] ਸਮੁਦਾਇ।
ਏਕ ਬੇਰ ਤੁਮ ਮੋਹਿ ਬੁਲਾਵਹੁ
ਤਬਿ ਆਵਹੁੰਗੀ ਮੈਂ ਹਰਿਖਾਇ।
ਮੇਰੀ ਬਹੁ ਪ੍ਰਸੰਨਤਾ ਤੁਵ ਪਰ
ਬਰੰਬ੍ਰਹੁ[1] ਲਿਹੁ ਜਿਮ ਉਰ ਆਇ।
ਅਬਿ ਸਰੀਰ ਜੋ ਧਾਰਨਿ ਕੀਨੋ
ਚਿਰੰਜੀਵ ਹੋਵਹੁ ਸੁਖ ਪਾਇ ॥੩॥

[1]ਭਜ਼ਾਨਕ।
[1]ਵਰ ਮੰਗ।

ਜਦਾ ਚਹਹੁ ਚਿਤ, ਤਦਾ ਤਿਆਗਹੁ
ਲਾਖੋਂ ਸੰਮਤ ਜਰਾ[1] ਨ ਆਇ।
ਤਪਨਿ ਤਪਹੁ ਅਤਿ ਉੱਗ੍ਰ ਤੇਜ ਹੁਇ
ਦੁਸ਼ਟਦਮਨ[1] ਨਿਜ ਨਾਮ ਧਰਾਇ।
ਸੰਗਤਿ ਬਨਹਿ ਅਸੰਖ ਅਨਿਕ ਥਲ,
ਮਮ ਸਰੂਪ ਹੀ ਹੈ ਜਿਸ ਭਾਇ।
ਇਸੀ ਬੇਸ ਮਹਿਂ ਬਨੇ ਰਹੋ ਨਿਤ,
ਜਬਿ ਕਬਿ ਜਹਿਂ ਕਹਿਂ ਕਰਵਿ[1] ਸਹਾਇ-

[1]ਬੁਢੇਪਾ।
[1]ਦੁਸ਼ਟਾਂ ਨੂੰ ਨਾਸ਼ ਕਰਨੇ ਵਾਲਾ।
[1]ਕਰਾਂਗੀ।

॥ ੪ ॥

ਬਾਕ ਬਿਸ਼ਾਰਦ ਦ੍ਰੁਗਾ ਬਾਕ ਕੋ[1]
ਸੁਨਤਿ ਪੁਰਖ ਨੇ ਭਾਖਯੋ ਬੈਨ।
-ਨਾਮ ਸਿੰਘ ਕੋ ਧਾਰਨ ਕਰਿ ਹੌਂ
ਖੁਲ੍ਹੇ ਕੇਸ, ਕਟ ਤਾਗੇ ਹੈ ਨ[1]।
ਉੱਗ੍ਰ ਤੇਜ ਸ਼ੱਤ੍ਰਨਿ ਕੋ ਖਾਪਹੁ
ਹਤਿ ਮਲੇਛ, ਹੇ ਪੰਕਜ ਨੈਨਿ[1] !
ਰਚਨਾ ਅਪਰ ਬਚਨ ਕੀ ਪਦਵੀ
ਭੋਗ ਮੋਖ ਜੁਗ ਮਿਲਹਿਂ ਸੁਖੈਨ[1] ॥ ੫ ॥

[1]ਵਾਕਾਂ ਵਿਖੇ ਚਤੁਰ ਦੁਰਗਾ ਦੇ ਵਾਕ ਨੂੰ।

[1]ਗਲ ਜਨੇਊ ਨਹੀਂ ਰਖਾਂਗਾ।

[1]ਹੇ ਕੰਵਲਾਂ ਵਰਗੇ ਨੈਣਾਂ ਵਾਲੀ !

[1]ਬਾਣੀ ਦੀ ਰਚਨਾ ਹੋਰਵੇਂ ਹੋਵੇਗੀ (ਜਿਸ ਨਾਲ) ਭੋਗ ਮੋਖ ਦੋਵੇਂ ਪਦਵੀਆਂ ਸੌਖੇ ਮਿਲਣਗੀਆਂ [ਅਪਰ = ਹੋਰਵੇਂ। ਬਚਨ = ਬਾਣੀ] (ਅ) ਰਚਨਾ ਅਪਰਬਾਣੀ (ਬ੍ਰਹਮ ਵਿਦਜਾ) ਦੀ ਹੋਵੇਗੀ ਜਿਸ ਨਾਲ.....।

ਦੁਸ਼ਟ ਅਧਰਮੀ ਸੋਂ ਕਰਿ ਸੰਘਰ
ਮਾਰਗ ਧਰਮ ਰਹੇ ਥਿਤਿ ਛਾਇ।
ਜਿਤ ਕਿਤ ਹਤਹਿਂ ਮਲੇਛਨ ਗਨ ਕੋ,
ਬਧਹਿ ਯੁੱਧ, ਪ੍ਰਿਯ ਜੁੱਧ ਮਚਾਇ[1]-।
ਦੁਸ਼ਟ ਦਮਨ ਤੇ ਦੇਵੀ ਸੁਨਿ ਕਰਿ
ਕਹੀ ਭਵਿੱਖਜਤ ਬਾਤ ਸੁਨਾਇ।
-ਪੂਰਬ ਭਾਗ ਚਤੁਰਥੇ ਜੁਗ ਕੋ[1]
ਤਬੈ ਸਮੋ ਐਸੇ ਬਨਿ ਆਇ ॥ ੬ ॥
ਮੋਹਿ ਅਵਾਹਨ ਕੋ ਤੁਮ ਕਰਿਹੋ[1]
ਅਭਿ ਬਾਂਛਤਿ ਬਰ ਕੋ ਚਿਤ ਚਾਹਿ।
ਮੈਂ ਤਬਿ ਸ਼ਬਦ ਪ੍ਰਕਾਸ਼ਨਿ ਕਰਿ ਕੈ
ਪ੍ਰਵਿਸ਼ਾਵੋਂ[1] ਸਭਿ ਬਿਧਿ ਤੁਮ ਮਾਂਹਿ।
ਨਿਜ ਕੁਟੰਬ ਕੋ ਮੋਹ ਨ ਕਰੀਅਹੁ
ਰਹੋ ਸਮਾਨ ਦੁੰਦ ਉਪਜਾਹਿ[1]।
ਤਾਵਤ ਇਸ ਸਰੀਰ ਕੋ ਧਾਰਹੁ
ਤਪ ਪ੍ਰਿਯ ਤਪ ਕਹੁ ਤਪਉ ਉਮਾਹਿ[1] ॥ ੭ ॥
ਤਬਿ ਅਬਿਨਾਸ਼ੀ ਨਰ ਤਨ ਧਰਿ ਹੈ[1]
ਨੌ ਮੂਰਤਿ ਬਰਤਹਿਂ ਜਗ ਬੀਚ।
ਦਸਮ ਸਰੀਰ ਉਪਜਿ ਹੈ ਤੇਰੋ

[1]ਜੁੱਧ ਮਚਾਉਣ ਵਿਚ ਪਿਆਰ ਸਾਡਾ ਹੋਵੇਗਾ।

[1]ਚੌਥੇ ਜੁਗ ਭਾਵ ਕਲਜੁਗ ਦਾ ਪਹਿਲਾ ਭਾਗ (ਜਦ ਹੋਵੇਗਾ)।

[1]ਮੰਤ੍ਰਾਂ ਦੁਆਰਾ ਸੱਦਣਾ ਕਰੋਗੇ।

[1]ਪ੍ਰਵੇਸ਼ ਕਰਾਂਗੀ।

[1]ਫਸਾਦਾਂ ਦੇ ਉਪਜਿਆਂ। (ਅ) ਜੋ ਦ੍ਵੰਦ ਹਰਖ ਸੋਗ ਦੇ ਉਤਪੰਨ ਹੋਣ ਤਿਸ ਵਿਖੇ ਸਮਾਨ ਰਹੀਓ।

[1]ਹੇ ਤਪ ਦੇ ਪਿਆਰੇ ਤਪ ਨੂੰ ਉਮਾਹ ਕੇ ਤਪੋ।

[1]ਤਦ ਵਾਹਿਗੁਰੂ ਮਨੁਖ ਦਾ ਰੂਪ ਧਾਰੇਗਾ।

ਪ੍ਰਵਿਸ਼ਹਿ ਜੋਤਿ ਮਹਾਂ ਹਿਤ ਸੀਂਚ[1]। — [1]ਭਾਵ ਪਿਆਰ ਨਾਲ।

ਏਕੰਕਾਰ ਰੂਪ ਮੈਂ ਲੈ ਹੁਇ[1] — [1]ਏਕੰਕਾਰ ਦੇ ਰੂਪ ਵਿਚ ਲੀਨ ਹੋ ਜਾਓਗੇ।

ਪੰਥ ਪ੍ਰਕਾਸ਼ਹਿ ਦੇ ਰਿਪੁ ਮੀਚ[1]। — [1]ਮੌਤ।

ਧਰਮ ਥਿਰਹਿ, ਬਿਥਰਹਿ ਜਸੁ ਪਾਵਨ,

ਕਰਹਿਂ[1] ਉਧਾਰਨਿ ਊਚ ਰੁ ਨੀਚ- ॥੮॥ — [1]ਕਰੋਗੇ।

ਇਮ ਕਹਿ ਜਗਤ ਈਸ਼ਰੀ ਤਹਿਂ ਛਿਨ

ਉਪਜਾਯੋ ਉਰ ਪ੍ਰੇਮ ਅਪਾਰ।

ਲਗੀ ਚਾਟਿਬੇ, ਅੰਗਨਿ ਸੁੰਘਤਿ[1] — [1]ਭਾਵ ਚੁੰਮਦੀ।

ਜਥਾ ਬਤਸ[1] ਕੋ ਧੇਨੁ ਪਯਾਰ। — [1]ਵੱਛੇ ਨੂੰ।

-ਹੇ ਸੁਤ ! ਇਹ ਕ੍ਰਿਪਾਨ ਲਘੁ ਲੀਜਹਿ

ਨਿਜ ਤਨ ਸੋਂ ਨਿਤ ਰਖਹੁ ਸੰਭਾਰਿ।

ਸਿੰਘ ਖਾਲ ਸੇ† ਹੋਹਿ ਖਾਲਸਾ[1] — [1]ਸ਼ੇਰ ਦੀ ਖੱਲ ਤੇ ਹੋਇਆ ਕਰਕੇ ਖਾਲਸਾ ਨਾਮ ਹੋਇਆ (ਵੇਖੋ ਅੰਸੂ ੫੦ ਅੰਕ ੨੧)

†ਕਵਿ ਜੀ ਦੇ ਪਿੱਛੇ ਆਏ ਵਰਣਨ ਵਿਚ ਗੁਰੂ ਜੀ ਦੇ ਆਪਣੇ ਉਚਾਰੇ ਵਚਨਾਂ ਨਾਲੋਂ ਫਰਕ ਦਿੱਸਦਾ ਹੈ। ਇਸ ਵਿਸ਼ੇ ਤੇ ਨਰੋਤਮ ਤਾਰਾ ਸਿੰਘ ਜੀ ਪੰਡਿਤ ਨੇ ਗੁਰ ਤੀਰਥ ਸੰਗ੍ਰਹਿ ਦੇ ਸਫਾ ੯੦ ਪਰ ਇਉਂ ਲਿਖਿਆ ਹੈ:- "ਸੂਰਜ ਪ੍ਰਕਾਸ਼ ਮੇਂ ਕਾਰਨ ਪ੍ਰਯੋਜਨ ਨਾਮ ਦਾਨ ਸਹਿਤ ਗੁਰੂ ਜੀ ਕੇ ਅਵਤਾਰ ਹੋਨੇ ਕੀ ਕਥਾ ਲਿਖੀ ਹੈ। ਅਰ ਕਥਾ ਕਾ ਵਰਣਨ ਅਨੇਕ ਭਾਂਤ ਸੇ ਹੋਤਾ ਹੈ। ਪ੍ਰੰਤੂ ਨਾਮ ਥਾਨ ਕਾਰਨ ਪ੍ਰਯੋਜਨ ਏਕ ਹੀ ਹੋਤੇ ਹੈਂ। ਅਰ ਪੂਰਬਲੀ ਕਥਾ ਮੇਂ ਹੇਮਕੁੰਟ ਕਾ ਸੁਮੇਰ ਅਰਥ ਲਿਖਾ, ਗੁਰੁ ਤੇਗ ਬਹਾਦੁਰ ਜੀ ਕੋ ਅਕਾਲ ਕਾ ਤਪਸੀ ਰੂਪ ਲਿਖਾ, ਗੁਰੂ ਗੋਬਿੰਦ ਸਿੰਘ ਮਹਾਰਾਜ ਕਾ ਖਾਲ ਸੇ ਜਨਮ ਹੋਨਾ ਲਿਖਾ। ਸੋ ਸਭੀ ਲਿਖਨਾ ਪੂਰਬ ਲਿਖੇ ਗੁਰੂ ਜੀ ਕੇ ਬਚਨੋਂ ਸੇ ਬਿਰੁੱਧ ਸਿੱਧ ਹੋਤਾ ਹੈ। ਕਾਹੇ ਤੇ, ਹੇਮਕੁੰਟ ਕਾ ਪਤਾ ਗੁਰੂ ਜੀ ਨੇ ਪੰਡੁਰਾਜ ਕੇ ਯੋਗ ਥਾਨ ਕੇ ਸਮੀਪ ਲਿਖਾ ਹੈ। ਔ ਪੰਡੁ ਰਾਜ ਨੇ ਜੋਗ ਸਪਤ ਸ਼੍ਰਿੰਗ ਮੇਂ ਕੀਆ, ਊਹਾਂ ਹੀ ਗੁਜਰਾ, ਆਗੇ ਕਹੀਂ ਨਹੀਂ ਗਿਆ ਯਹ ਆਗੇ ਲਿਖੇਂਗੇ। ਗੁਰੂ ਤੇਗ ਬਹਾਦੁਰ ਜੀ ਕਾ ਪੂਰਬ ਤਪਸੀ ਹੋਨਾ ਨਹੀਂ ਲਿਖਾ, 'ਤਪ ਸਾਧਤਿ ਹਰਿ ਮੋਹ ਬੁਲਾਯੋ' ਐਸੇ ਅਪਨਾ ਲਿਖਾ ਹੈ। ਅਰ ਖਾਲ ਸੇ ਅਪਨਾ ਜਨਮ ਨਹੀਂ ਲਿਖਾ ਨਾ ਖਾਲ ਸੇ ਹੋਨੇ ਸੇ ਖਾਲਸਾ ਕਹਾਵੋਂਗਾ ਯਹ ਲਿਖਾ ਹੈ। ਅਰ ਲਿਖਨਾ ਉਨਹੀ ਕਾ ਸੱਚਾ ਹੈ, ਯਾਂ ਤੇ ਖਾਲਸ ਸ੍ਵੱਛ ਧਰਮ ਕੇ ਧਾਰਨੇ ਸੇ ਖਾਲਸਾ ਜਾਨੋ।"

ਛੱਤ੍ਰੀ ਪਦ ਸਭਿ ਆਯੁਧ ਧਾਰਿ ॥੯॥

ਤੇਜ ਸਿੰਘ ਕੋ ਸਦਾ ਪੁਰੋਗਮ[1] — [1]ਪ੍ਰਧਾਨ।

ਰਹਿਤ ਸਹਤ ਜੇ ਸਿੰਘ[1] ਉਦਾਰ। — [1]ਰਹਤ ਦੇ ਸਹਤ ਜੋ ਮਹਾਨ ਸਿੰਘ ਹੋਣਗੇ ਸ਼ੇਰ ਵਾਲਾ ਤੇਜ ਉਹਨਾਂ ਦਾ ਅੱਗ੍ਰਗਾਮੀ ਹੋਵੇਗਾ [ਸੰਸ. ਅਗ੍ਰਗਾਮਿਨ]

ਪੀਛੇ ਪਛੁਤਾਵਾ ਹੁਇ ਤਿਨ ਮਹਿਂ

ਉਰ ਉਨਮਾਦ ਵਸਤੁ ਤੇ ਧਾਰਿ[1]। — [1]ਵਸਤੂ (ਭਾਵ ਰਾਜ ਆਦਿ) ਮਿਲਣ ਤੇ ਦਿਲ ਵਿਚ ਜੋ ਹੰਕਾਰ ਧਾਰਨਗੇ ਉਹਨਾਂ ਨੂੰ ਪਿੱਛੇ ਪਛੁਤਾਵਾ ਹੀ ਰਹਿ ਜਾਏਗਾ।

ਕਸ਼ਟ ਦੇਹਿ ਕੋ ਤੋਹਿ ਪੰਥ ਕਹੁ

ਉਬਰਹਿ ਮਰਹਿ ਸੁ ਜੁੱਧ ਮਝਾਰ[1]-। — [1]ਉਹਨਾਂ (ਉਨਮਾਦੀਆਂ ਦੀ) ਦੇਹ ਨੂੰ ਕਸ਼ਟ ਹੋਵੇਗਾ (ਨਾਲ) ਪੰਥ ਨੂੰ ਕਸ਼ਟ ਪੁੱਜੇਗਾ, (ਪਰ ਇਨ੍ਹਾਂ ਕਸ਼ਟਾਂ ਨਾਲ ਜੇ ਪੰਥ) ਮਰੇਗਾ ਤਾਂ ਜੁੱਧ (ਜੇ ਕਸ਼ਟਾਂ ਤੋਂ ਛੁੱਟੇਗਾ ਤਾਂ) ਜੁੱਧ ਨਾਲ। (ਅ) ਤੇਰੇ ਪੰਥ ਦੀ ਦੇਹ ਨੂੰ ਕਸ਼ਟ

ਹੋਇਗਾ ਜੁੱਧ ਵਿਚ ਹੀ ਮਰੇ ਯਾ ਤਰੇਗਾ।

ਇਮ ਕਹਿਕੈ ਅਰ ਬਹੁ ਹਿਤ ਕਰਿ ਕੈ
ਪ੍ਰੇਮ ਸਾਥ ਤਨ ਸਰਬ ਨਿਹਾਰ ॥੧੦॥
ਭਈ ਸੁ ਲੋਪ ਭਗਵਤੀ† ਤਹਿਂ ਤੇ,

†ਦੇਵੀ ਦੇ ਉਧਾਰ ਲਈ ਦੇਖੋ ਰੁਤ ੩ ਅੰਸੂ ੧੨ ਦੇ ਅੰਤ ਦੀ ਟੂਕ।

ਦੁਸ਼ਟ ਦਮਨ ਨਿਜ ਨਾਮ ਧਰਾਇ।
ਤਪਸੀ ਪੁਰਖ ਗਯੋ ਪਿਤ ਕੇ ਢਿਗ,
ਦਰਸ਼ਨ ਦੇਖਤਿ ਸੀਸ ਨਿਵਾਇ।
ਪੁੱਤ੍ਰ ਬਿਲੋਕਤਿ ਹਰਖਤਿ ਹੁਇ ਕਰਿ
ਦੁਰਗਾ ਬਰ ਲਖਿ ਬਾਕ ਅਲਾਇ[1]।

[1]ਭਾਵ ਪਿਤਾ ਜੀ ਬੋਲੇ।

-ਸ਼ਕਤੀ ਕਰਿ ਪ੍ਰਸੰਨ[1] ਹੇ ਸੁਤ ! ਤਵ[2],
ਬਰ ਲੀਨਸਿ ਕਰਿ ਕੈ ਚਿਤ ਚਾਇ ॥੧੧॥

[1]ਸ਼ਕਤੀ ਨੂੰ ਪ੍ਰਸੰਨ ਕਰਕੇ !। [2]ਹੇ ਪੁੱਤਰ ! ਤੈਂ...

ਜੁੱਧ ਕਰਨਿ ਕੋ ਬਰ ਇਹ ਲੀਨਸਿ,
ਯੁੱਧ ਹੇਤੁ ਹੀ ਮੈਂ ਉਪਜਾਇ।
ਅਧਿਕ ਜੁੱਧ ਹਿਤ ਕਰਤਾ ਸ਼ਰਧਾ
ਜੁੱਧ ਸੁ ਅਨਦਿਨ ਰਿਦੇ ਬਸਾਇ।
ਰੱਛਜਾ ਮੋਹਿ ਕਰਹੁ ਇਮ ਜਾਨਹ[1]

[1]ਤੁਸੀਂ ਮੇਰੀ ਰਖਜਾ ਕਰਦੇ ਹੋ (ਮੈਂ) ਇਹ ਜਾਣਦਾ ਹਾਂ (ਇਸ ਲਈ)।

ਆਰਬਲਾ ਬਾਲਿਕ ਜਬਿ ਪਾਇ।
ਤਬਿ ਮੈਂ ਰਣ ਨਹਿਂ† ਕਰਵਿ ਬਿਲੋਕਨ
ਹੇ ਸੁਤ ਇਸ ਕੋ ਰਚਹੁ ਉਪਾਇ[1] ॥੧੨॥

†ਪਾਠਾਂਤ੍ਰ-ਮਹਿਂ।

[1]ਜਦ ਤੁਸੀਂ ਬਾਲ ਆਯੂ ਪਾਓਗੇ ਤਦ ਮੈਂ ਜੁੱਧ ਵਿਚ (ਤੁਹਾਨੂੰ) ਨਾ ਦੇਖਾਂ, ਹੇ ਪੁਤਰ ਇਸ ਦਾ ਉਪਾਉ ਕਰ।

ਜਿਮ ਗੋਭੀ[1] ਤੂਰਨ ਹੁਇ ਉਤਪਤਿ
ਤਿਮ ਉਪਜਯੋ ਮੁਝ ਤੇ ਹੇ ਨੰਦ !
ਲੋਕ ਸ੍ਰਬੋਤਮ ਤੇ ਛਿਤ ਪ੍ਰਾਪਤਿ
ਯਾਂ ਤੇ ਨਾਮ ਸੁ ਹੋਤਿ ਗੋਬਿੰਦ[1]।

[1]ਲਗਰ, ਅੰਕੂਰ, ਕਲੀ।

[1]ਤੁਸੀਂ ਸਰਬੋਤਮ (= ਅਕਾਲ ਪੁਰਖ-) ਦੇ ਲੋਕ ਤੋਂ ਧਰਤੀ ਤੇ ਪ੍ਰਾਪਤ ਹੋਏ ਹੋ ਤਾਂ ਤੇ ਨਾਮ ਤੁਹਾਡਾ ਗੋਬਿੰਦ ਹੋਵੇਗਾ। ਕਵੀ ਜੀ ਗੋ, ਵਿੰਦ, ਦੇ ਅਰਥ ਕਰ ਰਹੇ ਹਨ। ਗੋ = ਪ੍ਰਿਥਵੀ, ਵਿਦ ਧਾਤੂ = ਪ੍ਰਾਪਤ ਹੋਣਾ, ਭਾਵ (ਅਕਾਲ ਪੁਰਖ ਜੀ ਦੀ ਆਗਜਾ ਪਾਕੇ) ਪ੍ਰਿਥਵੀ ਤੇ ਪ੍ਰਾਪਤ।

ਸਿੰਘ ਸੁ ਪਦ ਦੇਵੀ ਦਿਯ ਪੂਰਬ
ਅਬਿ ਤੁਮ ਤਪ ਕੋ ਤਪਹੁ ਬਿਲੰਦ।
ਸਮੋ ਆਇ ਤਬਿ ਬਿਦਤਹੁ ਜਗ ਮਹਿਂ

ਬ੍ਰਿਧਹਿ ਤੇਜ ਬਡ ਸੂਰ[1] ਮਨਿੰਦ- ॥ ੧੩ ॥
[1]ਸੂਰਜ।

ਕਹੇ ਪਿਤਾ ਕੇ ਉੱਗ੍ਰ ਸੂਰਮਾ
ਮਹਾਂ ਪ੍ਰਤਾਪਵੰਤ ਧਰਿ ਧੀਰ।
ਤੇਜਵੰਤ ਧਰਮਾਤਮ ਸਦ ਹੀ
ਅਤਿ ਉਦਾਰ ਗੁਣਨਿਧਿ ਬਰ ਬੀਰ।
ਬ੍ਰਿੰਦ ਅਰਿੰਦਮ[1], ਆਯੁਧ ਧਾਰੀ,
[1]ਸਮੂਹ ਵੈਰੀਆਂ ਦੇ ਦਮਨ ਕਰਨ ਵਾਲੇ।
ਅਜਰ ਜਰਨ ਕਹੁ ਰਿਦਾ ਗੰਭੀਰ।
ਪਰ ਉਪਕਾਰ ਕਰਨਿ ਅਭਿਲਾਖੀ
ਤਰਨਿ ਗਜਾਨ ਕਹੁ, ਕਰ ਧਨ ਤੀਰ[1] ॥ ੧੪ ॥
[1]ਗਜਾਨ ਦੇ ਸੂਰਜ ਹਨ (ਫਿਰ) ਹੱਥ ਵਿਚ ਤੀਰ ਕਮਾਨ ਧਾਰਨ ਵਾਲੇ ਹਨ।

ਖੜਗ ਮਹਾਂ ਖਰ ਨਿਰਮਲ ਧਰਤਾ,
ਮਹਾਂ ਕਰਮ ਕਰਤਾ ਦੁਸਹਾਰ[1]।
[1]ਨਾ ਸਹਾਰੇ ਜਾਣ ਵਾਲੇ।
ਅਭਿਬੰਦਨ ਚਰਨਨਿ ਪਰ ਧਰਿ ਕੈ
-ਆਇਸੁ[1] ਰਾਵਰ ਕੀ ਸਿਰ ਧਾਰਿ।
[1]ਭਾਵ ਆਪ ਬੋਲੇ:-
ਕਹਜੋ ਆਪ ਕੋ ਮੈਂ ਸਭਿ ਕਰਿ ਹੌਂ
ਸਰਬ ਪ੍ਰਕਾਰ ਸਦਾ ਅਨੁਸਾਰਿ-।
ਇਮ ਕਹਿ ਗਏ ਤਬਹਿ ਤਪ ਤਾਪਨਿ
ਅਨਿਕ ਭਾਂਤਿ ਕੇ ਤਪੇ ਉਦਾਰ ॥ ੧੫ ॥

ਕਾਨਨ ਮਹਿਂ ਬਡ ਉੱਚ ਪਹਾਰਨਿ,
ਦਰੀ ਕੰਦਰਾ ਨਦੀ ਬਿਸਾਲ।
ਦੇਸ਼ ਅਗਮ† ਮਹਿਂ ਨੀਰ ਨ ਤੀਰਹਿ[1]
[1]ਔਖੇ ਥਾਂ ਵਿਚ, ਜਿੱਥੇ ਜਲ ਪਾਸ ਨਹੀਂ। †ਪਾ:-ਅਗਨਿ।
ਬੈਠਹਿਂ ਤਪਤਾਪਹਿਂ ਦੁਖ ਘਾਲ[1]।
[1]ਦੁਖ ਵਾਲੀ ਘਾਲਨਾ ਘਾਲਕੇ।
ਜੇ ਬਿਸਤਰਤਿ ਪੁਲਨ[1] ਕੇ ਥਲ ਹੈਂ,
[1]ਬਰੇਤਿਆਂ।
ਨਿਰਜਲ ਬਿਖੈ ਬਸੇ ਚਿਰਕਾਲ।
ਮਨ ਇਕਾਂਤ ਕਰਿ ਪੌਨ ਰੋਧ ਕਰਿ[1]
[1]ਰੋਕਕੇ।
ਲਗੀ ਸਮਾਧਿ ਰਹੇ ਹਿਤ ਨਾਲ ॥ ੧੬ ॥

ਕਬਿ ਜਲ ਪੀਵਹਿਂ, ਕਬਹਿ ਨ ਪੀਵਹਿਂ,
ਥੀਵਹਿਂ ਨਿਰਾਹਾਰ ਥਿਤ ਹੋਇ[1]।
[1]ਇਸਥਿਤ ਹੋਕੇ।
ਆਤਪ, ਬਰਖਾ ਸੀਤ ਸਹਾਰਹਿਂ,
ਰਹਹਿਂ ਅਡੋਲ ਅਬੋਲ ਖਲੋਇ।'
ਕਹਤਿ ਬਿਧਾਤਾ 'ਸੁਨਹੁ ਸੁਰਹੁ ਸਭਿ !

ਸਮਾ ਸਮਾਪਤਿ ਕੋ ਅਬਿ ਸੋਇ।
ਨਿਜ ਸਿੱਖਜਨਿ ਜੁਤਿ ਨਰ ਤਨ ਧਰਿ ਕੈ
ਪੰਥ ਪ੍ਰਕਾਸ਼ਹਿਂ ਤੇਜ ਅਖੋਇ[1]" ॥੧੭॥
ਸੁਨਿ ਕਰਿ ਸੁਰ ਉਰ ਅਚਰਜ ਧਰਿ ਕਰਿ
ਲਖੀ ਭਵਿੱਖਜਤ ਸਭਿ ਹੀ ਬਾਤ।
ਜਿਤ ਕਿਤ ਦੇਸ਼ ਦੇਹ[†] ਨਰ[1] ਧਰਿ ਕੈ
ਕੌਤਕ ਪਿਖਨਿ ਚਹਤਿ ਸਭਿ ਭਾਂਤਿ।
ਹਿੰਦੁ ਜਮਨ ਕੀ ਦੁਰਮਤਿ ਲਖਿ ਕਰਿ
ਕਰਤਾ ਪੁਰਖ ਭਗਤ ਸੁਖਦਾਤ।
ਨਿਜ ਗਨ ਸੋ ਆਇਸੁ ਅਸ ਦੀਨਸਿ
'ਗਮਨਹੁ ਲੇ ਬਿਬਾਨ ਅਵਿਦਾਤ ॥੧੮॥
ਰੂਪ ਤਪੋ ਮੈ[1], ਤਪ ਕੋ ਤਾਪਤਿ
ਅਤਿਸ਼ੈ ਤਪਸੀ ਤਪ ਮਹਿਂ ਪਜਾਰ।
ਮੋਹਿ ਸਮੀਪ ਜਾਇ ਅਬਿ ਆਨਹੁ
ਘੋਰ ਤਪਸੋ ਤਪ ਦਰਸ ਉਦਾਰ।
ਸੰਮਤ ਬਿਤੇ ਅਸੰਖ ਜਿਸੀ ਕਹੁ
ਮਮ ਸਰੂਪ ਸੋਂ ਇਕਤਾ ਧਾਰਿ।
ਮੋਹਿ ਰੂਪ ਮਹਿਂ ਉਚਿਤ ਮਿਲਨਿ ਕੈ
ਅਸਥਿ ਮਾਤ੍ਰ ਜਿਸ ਗਾਤ ਨਿਹਾਰ ॥੧੯॥
ਹੇਮ ਕੂਟ ਕੇ ਸਪਤ ਸ਼੍ਰਿੰਗ ਸ਼ੁਭ
ਸਭਿਨਿ ਬੀਚ ਬਰ ਸ਼੍ਰਿੰਗ ਸੁਹਾਇ।
ਤਿਸ ਪਰ ਖਰੇ ਕਰਹਿਂ ਤਪ ਦੀਰਘ
ਅਚਲ ਸ਼ੁਸ਼ਕ ਕਾਸ਼ਟ ਸਮਤਾਇ।'
ਸੁਨਿ ਗਨ ਲੇ ਬਿਬਾਨ ਕਉ ਗਮਨੇ
ਜਿਸ ਕੀ ਸ਼ੋਭਾ ਕਹੀ ਨ ਜਾਇ।
ਸੁੰਦਰ ਬੰਦਨਵਾਰ ਦਰਨ ਪਰ
ਮੁਕਤਾ ਮਹਿਤ ਪ੍ਰਕਾਸ਼ ਕਰਾਇ ॥੨੦॥
ਦਿਨਮਣਿ[1] ਸਮ ਮਣਿ ਗਣ ਕੀ ਜੜਤੀ
ਮਹਿਤ ਪ੍ਰਕਾਸ਼ਕ ਕਮਲ ਬਨਾਇ[1]।
ਹੀਰੇ ਕੋਰਦਾਰ ਕਰਿ ਕੋਰਨ

[1]ਨਾਸ਼ ਰਹਿਤ ਤੇਜ ਰੱਖਕੇ।

[1]ਨਰ ਸਰੀਰ। [†]ਪਾ:-ਬੇਖ। ਇਥੇ ੧੯੩੬ ਈ: ਤੋਂ ਗੁਰਦੁਆਰਾ ਕਾਇਮ ਹੋ ਚੁਕਾ ਹੈ।

[1]ਤਪੋਮਯ = ਤਪ ਸਰੂਪ।

[1]ਸੂਰਜ।

[1]ਬਣਾਏ ਹੋਏ ਕਮਲ।

ਪੌਰਨ ਪਦਮ ਰਾਗ ਛਬਿ ਛਾਇ[1]।

[1]ਦਰਵਾਜਿਆਂ ਤੇ ਚੀਰੇ ਹੋਏ ਕੋਰਦਾਰ ਹੀਰੇ ਤੇ ਲਾਲ ਮਣੀਆਂ ਛਬਿ ਦੇ ਰਹੀਆਂ ਹਨ।

ਹੰਸਨਿ ਕੀ ਪ੍ਰਤਿਮਾ ਘਰ ਚਿੱਤ੍ਰਤਿ[1]
ਊਪਰ ਕਲਸ ਉਰਧ ਦਿਪਤਾਇ।
ਜਾਲ ਕਿੰਕਣੀ ਕਰਤਿ ਕੁਲਾਹਲ,
ਮਨ ਅਨੁਸਾਰ ਚਲਨਿ ਸਭਿ ਥਾਇਂ[1] ॥੨੧॥

[1]ਹੰਸਾਂ ਦੀਆਂ ਮੂਰਤਾਂ ਘਰ ਵਿਚ ਚਿੱਤ੍ਰੀਆਂ ਹੋਈਆਂ।

[1]ਚੁੱਕਣ ਵਾਲੇ) ਸਾਰੇ ਗਣਾਂ ਦੀਆਂ ਤੜਾਗੀਆਂ ਛਣਕਦੀਆਂ ਹਨ ਤੇ ਉਨ੍ਹਾਂ ਦੀ ਚਾਲ ਮਨ ਅਨੁਸਾਰ ਹੈ। (ਅ) ਬਿਬਾਣ ਦੀਆਂ ਟੱਲੀਆਂ ਛਣਕਦੀਆਂ ਹਨ ਤੇ ਸਭ ਥਾਵਾਂ ਵਿਚ ਉਸ ਦੀ ਚਾਲ ਮਨ ਵਰਗੀ ਹੈ।

ਮੁਕਤਾ ਜਾਲੀ ਜੂਲਤਿ ਝਰੋਖਨਿ
ਰੰਮਜ ਮਨੋਹਰ ਦਿਪਤਿ ਬਿਮਾਨ।
ਆਸਤਰਨ ਬਰ ਮ੍ਰਿਦੁਲ ਕਲਤਿ ਕਰਿ[1]
ਸੁੰਦਰ ਧਰੇ ਸੁਭਗ ਉਪਧਾਨੁ[1]।
ਸ਼ਜਾਮਲ ਰਕਤ[1] ਰੰਗ ਤੇ ਆਦਿਕ
ਲਗੇ ਰਤਨ ਹੀਰੇ ਦੁਤਿ ਖਾਨ।
ਜਾਹਿਂ ਦੇਸ਼ ਜਿਸ, ਦੇਖੈ ਕੋ ਤਿਹ,
ਕਹੈਂ ਪਰਸਪਰ 'ਹੈ ਇਹ ਭਾਨੁ' ॥੨੨॥

[1]ਸਜਾਇਆ ਹੋਇਆ।

[1]ਸ੍ਰੇਸ਼ਟ ਤਕੀਏ।

[1]ਕਾਲੇ ਲਾਲ।

ਸਪਤ ਸ਼੍ਰਿੰਗ ਕੇ ਮੱਧਜ ਸ਼੍ਰਿੰਗ ਪਰ
ਥਿਰਯੋ ਆਇ ਗਨ ਸਹਤ ਬਿਮਾਨ[1]।
ਸਾਦਰ ਬਿਨੈ ਸੁਨਾਵਨਿ ਕੀਨਸਿ
'ਹੇ ਤਪੁਧਨ[1] ! ਤਪ ਰੂਪ ਮਹਾਨ।
ਤਪ ਅਧਿਕੋ ਤੁਮ, ਤਪਹਿ ਬਿਥਾਰਹੁ
ਤਪ ਸਾਧਕ ਤੁਮਰੇ ਨ ਸਮਾਨ।
ਪੂਰਨ ਕਰਹੁ ਕਾਮਨਾ ਤਨ ਕੀ
ਪੁਰਸ਼ੋਤਮ ਪਰਮਾਰਥਵਾਨ ! ॥੨੩॥

[1]ਗਣਾਂ ਸਮੇਤ ਵਿਮਾਨ।

[1]ਤਪੱਸ੍ਵੀ।

ਪਰਮੇਸ਼ੁਰ, ਪਰਮਾਤਮ, ਪੂਰਨ,
ਪਰਮ ਪੁਰਖ ਆਵਾਹਨ ਕੀਨਿ।
ਕਰਹੁ ਅਰੂਢਿਨਿ ਬਰ ਬਿਮਾਨ ਪਰ,
ਦਰਸ਼ਨ ਲੇਹੁ ਸਫਲ ਨਿਜ ਚੀਨਿ।
ਅਖਿਲ ਲਾਲਸਾ ਪੁਰਵਹੁ ਅਪਨੀ
ਤੁਮ ਸਭਿ ਗਜਾਤਾ ਪਰਮ ਪ੍ਰਬੀਨ।
ਤਪ ਤੇ ਸ਼ਾਂਤਿ ਕਰਹੁ ਉਰ ਅੰਤਰ,
ਆਇਸੁ ਮਾਨਹੁ ਬਿਲਮ ਬਿਹੀਨ'

॥੨੪॥

ਸ਼੍ਰੀ ਮੁਖ ਪ੍ਰਭੁ ਅਕਾਲ ਕੀ ਆਗਜ਼ਾ
ਸੁਨਤਿ ਭਈ ਪੁਲਕਾਵਲ ਆਇ।
ਉਰ ਅਨੰਦ, ਅੱਸ਼੍ਰੂ ਭਰਿ ਆਏ,
ਪ੍ਰੇਮ ਬਿਖੈ ਗਦ ਗਦ ਬਚ ਗਾਇ।
ਕ੍ਰਿਸ਼ ਤਨ ਜੁਸ਼ਟ ਪੁਸ਼ਟ ਰਿਸ਼ਟੇ ਅਤਿ[1]
ਸਿੱਖਜਨਿ ਕੋ ਸ਼ੁਭਤਾ ਦਰਸਾਇ[1]।
ਆਸ੍ਵਾਸਨ ਕਰਿ[1] ਸਭਿਹਿਨਿ ਕੇਰਾ
ਮ੍ਰਿਦੁਲ ਸੁਖਦ ਕਹਿ ਸ਼੍ਰੇਯ ਸੁਨਾਇ ॥੨੫॥

[1]ਤਨ ਜੋ ਕ੍ਰਿਸ (= ਲਿੱਸਾ) ਸੀ ਬਹੁਤ ਰਿਸ਼ਟ ਪੁਸ਼ਟ ਤੇ (ਜੁਸ਼ਟ =) ਅਨੰਦਮਯ ਹੋ ਗਿਆ।

[1]ਤਪੀ ਦੇ ਚੇਲਿਆਂ ਨੂੰ (ਉਨ੍ਹਾਂ ਦਾ ਉਹ ਜੁਸਾ) ਸੁਭਤਾ ਵਾਲਾ ਦਿਖਾਈ ਦਿੱਤਾ।

[1]ਦਿਲਾਸਾ ਦੇਕੇ।

ਕਰੀ ਅਕਾਲ ਪੁਰਖ ਦਿਸ਼ਿ ਬੰਦਨ
ਪਹੁੰਚੇ ਪੁਨਹਿ ਸਮੀਪ ਬਿਮਾਨ।
ਝਾਲਰ ਮੁਕਤਾ ਲਰਕਤਿ ਚਹੁੰਦਿਸ਼ਿ
ਬੀਚ ਬੈਠਕਾ ਬਨੀ ਮਹਾਨ।
ਤੀਨ ਪ੍ਰਦੱਛਨ ਦੀਨਸਿ ਫਿਰ ਕਰਿ
ਨੰਮ੍ਰੀ ਹੋਇ ਅਰੂਢੇ ਜਾਨ[1]।
ਪਰਮ ਗੁਰੂ[1] ਮਹਿਂ ਮਨ ਕੋ ਕੀਨਸਿ
ਗਮਨ ਚਹ੍ਯੋ ਦਰਸ਼ਨ ਇਛ ਠਾਨਿ ॥੨੬॥

[1]ਬਿਮਾਨ ਉੱਤੇ।

[1]ਪਰਮੇਸ਼ੁਰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਪੂਰਬ ਜਨਮ' ਪ੍ਰਸੰਗ ਬਰਨਨੰ ਨਾਮ ਏਕ ਪੰਚਾਸਤੀ ਅੰਸੂ ॥੫੧॥

## ੫੨. [ਅਕਾਲ ਪੁਰਖ ਪਾਸੋਂ ਵਿਦੈਗੀ]

੫੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੩

ਦੋਹਰਾ:

ਕਰਯੋ ਗਮਨ ਕੋ ਮੁਨਿ ਜਬਹਿ, ਬੇਗ ਬਿਸਾਲ ਬਿਮਾਨ।
ਤੂਰਨ ਹੀ ਊਰਧ ਉਠਯੋ, ਚਲਯੋ ਜਾਤਿ ਜਿਮ ਭਾਨੁ ॥੧॥

ਸ੍ਵੈਯਾ ਛੰਦ:

ਬੇਗ ਬਿਮਾਨ ਸਮਾਨ ਜੁ ਮਨ ਕੇ[1]
ਨਿਮਖ ਬਿਖੈ ਪਹੁੰਚਯੋ ਦਰਬਾਰ।

[1]ਮਨ ਦੇ ਸਮਾਨ ਜਿਸ ਬਿਮਾਨ ਦੇ ਵੇਗ ਹੈ।

ਛਰੀਦਾਰ ਦਰਸ਼ਨ ਪ੍ਰਿਯ ਠਾਂਢੇ,
ਸਿੰਘ ਪੌਰ ਜਨੁ ਰਜਤ ਪਹਾਰ[1]।

[1]ਪਿਆਰੇ ਦਰਸ਼ਨਾਂ ਵਾਲੇ ਛਰੀਦਾਰ ਸਿੰਘ ਪੌਰ ਤੇ ਖੜੇ ਹਨ (ਜੋ ਸਿੰਘ ਪੌਰ) ਮਾਨੋਂ ਚਾਂਦੀ ਦੇ ਪਹਾੜ ਵਾਂਙ ਹੈ।

ਸੂਰਜ ਸਮਸਰ ਮਹਿਦ ਪ੍ਰਕਾਸ਼ਕ,
ਕਵਿ ਸਮਰਥ ਕੋ ਕਰਹਿ ਉਚਾਰ।
ਤਹਿਂ ਤੇ ਉਤਰਿ ਖਰੇ ਤਬਿ ਦਰਸੇ
ਮੁਖ ਮੰਡਲ ਜਨੁ ਚੰਦ ਉਦਾਰ[1] ॥੨॥

[1]ਤਪੀ ਜੀ ਦਾ) ਮੁਖ ਮੰਡਲ ਪੂਰਨ ਚੰਦ ਵਾਂਙ ਦਿੱਸਿਆ। (ਅ) ਕਈ ਸਿਆਣੇ ਅਗੋਂ ਲੈਣ ਆਇਆਂ ਵਲ ਲਾਉਂਦੇ ਹਨ।

[1]ਸੁੰਦਰ ਦਰਸ਼ਨ ਮੰਦਰ ਦਰ ਪਰ,
ਮੰਦਹਾਸ, ਮ੍ਰਿਦੁਸ਼੍ਵਰ ਮੁਦਪਾਇ।
ਸਾਦਰ ਅੱਗ੍ਰ ਲੈਨ ਕੋ ਆਏ[3]

[1]ਮੰਦਰ ਦੇ ਬੂਹੇ ਅੱਗੇ ਸੁਹਣੇ ਦਰਸ਼ਨਾਂ ਵਾਲੇ ਮੁਸਕ੍ਰਾ ਰਹੇ, ਮਿਠੀ ਸੁਰ ਖੁਸ਼ੀ ਨਾਲ (ਜੀ ਆਇਆਂ ਕਹਿ ਰਹੇ) ਆਦਰ ਨਾਲ ਲੈਣ ਆਏ ਅੱਗੋਂ।

ਮਿਲੇ ਸੰਗ ਲੈ ਚਲੇ ਲਵਾਇ[1]।

[1]ਨਾਲ ਲੈਕੇ।

ਗਏ, ਪ੍ਰਭੁ ਕੇ ਦਰਸ਼ਨ ਕਰਿ ਕੈ
ਕਰੀ ਦੰਡ ਵਤ ਪ੍ਰੇਮ ਬਧਾਇ।
ਪੁਟ ਲੋਚਨ ਤੇ ਰੂਪ ਅਮੀ ਨਿਧਿ
ਪਾਨ ਕਰਤਿ ਬਹੁ, ਨਹਿਂ ਤ੍ਰਿਪਤਾਇ[1] ॥੩॥

[1]ਨੇਤਰਾਂ ਰੂਪ ਡੋਨਿਆਂ ਨਾਲ ਸਰੂਪ ਰੂਪੀ ਅੰਮ੍ਰਿਤ ਦੀ ਨਿਧੀ ਪੀਂਦੇ ਰਜਦੇ ਨਹੀਂ।

ਹਾਥ ਬੰਦਿ ਪੁਨ ਬੰਦਨ ਧਾਰੀ
ਠਾਂਢੇ ਭਏ ਨਿੰਮ੍ਰਤਾ ਸਾਥ।
ਕਹੇ ਨਾਮ ਜੋ ਬੀਚ 'ਜਾਪਜੀ'
ਬਰਨਨ ਕਰੇ ਸਤੁਤਿ ਕੀ ਗਾਥ।

ਕਹਿ ਕਰਿ ਮੁਖਿ ਤੇ 'ਨਮਹਿ ਨਮਹਿ ਪ੍ਰਭੁ !'
ਬਾਰੰਬਾਰ ਨਿਵਾਯਵ ਮਾਥ।
'ਸਰਬ ਜੋਤਿ ਕੀ ਜੋਤਿ ਰੂਪ ਤੁਮ,
ਅਖਿਲ ਲੋਕ ਨਾਥਨਿ ਕੇ ਨਾਥ ॥੪॥

ਭੁਜੰਗ ਪ੍ਰਯਾਤ ਛੰਦ:

ਨਮੋ ਸੱਤਜ ਨਾਮੰ[1] ! ਨਮੋ ਸੱਤਜ ਰੂਪੰ[2]।
[1]ਹੇ ਸਤਿਨਾਮ ਵਾਲੇ। [2]ਹੇ ਸੱਤ ਰੂਪ ਵਾਲੇ।

ਚਿਦਾਨੰਦ ਏਕੋ[1], ਅਨਾਮੈ[2], ਅਰੂਪੰ[3]।
[1]ਆਪ ਇਕੋ ਹੀ ਸੱਤ ਚੇਤਨ ਆਨੰਦ ਰੂਪ ਵਾਲੇ ਹੋ। [2]ਰੋਗ ਰਹਤ। [3]ਰੂਪ ਰਹਤ।

ਨਮੋ ਬੀਜ ਬੀਜੰ[1], ਮਹਾਨੇ ਮਹਾਨੰ[2]।
[1]ਕਾਰਨਾ ਦੇ ਕਾਰਨ। [2]ਵਡਿਆਂ ਦੇ ਵਡੇ।

ਸਮਾਨੰ ਸਭੂਤੰ, ਭਵਿੱਖਜੰ, ਭਵਾਨੰ[1] ॥੫॥
[1]ਭੂਤ ਭਵਿੱਖਜ ਤੇ ਵਰਤਮਾਨ ਵਿਚ (ਆਪ) ਇਕ ਰਸ ਹੋ।

ਨਮੋ ਨਾਥ ਪੂਰੇ ਸਦਾ ਸਿੱਧਿ ਦਾਤਾ।
ਮਹਾਂਦੇਵ ਦੇਵੰ[1], ਬਿਧਾਤੈ ਬਿਧਾਤਾ[2]।
[1]ਸ਼ਿਵਜੀ ਦੇ ਵੀ ਦੇਵ ਹੋ। [2]ਬ੍ਰਹਮਾਂ ਦੇ ਵੀ ਵਿਧਾਤਾ ਹੋ।

ਜੁਗੀਸ਼ੰ[1], ਭੁਗੀਸ਼ੰ[2], ਅਧੀਸ਼ੰ, ਅਨੀਸ਼ੰ[3]।
[1]ਜੋਗੀਆਂ ਦੇ ਈਸ਼ਰ। [2]ਭੋਗੀਆਂ ਦੇ ਈਸ਼ਰ। [3]ਅਧੀਸ਼ੰ =) ਪ੍ਰਿਥਵੀ ਦੇ ਰਾਜਿਆਂ ਦੇ ਰਾਜਾ, ਤੇ ਸੈਨਾ ਪਤੀਆਂ ਦੇ ਈਸ਼ਰ।

ਸਹੱਸ੍ਰੈ ਸੁ ਬਾਹੁ ਸਹੱਸ੍ਰੈ ਸੁ ਸੀਸੰ[1] ॥੬॥
[1]ਹਜ਼ਾਰਾਂ ਬਾਹਾਂ ਤੇ ਹਜ਼ਾਰਾਂ ਸੀਸ ਹਨ।

ਸਹੱਸ੍ਰਾਛ ਸ਼੍ਰੋਣੰ[1], ਸਹੱਸ੍ਰੈ ਸੁ ਘ੍ਰਾਣਾ[2]।
[1]ਸਹਸ੍+ਅਕਸ਼ =) ਹਜ਼ਾਰਾਂ ਨੇਤਰ ਤੇ ਹਜ਼ਾਰਾਂ ਕੰਨ ਹਨ। [2]ਨੱਕ।

ਸਹੱਸ੍ਰਾਨਨੰ[1], ਜੈ[2], ਸਹੱਸ੍ਰੈ ਸੁ ਪਾਣਾ[3]।
[1]ਹਜ਼ਾਰਾਂ ਮੁਖ। [2]ਜੈ ਹੋਵੈ (ਆਪ ਦੀ)। [3]ਹਜ਼ਾਰਾਂ ਹੀ ਆਪ ਦੇ ਪ੍ਰਾਣ ਹਨ।

ਨਮੋ ਤੀਨ ਰੂਪਾ, ਨਮੋ ਤੀਨ ਹੀਨਾ[1]।
[1]ਆਪ) ਤਿੰਨ ਹੀ ਰੂਪਾਂ (ਰਜੋ ਸਤੋ ਤਮੋ) ਵਾਲੇ ਹੋ ਤੇ (ਆਪ ਹੀ ਇਨ੍ਹਾਂ) ਤਿੰਨਾਂ ਤੋਂ ਰਹਤ ਹੋ।

ਨਮੋ ਪੰਚ† ਮੂਲੰ ਨਮੋ ਪੰਚ ਕੀਨਾ[1] ॥੭॥
[1]ਪੰਜਾਂ (ਤੱਤਾਂ) ਦੇ ਮੁੱਢ ਤੇ ਪੰਜਾਂ ਦੇ ਕਰਨੇ ਵਾਲੇ ਹੋ।
†ਪਾ:-ਪੰਥ।

ਅਰੂਪੰ[1], ਅਨੰਗੇ[2], ਅਭੰਗੇ[3], ਅਨਾਸੈ[4]।
[1]ਰੂਪ ਰਹਤ। [2]ਅੰਗ ਰਹਿਤ (ਅ) ਸੁੰਦਰ। [3]ਨਾਸ਼ ਰਹਤ। [4]ਆਸਾ ਰਹਤ (ਅ) ਨਾਸ਼ ਰਹਤ।

ਸਮਸਤੰ ਉਪਾਵੈਂ, ਸਮਸਤੰ[1] ਪ੍ਰਕਾਸ਼ੈਂ[2]।
[1]ਸਾਰਿਆਂ ਨੂੰ। [2]ਪ੍ਰਕਾਸ਼ਨੇ ਵਾਲੇ ਹੋ।

ਸਮਸਤੰ ਸੰਘਾਰੈਂ, ਸਮਸਤੰ ਅਲੰਬੋ[1]।
[1]ਆਸਰਾ ਹੋ।

ਨਮੋ ਸ਼ੇਖ ਸਾਈ ਥਿਰੋ ਜਾਤਿ ਅੰਬੋ[1] ॥੮॥
[1]ਪ੍ਰਲਯਕਾਲ ਵਿਚ) ਜਲ ਪਰ ਸ਼ੇਸ਼ਨਾਗ ਉਤੇ ਸੌਂ ਕੇ ਇਸਥਿਤ ਹੁੰਦੇ ਹੋ।

ਨਮੋ ਦਾੜ੍ਹਗਾੜ੍ਹੰ[1] ਕਰਾਲੈ ਬਿਸਾਲੰ।
[1]ਦ੍ਰਿੜ (= ਪੱਕੀਆਂ) ਦਾੜ੍ਹਾਂ। ਕਰੜੀ ਹੁਡ ਵਾਲੇ (ਵਰਾਹ ਅਵਤਾਰ ਵਲ ਇਸ਼ਾਰਾ ਹੈ)।

ਨਮੋ ਖੜਗ ਕੇਤੰ, ਮਹਾਂ ਕਾਲ ਕਾਲੰ[1]।
[1]ਮਹਾਂ ਕਾਲ ਦੇ ਕਾਲ।

ਨਮੋ ਚਾਰ ਚਾਰੂ[1] ਸਰੂਪੰ ਬਿਰਾਜੈ।
[1]ਸੁੰਦਰ ਤੇ ਸੁੰਦਰ।

ਸਦਾ ਜੈ ਸਦਾ ਜੈ ਸਦਾ ਜੈ ਸਦਾ ਜੈ[1] ॥੯॥
[1]ਚਾਰੇ ਜੁਗਾਂ ਵਿਚ ਜੈ ਹੋਵੇ। (ਅ) ਹੇ ਸਦਾ ਜੈ (ਰੂਪ) ਸਦਾ ਜੈ (ਕਰਨੇ ਵਾਲੇ, ਦਾਸਾਂ ਦੀ ਆਪ) ਸਦਾ ਜੈ (ਕਰ ਰਹੇ ਹੋ

ਸੋ ਇਸ ਲਈ ਸਾਡੀ ਵੀ) ਸਦਾ ਜੈ ਕਰੋ।

ਨਮੋ ਯੁੱਧ ਯੁੱਧੰ, ਨਮੋ ਸ਼ਾਂਤਿ ਸ਼ਾਂਤੰ।
ਨਮੋ ਅੰਧਕਾਰੰ ਨਮੋ ਜੋਤਿ ਜੋਤੰ[1]।
[1]ਹੇ ਅੰਧਕਾਰ ਰੂਪ ਤੇ ਜੋਤੀਆਂ ਦੀ ਜੋਤ।

ਸਮਸਤੰ ਬਿਖੈ ਨੀਤ ਤੋ ਮੈ ਸਮਸਤੰ[1]।
[1]ਸਾਰਿਆਂ ਵਿਚ ਸਦਾ ਤੂੰ ਹੈ ਤੇਰੇ ਵਿਚ ਸਾਰਾ (ਪ੍ਰਪੰਚ ਸਦਾ) ਹੈ।

ਨਮਸਤੰ ਨਮਸਤੰ ਨਮਸਤੰ ਨਮਸਤੰ[1] ॥੧੦॥
[1]ਚਾਰੇ ਅੰਤਹਕਰਣਾ ਕਰਕੇ ਨਮਸਕਾਰ ਹੈ (ਅ) ਹੇ ਨਮਸਕਾਰ (ਕਰਨੇ ਜੋਗ ਜੋ ਤੈਨੂੰ) ਨਮਸਕਾਰ ਕਰਦੇ ਹਨ (ਉਹਨਾਂ ਦਵਾਰਾ ਮੈਂ) ਨਮਸਕਾਰ (ਕਰਨੇ ਵਾਲਾ ਹੋਕੇ) ਨਮਸਕਾਰ ਕਰਦਾ ਹਾਂ।

ਸਦਾ ਮੰਡਲਾਕਾਰ ਜਤੀ ਅਖੰਡੰ।
ਅਨਾਦੰ, ਅਨੰਤੰ[1], ਅਦੰਡੰ, ਪ੍ਰਚੰਡੰ[2]।
[1]ਅੰਤ ਰਹਤ। [2]ਤੀਖਣ।

ਸਤੰ ਲੋਕ ਸੀਸੰ[1], ਪਗੰ ਹੈ ਪਤਾਲੰ[2]।
[1]ਸੱਤਿ ਲੋਕ (ਤੇਰਾ) ਸੀਸ ਹੈ। [2]ਪਤਾਲ ਚਰਨ ਹਨ।

ਸਸੀ ਸੂਰ ਨੇਤ੍ਰੰ, ਮੁਖੰ ਜ੍ਵਾਲ ਜ੍ਵਾਲੰ[1] ॥੧੧॥
[1]ਪ੍ਰਕਾਸ਼ ਰਹੀ ਅੱਗ ਮੂੰਹ ਹੈ।

ਕ੍ਰਿਪਾਲੰ, ਅਕਾਲੰ, ਦੁਕਾਲੰ[1] ਪ੍ਰਣਾਸੀ[2]।
[1]ਜੰਮਣ ਮਰਨ ਦੇ) ਦੋ ਸਮੇਂ। (ਅ) ਔਖੇ ਸਮੇਂ। [2]ਨਾਸ਼ ਕਰਨੇ ਵਾਲੇ।

ਸਦਾ ਜੈ, ਸਦਾ ਜੈ, ਨਮੋ ਜੋਤਿ ਰਾਸੀ[1]।
[1]ਜੋਤੀਆਂ ਦੀ ਖਾਣ।

ਚਿਦਾਨੰਦ ਸੰਗੀ ਸਦਾ ਸੰਗ ਸੋਹੈ।
ਨਮੋ ਹੈ, ਨਮੋ ਹੈ, ਨਮੋ ਹੈ, ਨਮੋ ਹੈ' ॥੧੨॥

ਦੋਹਰਾ:
ਬਾਰਬਾਰ ਕਰਿ ਕੈ ਨਮੋ, ਪਦ ਪੰਕਜ ਸਿਰ ਰਾਖਿ।
ਕਹ੍ਯੋ 'ਮੋਹਿ ਆਗ੍ਯਾ ਦਿਜੈ, ਜਿਮ ਰਾਵਰਿ ਅਭਿਲਾਖ' ॥੧੩॥

ਸ੍ਵੈਯਾ:
ਸ਼੍ਰੀ ਪੁਰਸ਼ੋਤਮ ਸ਼੍ਰੀ ਪਰਮਾਤਮ
ਸ਼੍ਰੀ ਪਰਮੇਸ਼੍ਵਰ ਪਾਵਨ ਪੂਰਨ।
ਦੇਖਿ ਕ੍ਰਿਪਾਲ ਬਿਸਾਲ ਪ੍ਰਸੀਦ ਕੈ
ਜਾਂ ਦਰਸੰਨ ਕੋ ਪਾਵਤਿ ਕੂਰ ਨ[1]।
[1]ਝੂਠੇ ਨਹੀਂ ਪਾ ਸਕਦੇ ਭਾਵ ਸਚੇ ਪਾਂਵਦੇ ਹਨ।

ਰੂਪ ਅਨੰਤ ਅਨਾਦਿ ਪ੍ਰਭੂ
ਨਿਜ ਦਾਸਨ ਕੇਰ ਸਹਾਇਕ ਪੂਰਨ।
ਜਾਂ ਪਦ ਕੇ ਨਖ ਸੁੰਦਰਤਾ ਲਖਿ
ਆਨ ਤਿਲੋਕ ਬਿਖੈ ਸਮ ਰੂਰ ਨ[1] ॥੧੪॥
[1]ਹੋਰ ਤ੍ਰਿਲੋਕੀ ਵਿਚ ਕੋਈ (ਵਸਤੂ) ਸੁੰਦਰ ਨਹੀਂ।

ਸ੍ਵੈਯਾ ਛੰਦ:

ਧੁਨਿ ਗੰਭੀਰ ਸਘਨ ਮ੍ਰਿਦੁਲਾ ਬਹੁ,
ਬੋਲੇ ਬਾਕ ਮੰਦ ਮੁਸਕਾਨ।
'ਦੁਸ਼ਟਦਮਨ ! ਸੁਨ ਪ੍ਰਥਮੈ ਉਪਜਯੋ,
ਕਰਯੋ ਤਪੀਸ਼ੁਰ ਨੇ ਮਮ ਧਯਾਨ।
ਅਪਨੇ ਤਪ ਪ੍ਰਭਾਵਤ ਕੀਨਸਿ
ਕਾਰਨ ਕਰਿਬੇ ਜੁੱਧ ਮਹਾਨ।
ਯਾਂ ਤੇ ਅੰਸ ਅਹੈਂ ਤੂੰ ਹਮਰੀ
ਤਪੇ ਮਹਾਂ ਤਪ ਕ੍ਵੈ ਨ ਸਮਾਨ[1] ॥੧੫॥

[1]ਕੋਈ ਤੇਰੇ ਸਮਾਨ ਨਹੀਂ।

ਨਹੀਂ ਕਿਸੂ ਭੀ ਤਪਯੋ ਇਤੋ ਤਪ
ਤੀਨ ਜੁਗਨਿ ਲੌ ਕੀਨਿ ਮਹਾਨ।
ਅਬਿ ਅਵਤਾਰ ਪਿਥੀ ਤਲ ਧਰਿ ਕੈ
ਮੇਰੋ ਕਾਜ ਕਰਹੁ ਬਚ ਮਾਨਿ।
ਦੁਸ਼ਟ ਜਮਨ ਨੇ[1] ਭਿਸ਼ਟ ਹਿੰਦ ਕਿਯ
ਤੁਮ ਅਲੰਬ ਹੋਵਹੁ ਸਵਧਾਨ।
ਮਾਨੁਖ ਤਨ ਧਰਿ ਲੀਲਾ ਨਿਜ ਕਰਿ
ਸੱਤਜਨਾਮ ਭਗਤੀ ਦਿਹੁ ਦਾਨ' ॥੧੬॥

[1]ਯਵਨੀ ਦੁਸ਼ਟਾਂ ਭਾਵ ਤੁਰਕਾਂ ਨੇ।

ਸੁਨਿ ਕੈ ਦੁਸ਼ਟ ਦਮਨ ਕਰ ਜੋਰੇ
'ਤਹਾਂ ਜਾਨਿ ਮੈਂ ਬਿਘਨ ਬਿਸਾਲ।
ਅਨਿਕ ਭਾਂਤਿ ਕੀ ਹੋਹਿਂ ਪ੍ਰਬਿਰਤਾ[1]
ਅਰੁ ਬਹੁ ਬਧਯੋ ਕਲੀ ਕੋ ਕਾਲ।
ਚਰਨ ਆਪ ਕੇ ਸੁਰਤ ਚੁਭੀ ਮਮ,
ਟਿਕਯੋ ਅਧਿਕ ਮਨ ਪ੍ਰੇਮ ਰਸਾਲ।
ਚਿਤ ਮਹਿਂ ਨਹੀਂ ਜਾਨਿ ਅਭਿਲਾਖਾ
ਇਕ ਰਸ ਰਚਯੋ ਸਰੂਪ ਸੰਭਾਲਿ[1]' ॥੧੭॥

[1]ਪ੍ਰਵਿਰਤੀਆਂ।

[1]ਸੰਭਾਲਕੇ।

ਸੁਨਿ ਕੈ ਪ੍ਰਭੁ ਜਯੋਂ ਕਯੋਂ ਸਮੁਝਾਯੋ
ਸ਼੍ਰੀ ਦੇਵੀ ਕੋ ਕਹਯੋ ਬ੍ਰਿਤਾਂਤ[†]।

[†]ਬਚਿੱਤ੍ਰ ਨਾਟਕ ਵਿਚ ਅਕਾਲ ਪੁਰਖ ਜੀ ਦੇ ਮੁਖਾਰਬਿੰਦ ਤੋਂ ਦੇਵੀ ਦਾ ਜ਼ਿਕਰ ਕੋਈ ਨਹੀਂ, ਤਾਂ ਤੇ ਇਹ ਮੰਨਣੇ ਜੋਗ ਨਹੀਂ।

'ਭਏ ਲਬਧ ਬਰ ਸ਼ਕਤੀ ਤੇ ਤੁਮ[1],
ਸੋ ਪਿ ਸਮੋ ਆਯੋ ਨਿਜਕਾਤ[1]।
ਪੰਥ ਖਾਲਸਾ ਸਿਰਜਨਿ ਉੱਤਮ[†]

[1]ਤੁਸੀਂ ਦੇਵੀ ਤੋਂ ਵਰ ਪ੍ਰਾਪਤ ਕੀਤੇ ਸੀ।

[1]ਨੇੜੇ, ਨਜ਼ਦੀਕ।

[†]ਪਾ:-ਅੰਤਰ।

ਮਾਰਗ ਭਗਤਿ ਪ੍ਰੇਮ[1] ਅਵਿਦਾਤ। — [1]ਪ੍ਰੇਮਾ ਭਗਤੀ।
ਛੱਤ੍ਰੀ ਧਰਮ ਨਹੀਂ ਜਗ ਦਿਖੀਯਤਿ,
ਭਏ ਮਲੇਛ, ਅਚਾਰਣ ਘਾਤ[1] ॥੧੮॥ — [1]ਸੇਸ਼ਟਾਚਾਰ ਦਾ ਨਾਸ਼ ਹੋ ਗਿਆ ਹੈ।
ਰਚਜੋ ਜਗਤ ਜਬਿ ਪੂਰਬ ਹਮਨੇ
ਉਪਜਾਏ ਬਲਿ ਦੈਤ ਬਿਸਾਲ।
ਮਹਾਂ ਦੀਨ[1] ਲੌ ਬਹੁਤ ਪਠਾਏ — [1]ਮੁਹੰਮਦ।
ਤਿਨਹੁੰ ਚਲਾਏ ਨਿਜ ਨਿਜ ਚਾਲ[1]। — [1]ਆਪੋ ਆਪਣੀ ਚਾਲ।
ਸੱਤਜਨਾਮ ਉਪਦੇਸ਼ ਨ ਕੀਨਸਿ
ਪਾਰਬ੍ਰਹਮ ਕੀ ਨਹੀਂ ਸੰਭਾਲਿ[1]। — [1]ਯਾਦ।
ਅਬਿ ਤੁਮ ਸੁਗਮ ਚਲਾਵਹੁ ਨੀਕੇ
ਰਹਿਤਿ ਕਹਤਿ ਕੇ ਸਹਿਤ ਰਸਾਲ[1]' ॥੧੯॥ — [1]ਸੁੰਦਰ।
ਇਮ ਕਹਿ ਦੁਸ਼ਟ ਦਮਨ ਕਹੁ ਬਹੁ ਬਿਧਿ
ਅਪਨੇ ਅੰਕ ਬਿਖੈ ਬੈਠਾਇ।
'ਮੈਂ ਅਪਨਾ ਸੁਤ ਤੋਹਿ ਨਿਵਾਜਜੋ
ਪੰਥ ਪ੍ਰਚੁਰ ਕਰੀਅਹਿ ਜਗ ਜਾਇ।
ਸ੍ਰੀ ਨਾਨਕ ਕੀ ਜੋਤਿ ਮਹਾਂ ਬਲਿ
ਨਵਮ ਸਰੀਰ ਬਿਖੈ ਪ੍ਰਵਿਸ਼ਾਇ[1]। — [1]ਪ੍ਰਵੇਸ਼ੀ ਹੋਈ ਹੈ।
ਸੋ ਤਪਸੀ ਹੈ ਪਿਤਾ ਤੁਹਾਰੋ
ਸ਼ਾਂਤਿ ਮਤੀ ਸਭਿ ਸੋਂ ਸਮਤਾਇ ॥੨੦॥
ਪ੍ਰਥਮ ਜਨਮ ਜਿਮ ਹੁਤੋ ਸ਼ਾਂਤਿ ਮਤਿ
ਦੁਤਿਯ ਜਨਮ ਮਹਿਂ ਤਿਸੈ ਸਮਾਨ।
ਜੋਗ ਜੱਗਜ ਕਰਿ ਮੋਹਿ ਅਰਾਧਤਿ
ਚਹਤਿ ਪੁੱਤ੍ਰ ਤੁਮ ਕੋ ਤਿਸ ਥਾਨ।
ਸ੍ਰੀ ਨਾਨਕ ਕੀ ਜੋਤਿ ਉਦਾਰਾ
ਪ੍ਰਵਿਸ਼ਹਿ ਤੁਮ ਮਹਿਂ ਇਕਤਾ ਠਾਨਿ[1]। — [1]ਏਕ ਰੂਪ ਹੋ ਜਾਵੇਗੀ।
ਮੋਹਿ ਸਰੂਪ ਹੋਇ ਕਰਿ ਮੋ ਮਹਿਂ,
ਲੈਤਾ ਪ੍ਰਾਪਤਿ ਮਹਿਦ ਮਹਾਨ ॥੨੧॥
ਮਮ ਸੁਤ ਤੂੰ ਹੈਂ ਮਮ ਸਰੂਪ ਹੀ,
ਪਿਤਾ ਪੁੱਤ੍ਰ ਮਹਿਂ ਭੇਦ ਨ ਹੋਇ।
ਧਰਮ ਕਰਹੁ ਬਿਦਤਾਵਨਿ ਜਗ ਮਹਿਂ
ਤੁਝ ਬਿਨ ਅਪਰ ਸਮਰਥ ਨ ਕੋਇ।

ਪੁੱਤ੍ਰਾਦਿਕ ਮਹਿਂ ਰਹਿਨ ਅਮੋਹੰ,
ਰਿਪੁਨਿ ਹਤਨਿ ਕੋ ਆਲਸ ਖੋਇ।
ਸਿਮਰਨ ਸੱਤਿਨਾਮ ਪਰਬਿਰਤਹੁ
ਛੱਤ੍ਰੀ ਪੰਥ ਉਪਜਿ ਹੈ ਸੋਇ' ॥੨੨॥
ਇਮ ਕਹਿ ਮਸਤਕ ਸੁੰਘਤ ਦੇਖਤਿ
ਜਿਮ ਪਿਤ ਤੇ ਸੁਤ ਕਿਤੇ ਸਿਧਾਇ।
ਮ੍ਰਿਦੁਲ ਮਧੁਰ ਸਾਰਥ ਪੁਰਸ਼ਾਰਥ
ਸ਼੍ਰੇਯ ਭਰੇ ਸ਼ੁਭ ਬਾਕ ਸੁਨਾਇ।
ਸੁਨਿ ਕੈ ਦੁਸ਼ਟ ਦਮਨ ਹੁਇ ਠਾਂਢੋ
ਹਾਥ ਜੋਰਿ ਕਰਿ ਬਿਨੈ ਅਲਾਇ।
'ਪੰਥ ਚਲਹਿ ਤਬਿ ਜਗਤ ਮਝਾਰੇ
ਜਬਿ ਹੋਵਹੁ ਤੁਮ ਆਪ ਸਹਾਇ' ॥੨੩॥
ਆਇਸੁ ਮਾਨਿ ਸੀਸ ਪਰ ਪ੍ਰਭੁ ਕੀ
ਬਾਰ ਬਾਰ ਅਭਿਬੰਦਨ ਕੀਨਿ।
ਕਰਤਾ ਪੁਰਖ ਅਕਾਲ ਕ੍ਰਿਪਾਲੰ
ਏਕੰਕਾਰ ਸੁ ਗੁਰੂ ਪ੍ਰਬੀਨ।
ਹੋਇ ਬਿਸਰਜਨ ਤਜਿ ਦਰਬਾਰਹਿਂ,
ਆਏ ਪਿਖ੍ਯੋ ਬਿਮਾਨ ਅਸੀਨ।
ਨਮੋ ਕਰਤਿ ਹੀ ਤੁਰਤ ਪਯਾਨੇ
ਨਿਜ ਆਸ਼੍ਰਮ ਕੋ ਪਹੁੰਚੇ ਚੀਨ ॥੨੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਸ਼੍ਰੀ ਅਕਾਲ ਪੁਰਖ ਸੋਂ ਮੇਲ' ਪ੍ਰਸੰਗ ਬਰਨਨੰ ਨਾਮ ਦੋਇ ਪੰਚਾਸਤੀ ਅੰਸੂ ॥੫੨॥

## ੫੩. [ਤ੍ਰਿਬੇਣੀ ਵਿਖੇ ਨਿਵਾਸ]

੫੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੫੪

ਦੋਹਰਾ:

ਸਗਰੇ ਸਿੱਖਜ[1] ਹਕਾਰਿ ਕੈ, ਦਿਯੋ ਬ੍ਰਿਤੰਤ ਸੁਨਾਇ।

[1]ਚੇਲੇ।

'ਧਰਹਿਂ ਧਰਾਤਲ ਜਨਮ ਕੋ, ਸ਼੍ਰੀ ਗੁਰੁ[1] ਆਇਸੁ ਪਾਇ ॥੧॥

[1]ਭਾਵ ਅਕਾਲ ਪੁਰਖ ਦੀ।

ਤੁਮ ਭੀ ਚਲਿ ਸਭਿ ਦੇਸ਼ ਮੈਂ, ਧਰਹੁ ਸੁ ਨਰਨਿ ਸਰੀਰ।

ਛੱਤ੍ਰੀ ਧਰਮ ਨਿਬਾਹਿ ਕੈ, ਜੁੱਧ ਬਿਖੈ ਬਨਿ ਬੀਰ ॥੨॥

ਸ੍ਵੈਯਾ:

ਕੇਸ ਰਖੋ ਕਛ[†] ਊਪਰ ਬੇਸ ਮੈਂ[1]

ਆਯੁਧ ਧਾਰਿ ਮਚਾਇ ਲਰਾਈ।

ਸ਼ੱਤਨਿ ਜੀਤਹੁ ਤੌਂ ਥਿਤ ਪਾਵਹੁ

ਰਾਜ ਕਰਹੁ ਸੁਖ ਲੈ ਸਮੁਦਾਈ।

ਨਾਹਿੰਤ ਜੁੱਧ ਮੈਂ ਕ੍ਰੁੱਧਤਿ ਹ੍ਵੈ

ਦਿਹੁ ਪ੍ਰਾਨ, ਲਹੋ ਬ੍ਰਹਮ ਲੋਕ ਸੁਥਾਈ[1]।

ਸ਼੍ਰੀ ਗੁਰ ਦੇਵ[1] ਕੋ ਸੇਵਨਿ ਕੈ

ਅਹੰਮੇਵ ਬਿਨਾ ਦਿਹੁ ਬੰਧ ਨਸਾਈ' ॥੩॥

[1]ਉਪਰਲੇ ਵੇਸ ਵਿਚ ਕੇਸ ਤੇ ਕੱਛ ਰੱਖੋ। [†]ਪਾ:-ਕੇਸਹਿ ਕੇ ਕਛ।

[1]ਸ੍ਰੇਸ਼ਟ ਥਾਂ ਬ੍ਰਹਮ ਲੋਕ ਲਵੋ।

[1]ਅਕਾਲ ਪੁਰਖ ਨੂੰ।

ਸਿੱਖਨਿ ਸੋਂ ਇਮ ਕੋਮਲ ਭਾਖਿ

ਮਹਾਂਰਥ[1] ਹੈ ਸਭ ਕੋ ਸੁਖਦਾਈ।

'ਜੋਗ ਮਹਾਂ ਤਪ ਸਾਧਨਿ ਆਦਿਕ

ਹੈ ਇਨ ਕੋ ਫਲੁ ਸੋ ਲਿਹੁ ਪਾਈ।

ਚੀਤ ਲਗਾਵਹੁ ਮੋਹਿ ਬਿਖੈ,

ਮਨ ਸੰਗ ਰਹੋ, ਪੁਨ ਨਾ ਭਰਮਾਈ।

ਸ਼੍ਰੀ ਸਤਿਨਾਮ ਸਦਾ ਸਿਮਰੇ

ਕਲਿ ਕਾਲ ਮੈਂ, ਅੰਤ ਸਭੈ ਮਿਲਿ ਜਾਈ[1]' ॥੪॥

[1]ਗੂੜ੍ਹ ਅਰਥ, ਮਹਾਂ ਸਿੱਧਾਂਤ।

[1]ਅੰਤ ਨੂੰ ਤੁਸੀਂ ਸਾਰੇ ਮੇਰੇ ਵਿਚ ਮਿਲ ਜਾਵੋਗੇ।

ਸ੍ਵੈਯਾ ਛੰਦ:

ਦੁਸ਼ਟ ਦਮਨ ਨਿਜ ਰੂਪ ਰਮਨ ਸਦ[1],

[1]ਸਦਾ ਸੁੰਦਰ ਰੂਪ।

ਇਮ ਸਿੱਖਜਨ ਕੋ ਤਪ ਫਲ ਦੀਨਿ।
ਰਹਿਤ ਸਹਿਤ ਹੁਇ ਉਰ ਗੁਰੁ ਸਿਮਰਨ,
ਛੱਤ੍ਰੀ ਧਰਮ ਨ੍ਰਿਬਾਹਿ ਪ੍ਰਬੀਨ।
'ਜਨਮ ਮਰਨ ਸੰਕਟ ਕੇ ਤਜਾਗਨਿ
ਨਿਤ ਮਮ ਨਿਕਟਿ ਕਿ ਮੋ ਮਹਿ ਲੀਨ।
ਦੁਹੂੰ ਲੋਕ ਕੋ ਆਨੰਦ ਦੀਨਸਿ
ਪ੍ਰਥਮ ਪੰਥ ਤੇ ਪੰਥ ਨਵੀਨ' ॥੫॥
ਸੁਨਿ ਕਰਿ ਸਿੱਖਜ ਅਖਿਲ ਹਰਖਾਏ
ਹਾਥ ਜੋਰਿ ਕੈ ਸੀਸ ਨਿਵਾਇ।
'ਮਹਾਂਬਾਹੁ ਉਤਸਾਹ ਮਹਾਤਮ
ਪ੍ਰਥਮ ਇਕਾਕੀ ਰਿਪੁ ਸਮੁਦਾਇ[1]।
ਸਹਿਤ ਸੁਬੇਲ ਬੇਲ ਬਡ ਜੋਧੇ
ਦ੍ਰਿਢ ਹ੍ਵੈ ਸੰਘਰ ਮਹਿਤ ਮਚਾਇ।
ਤਜੇ ਮਾਰਗਣ ਅਸੁਰ ਮਾਰਿਗਣ
ਜਥਾ ਮਾਰ ਗਣ ਹਤਿ ਖਗਰਾਇ[1] ॥੬॥

[1]ਪਹਿਲੇ ਕੱਲਿਆਂ ਨੇ ਸਮੂਹ ਵੈਰੀ।

[1]ਮਾਰ੍ਗਣ =) ਤੀਰ ਛੱਡ ਕੇ ਬਹੁਤੇ ਦੈਂਤ ਮਾਰੇ ਜਿਵੇਂ ਗਰੜ ਸਾਰੇ ਸਰਪਾਂ ਨੂੰ ਮਾਰਦਾ ਹੈ। [ਸੰਸ. ਮਾਰ੍ਗਣ = ਤੀਰ। ਮਾਰਿ = ਮਾਰੇ। ਮਾਰ = ਸੱਪ, ਫਾ ਮਾਰ]

ਬੇਲ ਸੁਬੇਲ ਸੰਘਾਰਨਿ ਕਰਿ ਕੈ
ਦੁਸ਼ਟ ਦਮਨ ਨਿਜ ਨਾਮ ਧਰਾਇ।
ਰਣ ਪ੍ਰਿਯ ਰਣ ਕਰਿ ਅਸੁਰ ਸੰਘਾਰੇ
ਬੀਰਜ[1] ਧੀਰਜ ਅਧਿਕ ਉਪਾਇ।
ਮਾਨੁਖ ਤਨ ਲੀਲਾ ਮਹਿਂ ਖੇਲਹੁ
ਜਥਾ ਆਪ ਕੀ ਹੋਇ ਰਜ਼ਾਇ।
ਨਤੁ ਅਬਿ ਕੌਨ ਲਰੈ ਤੁਮ ਸਮ ਹੁਇ
ਓਜ ਸੁ ਰਾਵਰਿ ਸਹਿ ਨ ਸਕਾਇਂ' ॥੭॥
[1] 'ਗੁਰ ਬਰ ਸ਼੍ਰੀ ਅਕਾਲ ਕੀ[2] ਆਇਸੁ

[1]ਬਲ, ਬੀਰਤਾ।

[1]ਦੁਸ਼ਟ ਦਮਨ ਜੀ ਬੋਲੇ। [2]ਪੂਜਨੀਕ ਸੇਸ਼ਟ ਪਰਮੇਸ਼ੁਰ ਅਕਾਲ ਦੀ।

ਜਿਮ ਹੁਇ ਤਿਮ ਰਹਿਨੋ ਬਨਿ ਆਇ।
ਉਤਪਤਿ ਪੰਥ ਖਾਲਸਾ ਕਰਿ ਹੌਂ
ਜਿਸ ਮਹਿਂ ਸ਼ਕਤਿ ਤੇਜ ਪਵਿਸ਼ਾਇ।
ਰਹਿਤ ਰਾਖਨੀ, ਤਪ ਕੋ ਸਾਧਹਿਂ[1],
ਸਿਮਰਹਿਂ ਸੱਤਿਨਾਮ ਸਤਿ ਭਾਇ[1]।
ਭੋ ਸਿੱਖਹੁ ! ਇਹੁ ਕਾਰਜ ਸਾਧੋ

[1]ਰਹਿਤ ਰੱਖਣੀ ਤੇ (ਗੁਰੂ ਸੇਵਾ ਰੂਪੀ) ਤਪ ਦਾ ਸਾਧਣਾ।

[1]ਸਹਿਜ ਸੁਭਾਇ। (ਅ) ਸੱਚੇ ਪ੍ਰੇਮ ਨਾਲ।

ਪੁਰਸ਼ੋਤਮ ਕੀ ਪਾਇ ਰਜ਼ਾਇ ॥੮॥
ਹਿੰਦੁ ਧਰਮ ਕੋ ਰਾਖਨਿ ਕਰਿ ਹੌਂ
ਤੁਰਕ ਤੇਜ ਤਰੁ ਕੋ ਤੁਰਵਾਇ[1]। [1]ਬ੍ਰਿੱਛ ਨੂੰ ਤੋੜਕੇ।
ਦੋਨਹੁ ਪਰ ਹੁਇ ਪੰਥ ਖਾਲਸਾ
ਭੋਗ ਮੋਖ ਕੋ ਕਰ ਤਲ[1] ਪਾਇ। [1]ਹੱਥ ਦੀ ਤਲੀ ਤੇ।
ਜਹਿਂ ਕਹਿਂ ਬਿਦਤਹਿ ਗੁਨ ਅਨੇਕ ਜੁਤਿ
ਰਣ ਪ੍ਰਿਯ ਰਣ ਕੋ ਚਹਤਿ ਸਦਾਇ।
ਕਲੀ ਕਾਲ ਮਹਿਂ ਗਤਿ ਸੁਖੇਨ ਲਹਿ,
ਦਹਿ[1] ਬਿਕਾਰ, ਰਹਿ ਨਾਮ ਸਮਾਇ' ॥੯॥ [1]ਸਾੜ ਕੇ।
ਨਿਜ ਸਿੱਖਜਨਿ ਰਿਖਿ ਬੇਖਨ ਸੋਂ
ਇਮੁ ਭਨੀ ਭਵਿੱਖਜਤ ਸਭਿ ਹੀ ਬਾਤ[1]। [1]ਆਪਣੇ ਚੇਲਿਆਂ ਨੂੰ ਰਿਖੀਬੇਖ ਵਿਚ ਦੁਸ਼ਟ ਦਮਨ ਜੀ ਨੇ ਸਾਰੀ ਭਵਿੱਖਜਤ ਦੀ ਗੱਲ ਕਹੀ।
ਕਰੇ ਬਿਸਰਜਨ ਨਿਜ ਨਿਜ ਥਾਵਨਿ
ਜਾਤਿ ਬਿਚਾਰਤਿ ਮਤਿ ਅਵਦਾਤ[1]। [1]ਉੱਜਲ ਮਤੀ ਵਾਲੇ।
ਸ਼੍ਰੀ ਪ੍ਰਭੁ ਦੁਸ਼ਟ ਦਮਨ ਜਲ ਮੱਜਨੋ
ਚਢੇ ਸਥੰਡਲ ਪਰ ਚਿਤ ਸ਼ਾਂਤਿ।
ਕੁਸ਼ ਬਿਸਤਰ ਪਰ ਹੁਇ ਪਦਮਾਸਨ
ਬੈਠਿ ਗਏ ਕਰਿ ਕੈ ਰਿਜ ਗਾਤ[1] ॥੧੦॥ [1]ਸਿੱਧਾ ਸਰੀਰ ਕਰਕੇ। [ਸੰਸ. ਰੑਿਜ]
ਖੈਂਚਿ ਪ੍ਰਾਣ ਕੋ ਜੋਰ ਪਾਇ ਕਰਿ
ਦਸਮੋ ਦ੍ਵਾਰ ਫੋਰਿਬੋ ਕੀਨ।
ਜਨਮ ਧਰਨਿ ਕੋ ਧਰਨ ਬਿਖੈ[1] ਪ੍ਰਭੁ [1]ਧਰਤੀ ਵਿਚ।
ਨਿਜ ਇੱਛਯਾ ਤੇ ਛੋਰਿ ਸੁ ਦੀਨ।
ਬ੍ਰਿੰਦ ਪੁਸ਼ਪ ਬ੍ਰਿੰਦਾਰਕ ਲੈ ਕਰਿ
ਬਿੰਦੂ ਜਿਮ ਬਰਖਾਇਂ[1] ਪ੍ਰਬੀਨ। [1]ਦੇਵਤਿਆਂ ਨੇ ਕਈ ਤਰ੍ਹਾਂ ਦੇ ਫੁੱਲ ਲੈਕੇ ਬੂੰਦਾਂ ਵਤ ਬਰਖਾਏ।
ਅਧਿਕ ਸੁਗੰਧੈਂ ਧੂਪ ਦੀਪ ਬਹੁ
ਅਤਿ ਉਤਸਵ ਅਪਨੇ ਮਹਿਂ ਚੀਨਿ ॥੧੧॥
ਇਤਿ ਸ਼੍ਰੀ ਤੇਗ ਬਹਾਦਰ ਗੁਰੁ ਜੀ
ਬ੍ਰਿੰਦ ਤੀਰਥਨਿ ਤੀਰ ਨਿਵਾਸ।
ਸਭਿ ਅਸਥਾਨ ਦਾਨ ਦੇ ਮਾਨਦ,
ਪਾਵਨ ਤੇ ਪਾਵਨ ਕਰ ਤਾਸ[1]। [1]ਦਾਨ ਨਾਲ ਮਾਨ ਦਿੰਦੇ ਹਨ ਤੇ ਚਰਨਾਂ ਨਾਲ ਪਵਿੱਤ੍ਰ

ਕਰਦੇ ਹਨ ਤਿਨ੍ਹਾਂ (ਤੀਰਥਾਂ) ਨੂੰ।

ਜੱਗ੍ਯ ਹੋਮ ਦਛਨਾ ਬਹੁ ਕੰਚਨ
ਸਾਧਨ ਦਿਜਨਿ ਰੰਕ ਜੇ ਰਾਸ[1]।
ਅਨਿਕ ਪਕਾਰ ਕਰਾਇ ਅਹਾਰਨਿ
ਦੇਤਿ ਅਚਾਵਤਿ ਸ੍ਵਾਦਨਿ ਰਾਸ ॥ ੧੨ ॥

[1]ਸਾਧਾਂ, ਬ੍ਰਾਹਮਣਾਂ ਤੇ ਸਮੂਹ ਕੰਗਾਲਾਂ ਨੂੰ।

ਇਮ ਅਨੇਕ ਹੀ ਤੀਰਥ ਕਰਿ ਕੈ
ਤੀਰਥ ਰਾਜ ਤ੍ਰਿਬੈਣੀ ਤੀਰ।
ਪੁੰਨ ਦਾਨ ਕਰਿ ਦਿਵਸ ਬਿਤਾਏ
ਜੋਗ ਸਮਾਧਿ ਬਿਖੈ ਗੰਭੀਰ।
ਕਰਹਿਂ ਜੱਗ੍ਯ ਬਹੁ ਕੰਚਨ ਦੇਵਹਿਂ,
ਪਾਟੰਬਰ ਪਸ਼ਮੰਬਰ ਚੀਰ।
ਬਹੁਤ ਮੋਲ ਕੇ ਦੁਰਲਭ ਸੁੰਦਰ
ਦੇਤਿ ਬਿਭੂਖਨ ਮੁਕਤਾ ਹੀਰ ॥ ੧੩ ॥

ਬੇਦ ਪਾਠਿ[1] ਗੇ ਬਿੱਪ ਸੁ ਕਰਮੀ[2]
ਸ਼ਾਂਤ, ਦਾਂਤਿ[1], ਸੁਚ, ਸੰਜਮ ਧਾਰਿ।
ਸਮਦਰਸੀ ਸੰਤੋਸ਼ੀ ਧੀਮਤਿ[1]
ਬਿਨੁ ਮਤਸਰ ਮੁਖ ਮ੍ਰਿਦੁਲ ਉਚਾਰਿ।
ਸਹਨਸ਼ੀਲ ਅਨਕੂਲੀ ਤਪ ਕੇ
ਬਿੱਦ੍ਯਾ ਮਹਿਂ ਅੱਭ੍ਯਾਸ ਉਦਾਰ।
ਸਤਿਬਾਦੀ ਪਰਮਾਤਮ ਜਿਨ ਕੇ,
ਸਦਾ ਧਰਮ ਅਪਨੇ ਅਨੁਸਾਰ ॥ ੧੪ ॥

[1]ਬੇਦ ਪਾਠੀ। [2]ਸ੍ਰੇਸ਼ਟਾਚਾਰੀ।
[1]ਇੰਦ੍ਰਯ (ਇੰਦ੍ਰਯ ਦਮਨ =) ਰੋਕਣ ਵਾਲੇ [ਸੰਸ. ਦਾਂਤ]
[1]ਬੁਧੀਵਾਨ। (ਅ) ਸ੍ਰੇਸ਼ਟ ਮਤੀ ਵਾਲੇ।

ਸ੍ਵੈਯਾ:
ਬ੍ਰਿੰਦ ਦਿਜੋ ਤਮ ਆਇ ਮਿਲੇ
ਅਸ ਸ਼੍ਰੀ ਗੁਰੁ ਕੋ ਜਸ ਕਾਨ ਸੁਨੇ।
ਸੋਢਿ ਸੁ ਬੰਸ ਕਿ ਭੂਖਨ ਉੱਤਮ
ਧੀਰ ਉਦਾਰ ਬਿਸਾਲ ਗੁਨੇ[1]।
ਦਾਨ ਕੋ ਦੇਤਿ ਹੈਂ, ਮਾਨ ਕੋ ਦੇਤਿ ਹੈਂ,
ਗ੍ਯਾਨ ਕੋ ਦੇਤਿ ਹੈਂ ਆਸ ਪੁਨੇ[1]।
ਨੰਦ ਕੋ ਦੇਤਿ ਅਨੰਦ ਕੋ ਦੇਤਿ ਹੈਂ,
ਰੂਪ ਮੁਕੰਦ ਕੇ ਬਾਕ ਭਨੇ[1] ॥ ੧੫ ॥

[1]ਜਾਣੇ ਜਾਂਦੇ ਹਨ।
[1]ਆਸਾਂ ਪੂਰਨ ਕਰਦੇ ਹਨ।
[1]ਮੁਕੰਦ ਰੂਪ ਪ੍ਰਮਾਤਮਾਂ (ਦੀ ਪ੍ਰਾਪਤੀ) ਦੇ ਵਾਕਾਂ ਨੂੰ ਉਚਾਰਦੇ ਹਨ।

ਦੇਸ਼ ਬਿਦੇਸ਼ਨਿ ਤੇ ਦਿਜ ਆਵਤਿ
ਪਾਵਤਿ ਹੈਂ ਧਨ ਕੋ ਮਨ ਭਾਯੋ।

ਬ੍ਰਿੰਦ ਅਹਾਰ ਸੁ ਕੀਨਸਿ ਮਾਧੁਰ
ਪੂਰਕ[1], ਮੋਦਕ[2], ਪੂਪ ਖੁਆਯੋ।
ਭੂਰ ਪੰਚਾਂਮ੍ਰਿਤ ਹੋਤਿ ਰਹੈ
ਨਿਤ ਹੋਮ ਕਰੈਂ ਜਵ ਘ੍ਰਿੱਤ ਮੰਗਾਯੋ।
ਕਾਮਨਾ ਪੂਰਨ ਹੋਤਿ ਅਨੇਕਨਿ
ਸ਼੍ਰੀ ਗੁਰੁ ਨੈ ਜਸੁ ਯੌਂ ਬਿਥਰਾਯੋ ॥੧੬॥

[1]ਪੂਰੀਆਂ। [2]ਲੱਡੂ।

ਰਾਤਿ ਕੋ ਠਾਨਿ ਕੈ ਤਜਾਗ ਮਹਾਨ
ਅਲੱਖ ਕੀ ਸੇਵ ਕਰੈਂ ਉਰ ਮਾਂਹੀ।
ਪ੍ਰਾਣ ਨਿਰੋਧਿ ਕੈ ਊਰਧ ਕੋ ਕਰਿ
ਮੂਰਧ ਮੈਂ ਥਿਰਤਾ, ਨ ਚਲਾਹੀਂ[1]।

[1]ਪ੍ਰਾਣਾਂ ਨੂੰ ਰੋਕ ਕੇ ਦਸਵੇਂ ਦਵਾਰ ਵਿਚ ਇਸਥਿਤ ਕਰਦੇ ਹਨ, ਚਲਾਇਮਾਨ ਨਹੀਂ ਹੁੰਦੇ।

ਚੰਚਲ ਜੇ ਮਨ ਕੋ ਬਸਿ ਮੈਂ ਕਰਿ
ਪ੍ਰੇਮ ਅਗਾਧ ਤੇ ਨਾ ਨਿਕਸਾਹੀਂ।
ਕੇਤਿਕ ਕਾਲ ਬਿਤੀਤਹਿ ਬੈਠਤਿ
ਸ਼੍ਰੀ ਪਰਮੇਸ਼ੁਰ ਮੈਂ ਥਿਰ ਪਾਹੀਂ ॥੧੭॥

ਦੋਹਰਾ:

ਇਸ ਬਿਧਿ ਕਰੀ ਅਰਾਧਨਾਂ, ਅਲਖ ਰੂਪ ਗੁਰਦੇਵ।
ਪਰਮ ਪ੍ਰਸੀਦੇ ਜਾਨਿ ਕੈ, ਨਿਸ ਬਾਸੁਰ ਕੀ ਸੇਵ ॥੧੮॥
ਦੁਸ਼ਟ ਦਮਨ ਪਠਿਬੋ ਕਰੇ, ਅਪਨੀ ਅੰਸ ਸੁ ਜਾਨ।
-ਮੋਹਿ ਪੁੱਤ੍ਰ ਕਰਿਬੋ ਚਹਤਿ-, ਅਸ ਸੰਕਲਪ ਪਛਾਨਿ ॥੧੯॥

ਸ੍ਵੈਯਾ ਛੰਦ:

ਤੀਰਥ ਰਾਜ ਤ੍ਰਿਬੇਣੀ ਊਪਰ
ਬੀਤ ਗਏ ਜਬਿਹੂੰ ਖਟ ਮਾਸ।
ਪੁੰਨ ਦਾਨ ਦਿਨ ਕਰਤਿ ਬਿਤਾਏ
ਤਹੀਂ ਆਨਿ ਕੀਨਸਿ ਪਰਕਾਸ਼।
ਸ਼੍ਰੀ ਗੁਜਰੀ ਗ੍ਰਭ ਧਾਰਜੋ ਪਾਵਨ
ਬ੍ਰਧੈ ਚੰਦ ਸਮ ਚਾਰੁ ਉਜਾਸ[1]।

[1]ਉਜਾਲਾ।

ਜਹਿਂ ਕਹਿਂ ਇਸਤ੍ਰੀ ਜੋ ਅਵਿਲੋਕਹਿ
ਬਿਸਮਹਿ ਪ੍ਰੇਮ ਪਰਹਿ[1] ਦੁਤਿ ਰਾਸ

[1]ਪ੍ਰੇਮ ਵਿਚ ਪੈਂਦੀ ਹੈ।

॥੨੦॥
ਦੇਖਿ ਨੁਖਾ ਕੋ ਮਾਤ ਨਾਨਕੀ
ਬਧਯੋ ਅਨੰਦ, ਨ ਰਿਦੇ ਸਮਾਇ।
ਦਾਨ ਬਹੁਤ ਰੰਕਨਿ ਕੋ ਦੀਨਸਿ
ਲੇਤਿ ਆਸ਼ਿਖਾ ਕੋ ਹਰਖਾਇ॥
-ਮਹਾਂ ਪ੍ਰਤਾਪੀ ਸੁਤ ਕੇ ਸੁਤ ਹ੍ਵੈ
ਪਤਿ ਕੋ ਬਾਕ ਅਬਹਿ ਬਿਦਤਾਇ-।
ਸਕਲ ਗੁਰੁਨਿ ਕੋ ਮਹਾਂ ਅਰਾਧਤਿ
ਕਰਹਿ ਤਿਹਾਵਲ ਕੋ ਬਰਤਾਇ ॥੨੧॥
ਮਹਿੰਮਾ ਮਹਾਂ ਪੌਤ੍ਰ ਕੀ ਜਾਨਤਿ
ਯਾਂ ਤੇ ਉਤਸਵ ਕੋ ਅਧਿਕਾਇ।
ਮਨ ਹੀ ਮਨਹਿਂ ਮਨਾਵਤਿ ਪ੍ਰਭੁ ਕੋ
'ਏਕੰਕਾਰ ਸਭਿਨਿ ਕੋ ਰਾਇ।
ਕਰੋ ਮਨੋਰਥ ਪੂਰਨ ਮਮ ਅਬਿ
ਰਹੌਂ ਪ੍ਰਤੀਖਤਿ ਬਰਖ ਬਿਤਾਇ।
ਸਦ ਬਲਿਹਾਰ ਜਾਉਂ ਤਿਸ ਦਿਨ ਪਰ
ਸੁਤ ਕੋ ਸੁਤ ਜਬਿ ਮੁਖ ਦਿਖਰਾਇ
॥੨੨॥
ਮਮ ਸੁਤ ਕੇ ਨਹਿਂ ਸੰਤਤਿ ਹੋਈ
ਸੰਮਤ ਬੀਤੇ ਬਾਂਛਤਿ ਜਾਲ[1]।
ਤੀਨ ਲੋਕਪਤਿ ਪ੍ਰਭੁ ਪਰਮੇਸ਼ੁਰ
ਮੈਂ ਜਾਨਯੋ ਅਬਿ ਭਯੋ ਕ੍ਰਿਪਾਲ।
ਪੁੰਜ ਤੇਜ ਕੋ ਅਧਿਕ ਪ੍ਰਤਾਪੀ
ਜਨਮਹਿਗੋ ਅਸ ਸੁੰਦਰ ਬਾਲ।
ਧੰਨ ਭਾਗ ਮੈਂ ਬਨੋਂ ਦਿਵਸ ਤਿਸ'
ਇਮ ਮਾਤਾ ਕੋ ਮੋਦ ਬਿਸਾਲ ॥੨੩॥
ਸੰਗਤ ਨਿਤ ਪ੍ਰਤਿ ਆਇ ਘਨੇਰੀ
ਨਿਕਟਿ ਨਿਕਟਿ ਚਹੁ ਦਿਸ਼ਿ ਤੇ ਬ੍ਰਿੰਦ।
ਸ਼੍ਰੀ ਗੁਰ ਤੇਗ ਬਹਾਦਰ ਦਰਸਹਿਂ
ਬਾਂਛਤਿ ਫਲ ਕੋ ਪਾਇਂ ਬਿਲੰਦ।
ਸੁਤ ਚਾਹਤਿ, ਬਿਤ ਕੇਤਿਕ ਚਾਹਤਿ,
ਕੋ ਅਰੋਗ, ਚਹਿ ਕਿਤਿਕ ਅਨੰਦ।

[1]ਪੋਤ੍ਰਾ) ਚਾਹੁੰਦੀ ਨੂੰ ਬਹੁਤ ਸਾਲ ਬੀਤੇ।

ਕੇਤਿਕ ਭਗਤਿ ਭਾਉ ਕੋ ਜਾਚਤਿ,
ਚਹਿਂ ਸਿਮਰਨ ਸਤਿਨਾਮ ਮੁਕੰਦ ॥੨੪॥
ਉਪਜਹਿ ਬ੍ਰਹਮ ਗਜਾਨ ਉਰ ਕੇਤਿਕ,
ਨਵ ਨਿਧ ਸਿੱਧਾਂ ਕੇਚਿਤ ਪਾਇਂ।
ਕੇਤਿਕ ਸੇਵਤਿ ਨਿਤ ਪਗ ਪੰਕਜ
ਬਸਹਿਂ ਨਿਕਟਿ ਦਰਸ਼ਨ ਦਰਸਾਇਂ।
ਕਰਹਿ ਦੇਗ ਕੋ, ਆਨਹਿ ਜਲ ਕੋ,
ਬਸਤ੍ਰ ਪਖਾਰਹਿਂ ਧਰਿ ਚਿਤ ਚਾਇ।
ਕੇਚਿਤ ਪਵਨ ਝੁਲਾਵਹਿਂ ਗੁਰੁ ਕੋ,
ਕੋ ਪਨਹੀ ਕੋ ਪੌਂਛ ਬਨਾਇ ॥੨੫॥
ਧਰਹਿ ਭਾਉ ਕੋ ਚਰਨ ਪਖਾਰਹਿਂ,
ਕੋ ਈਂਧਨ ਆਨਹਿ ਹਰਖਾਇ।
ਸੂਖਮ ਬਸਤ੍ਰ ਮੋਲ ਬਹੁ ਦੈ ਕੈ
ਕੋ ਪੋਸ਼ਿਸ਼ ਲਜਾਵੈ ਬਨਿਵਾਇ।
ਚੀਰ ਜ਼ਨਾਨੇ ਜ਼ਰੀ ਜੁਗਤ ਕੋ
ਅਰਪਹਿ ਘਰ ਸਤਿਗੁਰੁ ਕੇ ਜਾਇ।
ਆਨਹਿਂ ਅੰਨ ਕਿਤਿਕ ਬਹੁ ਸ੍ਰੇਸ਼ਟ
ਸਿਤਾ ਘ੍ਰਿੱਤ ਲੰਗਰ ਮਹਿਂ ਪਾਇ ॥੨੬॥
ਕੌਨ ਕੌਨ ਸੇਵਾ ਕੋ ਗਿਨੀਅਹਿ
ਕਰਹਿਂ ਆਨਿ ਹਿਤ ਨਿਜ ਕੱਲਜਾਨ[1]।
ਭਰੀ ਭੀਰ ਸਤਿਗੁਰੁ ਕੇ ਚਹੁੰਦਿਸ਼ਿ
ਰਹੈਂ ਨਿਤਾਪ੍ਰਤਿ ਹਿਤ ਨਿਜ ਠਾਨਿ।
ਪਾਇਂ ਸਰਬ ਕੁਛ ਧਰਹਿਂ ਕਾਮਨਾ,
ਹੋਹਿ ਕੀਰਤਨ ਸੁਨਹਿਂ ਸੁਜਾਨ।
ਲੋਕ ਪ੍ਰਲੋਕ ਸੁਧਾਰਜੋ, ਕੇਤਿਕ
ਸਹਤ ਸਿੱਧਿ ਕੇ ਬਿਦਤਿ ਜਹਾਨ ॥੨੭॥
ਨਮੋ ਕਰਨਿ ਅਵਿਕਾਸ਼ ਨ ਪਾਵਹਿਂ
ਸੰਗਤਿ ਨਈ ਹਜ਼ਾਰੋਂ ਆਇ।
ਇਕ ਰੁਖ਼ਸਦ ਹੋਵਹਿ ਕਰਿ ਬੰਦਨ
ਅਨਿਕ ਪ੍ਰਕਾਰਨਿ ਜਸੁ ਬਿਦਤਾਇ।
ਲਜਾਇ ਤਿਹਾਵਲ ਕਰਿ ਅਰਦਾਸਨਿ
ਦਿਨ ਪ੍ਰਤਿ ਬਹੁਤ ਬਾਰਿ ਬਰਤਾਇ।

[1]ਆਕੇ ਕਰਦੇ ਹਨ ਆਪਣੀ ਕਲਜਾਨ ਵਾਸਤੇ (ਸੇਵਾ)।

'ਧੰਨ ਧੰਨ' ਚਹੁੰਦਿਸ਼ਿਨਿ ਸੁਨਾਵਹਿਂ,
ਇਮ ਮੰਗਲ ਸੁਖ ਕੇ ਸਮੁਦਾਇ ॥੨੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਸ਼੍ਰੀ ਗੁਰੂ ਪ੍ਰਯਾਗ ਸਥਿਤ' ਪ੍ਰਸੰਗ ਬਰਨਨੰ ਨਾਮ ਤੀਨ ਪੰਚਾਸਤਿ ਅੰਸੂ ॥੫੩॥

## ੫੪. [ਪ੍ਰਯਾਗ ਤੋਂ ਕਾਂਸ਼ੀ]

੫੩<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੫੫

ਦੋਹਰਾ:

ਸ਼੍ਰੀ ਗੁਰੁ ਕਰਿ ਕੈ ਬਾਸ ਤਹਿਂ, ਕੇਤਿਕ
ਦਿਵਸ ਬਿਤਾਇ।
ਭਏ ਤਯਾਰ ਆਗੇ ਚਲਨਿ, ਮਿਲੈਂ ਮਨੁਜ
ਸਮੁਦਾਇ[1] ॥੧॥

[1]ਬਹੁਤੇ ਮਨੁੱਖ ਮਿਲਦੇ ਹਨ (ਆ ਕੇ)।

ਚੌਪਈ:

ਸਭਿ ਤੇ ਰੁਖਸਦ ਹੁਇ ਗੁਰ ਚਾਲੇ।
ਵਾਹਨ ਅਨਿਕ ਸਜਾਇ ਬਿਸਾਲੇ।
ਸੰਗ ਫਕੀਰਨਿ ਕੋ ਸਮੁਦਾਇ।
ਕਿਤਿਕ ਤੁਰੰਗਨਿ ਪਰ ਭਟ ਜਾਇਂ ॥੨॥
ਸਿਵਕਾ ਡੋਰੇ ਸਯੰਦਨ ਜਾਤਿ।
ਤਜਿ ਪ੍ਰਯਾਗ ਕੋ ਗਮਨੇ ਪ੍ਰਾਤਿ।
ਥੋਰੇ ਕੋਸਨਿ ਡੇਰਾ ਕਰੈਂ।
ਸਨੇ ਸਨੇ ਆਗੈ ਚਲਿ ਪਰੇ ॥੩॥
ਇਸ ਪ੍ਰਕਾਰ ਗਮਨਤਿ ਗੁਰੁ ਪੂਰੇ।
ਜਿਸ ਕੇ ਗੁਨ ਗਨ ਪਾਵਨ ਰੂਰੇ।
ਕਾਂਸ਼ੀ ਪੁਰੀ ਪਹੂੰਚੇ ਜਾਇ।
ਡੇਰਾ ਕਰਯੋ ਹਰਿ ਸੁਭ ਥਾਇਂ ॥੪॥
ਜਬਿ ਹੀ ਸੰਗਤਿ ਕੋ ਸੁਧਿ ਹੋਈ।
ਮਿਲੈਂ ਪਰਸਪਰ ਸਿਖ ਸਭਿ ਕੋਈ।
ਅਨਿਕ ਉਪਾਇਨ ਕੋ ਕਰਿ ਤਯਾਰੀ।
ਜਾਇ ਸੁ ਅਰਪੀ ਗੁਰੂ ਅਗਾਰੀ ॥੫॥
ਹਾਥ ਜੋਰਿ ਅਰਦਾਸ ਕਰਾਈ।
ਧਰੇ ਭਾਵਨਾ ਗੁਰ ਤੇ ਪਾਈ।
ਮੁੱਖਿ ਮਸੰਦ ਆਇ ਪਗ ਪਰਯੋ।
ਦਰਬ ਜਿਤਿਕ ਸਭਿ ਆਗੇ ਧਰਯੋ ॥੬॥
ਜੀਵਨ ਲਾਭ ਲਹਯੋ ਗੁਰ ਦਰਸ਼ਨ।
ਆਇ ਕਰਹਿਂ ਪਗ ਪੰਕਜ ਪਰਸਨ।
ਨਾਨਾ ਭਾਂਤਿਨਿ ਉਤਸਵ ਕਰੈਂ।
ਲਯਾਇਂ ਤਿਹਾਵਲ ਆਗੈ ਧਰੈਂ ॥੭॥
ਕਿਤਿਕ ਦਿਵਸ ਗੁਰੁ ਡੇਰੋ ਰਾਖਾ।

ਰਾਖਹਿ ਸੰਗਤਿ ਕਰਿ ਅਭਿਲਾਖਾ।
ਸਿੱਖਜਨਿ ਮਨ ਬਾਂਛਤਿ ਬਰ ਜਾਚੇ।
ਦੇਖਿ ਭਾਉ ਦੇਂ[1] ਸਤਿਗੁਰ ਸਾਚੇ ॥੮॥ [1]ਦਿੰਦੇ ਹਨ।
ਪਸਰਜੋ ਸੁਜਸੁ ਅਧਿਕ ਬਿਚ ਕਾਂਸ਼ੀ।
ਮਿਲਿ ਮਿਲਿ ਨਰ ਜਿਤ ਕਿਤੈ[1] ਪ੍ਰਕਾਸ਼ੀ। [1]ਜਿੱਥੇ ਕਿੱਥੇ।
ਬਹੁ ਪੰਡਿਤ ਬਿੱਦਜਾ ਮਹਿਂ ਨਿਪੁਨ।
ਆਵਤਿ ਹੈਂ ਗੁਰੁ ਕੇ ਹਿਤ ਦਰਸ਼ਨ ॥੯॥
ਸੰਨਜਾਸੀ ਬਹੁ ਤਪੀ ਦਿਗੰਬਰ[1]। [1]ਭਾਵ ਨਾਂਗੇ।
ਅਨਿਕ ਭੇਖ ਜੇ ਪਹਿਰਤਿ ਅੰਬਰ।
ਪੂਛਹਿਂ ਆਨਿ ਬ੍ਰਹਮ ਕੋ ਨਿਰਨੈ।
ਨਿਤ ਪ੍ਰਤਿ ਉੱਤਰ ਸਤਿਗੁਰੁ ਬਰਨੈਂ ॥੧੦॥
ਜਸ ਜਸ ਜਿਨ ਜਿਨ ਬੂਝਨਿ ਕਰਜੋ।
ਤਸ ਤਸ ਉੱਤਰ ਗੁਰੂ ਉਚਰਜੋ।
ਹਰਖਹਿਂ ਸੁਨਿ ਉਸਤਤੀ ਬਖਾਨੈਂ।
'ਜਥਾ ਜੋਗ ਜਗ ਗੁਰ ਹਮ ਜਾਨੈਂ' ॥੧੧॥
ਸਿੱਖ ਹਜ਼ਾਰਹੁਂ ਹੋਵਤਿ ਆਇ।
ਸ਼ਰਧਾ ਧਰਿ ਧਰਿ ਬਰ ਕੋ ਪਾਇਂ।
ਬਹੁ ਸੰਗਤਿ ਕੋ ਲਗਜੋ ਦਿਵਾਨ।
ਹਰਖਤਿ ਹੁਇ ਸਤਿਗੁਰੂ ਬਖਾਨਿ ॥੧੨॥
'ਇਹ ਪੁਰਿ ਸ਼ਿਵ ਕੋ ਮਹਾਂ ਮਹਾਤਮ।
ਰਹਹਿਂ ਸੰਤ ਸਿਖ ਨਿਰਮਲ ਆਤਮ[†]।

[†]ਕਵਿ ਜੀ ਹਿੰਦੂ ਮਤ ਦੇ ਵੱਡੇ ਤੀਰਥ ਦਾ ਉਨ੍ਹਾਂ ਦੇ ਸ਼ਾਸਤ੍ਰਾਂ ਅਨੁਸਾਰ ਮਹਾਤਮ ਕਹਿ ਰਹੇ ਹਨ। ਸਿਖ ਉਥੇ ਭਾਈ ਗੁਰਦਾਸ ਦੇ ਵਕਤ ਤੋਂ ਬਹੁਤੇ ਸਨ ਇਸ ਕਰਕੇ ਗੁਰ ਸਿੱਖੀ ਦਾ ਕੋਠਾ ਦੱਸਦੇ ਤੇ ਸੱਤਿਨਾਮ ਸਿਮਰਨ ਦਾ ਉਪਦੇਸ਼ ਦ੍ਰਿੜ੍ਹਾ ਰਹੇ ਹਨ। ਕਾਂਸ਼ੀ ਵਿਚ ਇਸ ਵੇਲੇ ਗੁਰ ਨਾਨਕ ਦੇਵ, ਨਾਂਵੀਂ ਪਾਤਸ਼ਾਹੀ ਤੇ ਦਸਮ ਗੁਰੂ ਜੀ ਦੇ ਗੁਰਧਾਮਾਂ ਤੋਂ ਛੁੱਟ ਉਦਾਸੀ ਤੇ ਨਿਰਮਲੇ ਸੰਤਾਂ ਦੇ ਤੀਹ ਚਾਲੀ ਡੇਰੇ ਹਨ। ਅੰਕ ੧੩ ਦਾ ਵਾਕ ਜਾਪਦਾ ਹੈ ਕਿ ਵਰ ਦੇ ਰਹੇ ਹਨ।

ਗੁਰੁ ਸਿੱਖੀ ਕੋ ਕੋਠਾ ਅਹੈ ॥
ਗੁਰ ਸ਼ਰਧਾ ਉਰ ਧਰਿ ਬਰ ਰਹੈਂ[1] ॥੧੩॥ [1]ਰਿਦੇ ਵਿਚ ਸ਼ਰਧਾ ਧਾਰਕੇ ਸ੍ਰੇਸ਼ਟ (ਸਿਖ) ਰਹਿੰਦੇ ਹਨ।
ਪਾਵਨ ਛੇਤ੍ਰ ਆਦਿ ਕੋ ਭਯੋ[1]। [1]ਪਵਿੱਤ੍ਰ ਅਸਥਾਨ (ਕਾਂਸ਼ੀ) ਮੁੱਢ ਦਾ ਹੋਇਆ ਹੈ।
ਨੀਲਕੰਠ[1] ਰੁਚਿ ਸੋਂ ਰਚਿ ਦਯੋ। [1]ਸ਼ਿਵ ਜੀ ਨੇ।
ਜੇ ਮਾਨਵ ਬਾਸਹਿ ਸਮੁਦਾਇ।

ਗਤਿ ਦੇਵਨਿ ਮਹਿਂ ਬਨਹਿ ਸਹਾਇ ॥ ੧੪ ॥
ਸਿਮਰਹੁ ਸੁਖਦਾ ਨਿਤ ਸਤਿਨਾਮ।
ਸ਼ੰਕਰ ਪੁਰੀ ਬਸਹੁ ਕਰਿ ਧਾਮ*।'
ਸੁਨਿ ਕਰਿ 'ਕਾਂਸ਼ੀ ਮਹਿਂ ਗੁਰੁ ਆਏ।
ਕੇਤਿਕ ਦਯੋਸ ਬਸੇ ਮਨ ਭਾਏ' ॥ ੧੫ ॥
ਸੰਗਤਿ ਜੌਨਪੁਰੇ[1] ਕੀ ਆਈ।

[1]ਗੋਮਤੀ ਕਿਨਾਰੇ ਇਕ ਸ਼ਹਿਰ ਦਾ ਨਾਮ ਹੈ, ਜਿੱਥੇ ਨਾਵੇਂ ਗੁਰਾਂ ਦਾ ਗੁਰਦੁਆਰਾ ਹੈ।

ਅਪਰ ਜਿ ਗਾਮ ਨਗਰ ਗਿਰਦਾਈ[1]।

[1]ਆਸੇ ਪਾਸੇ ਦੇ।

ਸੁਨਿ ਸਤਿਗੁਰ ਕੋ ਤਹਿਂ ਆਗਵਨੂ।
ਪ੍ਰੇਮ ਧਰੇ ਆਏ ਤਜਿ ਭਵਨੂ ॥ ੧੬ ॥
ਅਨਿਕ ਅਕੋਰਨਿ ਕੋ ਅਰਪੰਤੇ।
ਹਾਥ ਜੋਰਿ ਕਰਿ ਨਮੋ ਕਰੰਤੇ।
ਪਗ ਪੰਕਜ ਕੀ ਰਜ ਕੋ ਲੈਕੈ।
ਸਿਰ ਮੁਖ ਪਰ ਫੇਰਹਿਂ ਹਿਤ ਕੈ ਕੈ ॥ ੧੭ ॥
ਜਨਮ ਲਾਭ ਸਿੱਖਨਿ ਸਭਿ ਲੀਨਾ।
ਧਰਿ ਧਰਿ ਪ੍ਰੇਮ ਦਰਸ ਗੁਰੁ ਕੀਨਾ।
ਇਕ ਭਾਈ ਗੁਰੁਬਖਸ਼ ਹੁਲਾਸੀ।
ਸੰਗਤਿ ਸੰਗ ਜਵਨਪੁਰ ਬਾਸੀ[1] ॥ ੧੮ ॥

[1]ਜੌਨ ਪੁਰ ਵਸਣ ਵਾਲੀ ਸੰਗਤ ਨਾਲ (ਆਇਆ)।

ਪੇਮੀ ਮਹਾਂ ਭਜਨ ਕੋ ਕਰਿਤਾ।
ਰਿਦੈ ਧਯਾਨ ਸਤਿਗੁਰ ਕੋ ਧਰਿਤਾ।
ਸ਼੍ਰੀ ਗੁਰੁ ਤੇਗ ਬਹਾਦਰ ਤੀਰ।
ਕਰਯੋ ਭਜਨ ਤਿਨ ਧੁਨਿ ਗੰਭੀਰ ॥ ੧੯ ॥
ਧਰਿ ਧਰਿ ਪ੍ਰੇਮ ਮਹਾਂ ਧੁਨਿ ਸਾਥ।
ਕਰਹਿ ਸੁਨਾਵਨਿ ਸਤਿਗੁਰ ਨਾਥ।
ਏਕ ਜਾਮ ਲਗਿ ਕਰਤਿ ਰਹਯੋ ਹੈ।
ਸੁਨਿ ਗੁਰੁਦੇਵ ਸੁ ਪ੍ਰੇਮਿ ਲਹਯੋ ਹੈ ॥ ੨੦ ॥
ਕ੍ਰਿਪਾ ਨਿਧਾਨ ਪ੍ਰਸੰਨ ਬਿਸਾਲਾ।
ਇਸ ਬਿਧਿ ਬਰ ਦੀਨਸਿ ਤਿਸ ਕਾਲਾ।
'ਸੁਨਿ ਭਾਈ ਗੁਰੁਬਖਸ਼ ਨਿਹਾਲ।

ਨਹੀਂ ਫਸਹਿ ਨਿਸ਼ਠੁਰ ਜਮਜਾਲ[1] ॥੨੧॥
ਤੁਵ ਘਰ ਪੁੱਤ੍ਰ ਹੋਇ ਹੈ ਜੋਈ।
ਕਿਰਤਨ ਕਰਹਿ ਭਜਨ ਕੋ ਸੋਈ।
ਤੋਹਿ ਬੰਸ ਤੇ ਕਿਰਤਨ ਕਥਾ।
ਸੁਨਹਿਂ ਪ੍ਰੇਮ ਧਰਿ ਸੰਗਤਿ ਜਥਾ' ॥੨੨॥
ਪੁਨ ਸਭਿ ਸੰਗਤਿ ਪਗ ਲਪਟਾਈ।
ਖੁਸ਼ੀ ਕਰੀ ਸਤਿਗੁਰੁ ਸਭਿ ਤਾਂਈ।
ਤਿਨ ਕੇ ਮਸਤਕ ਪਰ ਕਰ ਧਰਿ ਕਰਿ।
ਹਰਖ ਮਹਾਂ ਸਿੱਖਨਿ ਉਰ ਭਰਿ ਭਰਿ ॥੨੩॥
ਬਿਦਾ ਭਈ ਗੁਰੁ ਜਸੁ ਕੋ ਗਾਵਤਿ।
ਬਰ ਬਹੁ ਲੈ ਲੈ ਉਰ ਉਮਗਾਵਤਿ।
ਇਮ ਬਹੁ ਸੰਗਤਿ ਕਰੀ ਨਿਹਾਲ।
ਕਿਤਿਕ ਦਯੋਸ ਬਸਿ ਤਹਾਂ ਕ੍ਰਿਪਾਲ ॥੨੪॥
ਆਦਿ ਜੌਨਪੁਰਿ ਸੰਗਤਿ ਜੇਤੀ।
ਭਈ ਬਿਦਾ ਲੈ ਅਭਿਮਤਿ[1] ਤੇਤੀ।
ਪੁਨ ਸ਼੍ਰੀ ਸਤਿਗੁਰੁ ਕੂਚ ਕਰਯੋ ਹੈ।
ਚਲਨਿ ਮਨੋਰਥ ਅੱਗ੍ਰ ਧਰਯੋ ਹੈ ॥੨੫॥
ਸਹਸਰਾਵ[1]† ਕੋ ਚਲੇ ਅਗਾਰੀ।
ਤਹਿਂ ਇਕ ਬਸਹਿ ਪ੍ਰੇਮ ਧਰਿ ਭਾਰੀ।
ਗੁਰੁ ਕੋ ਸਿੱਖ ਹੁਤੇ ਅਭਿਰਾਮ।
ਚਾਚਾ ਫੱਗੋ ਤਿਸ ਕੋ ਨਾਮ ॥੨੬॥
ਗੁਰੁਮੁਖ ਸੋ ਸਤਿਗੁਰ ਕੋ ਪਜਾਰੋ।
ਪ੍ਰਗਟ ਪ੍ਰੇਮ ਤੇ ਪ੍ਰਣ ਤਿਨ ਧਾਰੋ।
ਨਵੋਂ ਸਦਨ ਅਪਨੋ ਚਿਨਵਾਇਵ।
ਊਚੋ ਦ੍ਵਾਰ ਬਡੋ ਰਖਵਾਇਵ ॥੨੭॥
ਅੰਦਰ ਮੰਦਰ ਸੁੰਦਰ ਕੀਨਿ।
ਅਜਰ[1] ਚਾਰ ਚੌਕੋਨ ਨਵੀਨ।

[1]ਜਮ ਦੇ ਕਠਨ ਜਾਲ ਵਿਚ।

[1]ਮਨ ਇੱਛਤ (ਬਰ)।

[1]ਨਾਮ ਹੈ ਨਗਰ ਦਾ, ਸਸਰਾਮ। †ਸਸਰਾਮ ਕਾਂਸ਼ੀ ਦੇ ਨੇੜੇ ਪਰ ਬੰਗਾਲ ਸੂਬੇ ਵਿਚ ਇਕ ਸ਼ਹਿਰ ਹੈ ਜਿੱਥੇ ਸ਼ੇਰ ਸ਼ਾਹ ਬਾਦਸ਼ਾਹ ਦੀ ਕਬਰ ਹੈ। ਇਥੇ ਨਾਵੇਂ ਸਤਿਗੁਰਾਂ ਦਾ ਗੁਰਦਵਾਰਾ ਤੇ ਬਾਗ਼ ਹੈ, ਅਰ ਸਿੱਖੀ ਵਸੋਂ ਬੀ ਹੈ।

[1]ਵਿਹੜਾ।

ਆਛੇ ਦਰ ਤਿਨ ਕੇ ਰਖਵਾਇ।
ਰਚਵਾਵਹਿ ਸਭਿ ਆਪ ਬਤਾਇ[1] ॥੨੮॥
ਇਕ ਦਿਨ ਸੰਗਤ ਭੀ ਇਕ ਠੌਰ।
ਹੇਰਯੋ ਸਭਿਨਿ ਵਹਿਰ ਕੋ ਪੌਰ।
ਘਰ ਪ੍ਰਮਾਨ[1] ਤੇ ਬਡੋ ਕਰਾਯੋ।
ਰਿਦੈ ਬਿਖੈ ਸੰਸੈ ਉਪਜਾਯੋ ॥੨੯॥
ਬੂਝਨਿ ਕਰਯੋ ਸਭਿਨਿ ਨੇ ਐਸੇ।
'ਪੌਰ ਇਤੋ ਕਰਿਵਾਯਹੁ ਕੈਸੇ?
ਸਰਬ ਸਦਨ ਕੇ ਤਜਯੋ ਪ੍ਰਮਾਨ।
ਰਾਖਯੋ ਦ੍ਵਾਰਾ ਕੁਤੋ ਮਹਾਨ[1]?' ॥੩੦॥
ਸੁਨਿ ਫੱਗੋ ਨੇ ਉੱਤਰ ਦੀਨਾ।
'ਸਦਨ ਚਿਨਾਵਤਿ ਮੈਂ ਪ੍ਰਣ ਕੀਨਾ।
ਸਤਿਗੁਰੁ ਆਵਹਿੰਗੇ ਮਮ ਡੇਰੇ।
ਅੰਤਰ ਜਾਮੀ ਘਟ ਘਟ ਕੇਰੇ ॥੩੧॥
ਤਿਨ ਕੇ ਹਿਤ ਮੈਂ ਕਰਯੋ ਨਿਕੇਤ।
ਪ੍ਰਣ ਪੂਰਹਿਂ ਪਿਖਿ ਪ੍ਰੇਮ ਸਮੇਤ।
ਸ਼ਸਤ੍ਰਨਿ ਸਹਤਿ ਅਰੂਢਿ ਤੁਰੰਗ।
ਆਵਹਿੰਗੇ ਜਬਿ ਭਏ ਉਤੰਗ[1] ॥੩੨॥
ਵਹਿਰ ਨਹੀਂ ਪ੍ਰਭੁ ਉਤਰਨਿ ਕਰੈਂ।
ਚਢੇ ਤੁਰੰਗਮ ਮਮ ਘਰ ਬਰੈਂ।
ਉਤਰਿ ਸਿੰਘਾਸਨ ਪਰ ਥਿਰ ਜਾਇਂ।
ਵਹਿਰ ਉਤਰਿ ਨਹਿਂ ਪਗ ਸੋਂ ਆਇਂ[1] ॥੩੩॥
ਯਾਂ ਤੇ ਰਚਯੋ ਬਡੋ ਮੈਂ ਪੌਰ।
ਮੈਂ ਹੇਰੋਂ† ਸਤਿਗੁਰੁ ਸਿਰਮੌਰ।
ਕ੍ਰਿਪਾ ਕਰਹਿੰਗੇ ਆਵਹਿ ਘਰ ਮਹਿਂ।
ਸਹਿਤ ਪ੍ਰੇਮ ਕੇ ਸ਼ਰਧਾ ਉਰ ਮਹਿਂ ॥੩੪॥
ਕਹਤਿ ਸੰਤ ਅਰੁ ਬੇਦ ਪੁਰਾਨ।
ਇਸ ਬਿਧਿ ਕੀ ਮਹਿੰਮਾ ਭਗਵਾਨ।
ਪੂਰਨ ਕਰਹਿ ਪ੍ਰੱਤਗਯਾ ਦਾਸਨਿ।'

[1]ਦੱਸ ਦੱਸ ਕੇ।
[1]ਅੰਦਾਜ਼ਾ।
[1]ਕਿਉਂ ਵਡਾ ਰਖਯਾ ਹੈ, ਕੇਡਾ ਵਡਾ ਰੱਖਯਾ ਹੈ।
[1]ਉੱਚੇ ਹੋਏ ਹੋਏ।
[1]ਬਾਹਰ ਉੱਤਰ ਕੇ ਪੈਰੀਂ ਚੱਲਕੇ ਅੰਦਰ ਨਾ ਆਵਣ।
†ਪਾ:-ਹੌਰੋ-ਹੌਲਾ ਹਾਂ।

ਸੁਨਿ ਕਰਿ ਸੰਸੈ ਕੀਨਿ ਬਿਨਾਸ਼ਨ[1] ॥੩੫॥ — [1]ਸੰਗਤ ਨੇ ਆਪਣਾ) ਸੰਸਾ ਦੂਰ ਕੀਤਾ।

'ਬਿੱਦਜਾ[1] ਬੁਧਿ ਅਰੁ ਦਰਬ ਸਮਾਜ। — [1]ਫਿਰ ਚਾਚਾ ਫੱਗੋ ਜੀ ਕਹਿੰਦੇ ਹਨ।
ਐਸ੍ਵਰਜ ਬਡੇ ਸੁ ਦੇਸ਼ਨਿ ਰਾਜ।
ਅਪਰ ਅਨੇਕ ਭਾਂਤਿ ਬਡਿਆਈ।
ਤਪਨਿ ਘੋਰ ਤਪਤੇ[1] ਸਮੁਦਾਈ ॥੩੬॥ — [1]ਘੋਰ ਤਪਾਂ ਨੂੰ ਤਪਦੇ ਹਨ।

ਨਹਿਂ ਦੇਖਤਿ ਤਿਨ ਕੋ ਪ੍ਰਭੁ ਭੂਲ।
ਰਹੈਂ ਪ੍ਰੇਮ ਕੇ ਨਿਤ ਅਨਕੂਲ।
ਦਾਸਨਿ ਪਾਸ ਦੌਰ ਕਰਿ ਆਵਹਿਂ।
ਜਿਮ ਜਨ[1] ਮਨ ਹ੍ਵੈ ਤਥਾ ਕਰਾਵਹਿਂ ॥੩੭॥ — [1]ਦਾਸਾਂ ਦੇ।

ਨਾਮਦੇਵ ਕੇ ਸੰਗ ਫਿਰੇ ਹੈਂ।
ਛਾਵਨ ਛਪਰੀ[1] ਕਾਜ ਕਰੇ ਹੈਂ। — [1]ਛੱਪਰ ਛੱਤਣ ਦਾ।
ਪੰਡਤ ਪੰਡੇ ਕੀਨਿ ਪਿਛਾਰੀ।
ਫੇਰਿ ਦੇਹੁਰਾ ਥਿਰੇ ਅਗਾਰੀ ॥੩੮॥

ਧੰਨੇ ਕੇ ਬਛੁਰੇ ਗਨ ਚਾਰੇ।
ਕੀਨਸਿ ਰੋਟੀ ਛਾਛ[1] ਅਹਾਰੇ। — [1]ਲੱਸੀ।
ਬਦਰੀ ਫਲ ਸਵਰੀ[1] ਤੇ ਖਾਏ। — [1]ਭੀਲਣੀ।
ਬਿਦਰ ਦਾਸ ਲਖਿ ਤਿਸ ਗ੍ਰਿਹ ਆਏ ॥੩੯॥

ਸ਼੍ਰੀ ਨਾਨਕ ਆਦਿ ਜੁ ਗੁਰੁ ਭਏ।
ਇਸੀ ਪ੍ਰਕਾਰ ਦਾਸ ਗ੍ਰਿਹ ਗਏ।
ਬਰਨ ਜਾਤਿ ਕੋ ਨਹੀਂ ਬਿਚਾਰਤਿ।
ਪ੍ਰੇਮ ਹੇਰਿ ਤਿਸ ਢਿਗ ਪਗ ਧਾਰਤਿ ॥੪੦॥

ਇਮ ਗੁਨੁ ਸੁਨਿ ਮੈਂ ਸ਼ਰਧਾ ਧਾਰੀ।
ਕੀਨਸਿ ਨਿਸ਼ਚੈ ਰਿਦੈ ਮਝਾਰੀ।
-ਦਾਸ ਜਾਨਿ ਕਰਿ ਆਇਂ ਜ਼ਰੂਰ।
ਕਰਹਿਂ ਪ੍ਰਤੱਗਜਾ ਮੇਰੀ ਪੂਰ-' ॥੪੧॥

ਇਮ ਫੱਗੋ ਤੇ ਸੁਨਿ ਕਰਿ ਸਾਰੇ।
ਅਧਿਕ ਪ੍ਰੇਮ ਕਰਿ ਸ਼ਰਧਾ ਧਾਰੇ।
ਗੁਰੁ ਚਰਨਨਿ ਮੈਂ ਪ੍ਰੀਤਿ ਉਪਾਈ।

ਸੱਤਿਨਾਮ ਸਿਮਰਤਿ ਸੁਖਦਾਈ ॥ ੪੨ ॥
ਧੰਨ ਗੁਰੂ ਜਿਸ ਕੇ ਗੁਨ ਏਹੁ।
ਕੋਸ ਹਜ਼ਾਰਨਿ ਜਨ ਲਖਿ ਲੇਹਿਂ[1]।

[1]ਹਜ਼ਾਰਾਂ ਕੋਹਾਂ ਤੇ ਦਾਸ ਨੂੰ ਜਾਣਕੇ।

ਹੇਰਿ ਪ੍ਰੇਮ ਨ੍ਰਿਪ ਮਨ ਕੋ ਭਾਰੀ।
ਗਏ ਸੰਗਲਾਦੀਪ ਮਜਾਰੀ ॥ ੪੩ ॥
ਦਰਸ਼ਨ ਦੀਨਿ ਕ੍ਰਿਤਾਰਥ ਕਰਜੋ।
ਗੁਰ ਸਥਾਪਿ ਮੰਜੀ ਬੈਠਰਜੋ।
ਅਬਿ ਲੌ ਸ੍ਰੀ ਨਾਨਕ ਕੌ ਧਜਾਵਤਿ।
ਅਨਿਕ ਪ੍ਰਕਾਰਨਿ ਕੇ ਗੁਨ ਗਾਵਤਿ
॥ ੪੪ ॥
ਸ੍ਰੀ ਹਰਿਗੋਬਿੰਦ ਬਾਹੁ ਬਿਸਾਲਾ।
ਗਮਨੇ ਪੁਰਿ ਕਸ਼ਮੀਰ ਕ੍ਰਿਪਾਲਾ।
ਬ੍ਰਿਧਾ ਸਿੱਖਨੀ ਨਿਜ ਕਰ ਕਾਤਿ[1]।

[1]ਸ਼ਿਵਨਾਭ ਰਾਜੇ ਦੇ ਮਨ ਦਾ।

ਪੋਸ਼ਿਸ਼ ਪਹਿਰਾਈ ਗੁਰੁ ਗਾਤ ॥ ੪੫ ॥
ਤਿਸ ਕੋ[1] ਪ੍ਰੇਮ ਜਾਨਿ ਕਰਿ ਧਾਏ।

[1]ਆਪਣੇ ਹੱਥੀਂ ਕੱਤਕੇ।

ਉਲੰਘੇ ਬਿਖਮ ਸੈਲ ਸਮੁਦਾਏ।
ਕੌਨ ਕੌਨ ਗਿਨੀਅਹਿਂ ਗੁਨ ਰੂਰੇ।
ਜਥਾ ਕਰੈਂ ਜਗ ਸਤਿਗੁਰੁ ਪੂਰੇ ॥ ੪੬ ॥
ਫੱਗੋ ਕੀ ਪਰਤੱਗਜਾ ਸੁਨੀ।
ਸਤਿਗੁਰੁ ਕੀ ਮਹਿੰਮਾ ਬਡ ਗੁਨੀ।
ਭਏ ਸਿੱਖਜ ਪ੍ਰੇਮੀ ਸਮੁਦਾਇ।
ਗੁਰੁ ਹਿਤ ਰਖੀ ਵਸਤੁ ਗਨ ਲਜਾਇ
॥ ੪੭ ॥
ਸਕਲ ਪ੍ਰਤੀਖਤਿ ਗੁਰ ਆਗਵਨੂ।
ਸੁੰਦਰ ਭੇਟ ਧਰਹਿ ਨਿਜ ਭਵਨੂ।
ਜਿਮ ਬਾਵਨ ਚੰਦਨ ਉਪਜੈ ਹੈ।
ਸਭਿ ਕਾਨਨ ਚੰਦਨ ਬਨਿ ਜੈਹੈ ॥ ੪੮ ॥
ਫੱਗੋ ਤੇ ਪ੍ਰਣ ਸੁਨਿ ਤਿਮ ਸਾਰੇ।
ਗੁਰੂ ਉਡੀਕਤਿ ਸੰਝ ਸਕਾਰੇ।
ਤਿਨ ਸਿੱਖਜਨਿ ਕੇ ਮਨ ਕੀ ਜਾਨਿ।
ਕਾਂਸ਼ੀ ਤੇ ਗੁਰ ਕੀਨਿ ਪਯਾਨ ॥ ੪੯ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਕਾਂਸ਼ੀ ਆਗਮਨ ਸਤਿਗੁਰ ਕੋ' ਪ੍ਰਸੰਗ ਬਰਨਨੰ ਨਾਮ ਚਤਰ ਪੰਚਾਸਤੀ ਅੰਸੂ ॥੫੪॥

## ੫੫. [ਸਸਰਾਮ ਚਾਚੇ ਫੱਗੋ ਦੇ]

੫੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੫੬

ਦੋਹਰਾ:

ਰਤਨਾਕਰ ਗੁਰੁ ਗਜਾਨ ਕੇ[1], ਦੇਸ਼ਨਿ ਪਜਾਨਾ ਕੀਨਿ।

[1]ਗਿਆਨ ਦੇ ਸਮੁੰਦਰ ਸ੍ਰੀ ਗੁਰੂ ਜੀ।

ਊਖਰ[1] ਪੋਖਰ[2] ਸਭਿ ਭਰੇ[3], ਸਿੱਖੀ ਪੰਥ ਨਵੀਨ[4] ॥੧॥

[1]ਕੱਲਰ ਵਾਲੀ ਭੂਮੀ। [2]ਛੱਪੜ। [3]ਨਾਮ ਰੂਪੀ ਜਲ ਨਾਲ) ਭਰ ਦਿੱਤੇ। [4]ਸਿੱਖੀ ਰੂਪ ਨਵੀਨ ਪੰਥ (ਅਧਿਕਾਰੀ ਅਨ ਅਧਕਾਰੀ) ਭਾਵ ਸਭਨਾਂ ਵਿਚ ਭਰਿਆ।

ਚੌਪਈ:

ਪੂਰਨ ਪ੍ਰਣ ਹਿਤ ਸਿੱਖਜਨਿ ਕੇਰਾ।
ਕਰਜੋ ਕੂਚ ਕਾਂਸ਼ੀ ਤੇ ਡੇਰਾ।
ਖੈਂਚੇ ਪ੍ਰੇਮ ਡੋਰ ਤੇ ਦਾਸਨਿ।
ਚਲੇ ਜਾਤਿ ਪ੍ਰਭੁ ਹਾਥ ਸਰਾਸਨ[1] ॥੨॥

[1]ਹੱਥ ਵਿਚ ਧਨੁਖ ਧਾਰੇ।

ਭਾਥਾ ਖੜਗ ਬੰਧਿ ਕਟ ਸੰਗੇ।
ਗਮਨਤਿ ਹੁਇ ਅਸਵਾਰ ਤੁਰੰਗੇ।
ਮਾਤ ਨਾਨਕੀ ਨੁਖਾ ਸਮੇਤ।
ਡੋਰੇ ਸਜੰਦਨ ਪਰ ਛਬਿ ਦੇਤਿ ॥੩॥
ਕਬਿ ਸ਼ਿਵਕਾ ਪਰ ਚਢਹਿਂ ਗੁਸਾਈਂ।
ਸਨੇ ਸਨੇ ਮਾਰਗ ਉਲੰਘਾਈ।
ਪਹੁੰਚਤਿ ਭੇ ਮਿਰਜ਼ਾ ਪੁਰਿ ਨਗਰੀ।
ਸੁਨਿ ਕਰਿ ਗੁਰੁ ਸੁਧਿ ਸੰਗਤਿ ਸਗਰੀ ॥੪॥
ਉਪਹਾਰਨਿ ਲੇ ਅਨਿਕ ਪ੍ਰਕਾਰੀ।
ਆਦਰ ਹਿਤ ਆਏ ਅਗਵਾਰੀ।
ਮਿਲੇ ਧਾਇ ਕਰਿ ਬਹੁਤ ਉਮਾਹਤਿ।
ਜਥਾ ਤ੍ਰਿਖਾਤੁਰ ਜਲ ਕੋ ਚਾਹਤਿ ॥੫॥
ਕਰ ਜੋਰਹਿਂ ਨਿਜ ਸੀਸ ਝੁਕਾਵਹਿਂ।
ਗੁਰੁ ਕੇ ਪਦ ਅਰਬਿੰਦ ਲਗਾਵਹਿਂ।
ਲੇ ਕਰਿ ਸੰਗ ਸਿਵਰ ਕਰਿਵਾਯਵ।
ਕਰਤਿ ਭਏ ਜਿਮ ਗੁਰੁ ਫੁਰਮਾਯਵ ॥੬॥
ਅਨਿਕ ਪ੍ਰਕਾਰਨਿ ਕੀ ਕਰਿ ਸੇਵਾ।
ਕਰੇ ਪ੍ਰਸੰਨ ਮਹਾਂ ਗੁਰੁ ਦੇਵਾ।
ਖਾਨ ਪਾਨ ਕੀ ਟਹਿਲ ਬਿਸਾਲਾ।

ਪੁਰਿ ਕੀ ਸੰਗਤਿ ਕਰਿ ਤਿਸ ਕਾਲਾ ॥੭॥
ਹੁਤੀ ਇਕੱਤ੍ਰ ਜੁ ਗੁਰੁ ਕੀ ਕਾਰ।
ਧਰਜੋ ਆਨਿ ਕਰਿ ਦਰਬ ਉਦਾਰ।
ਬਸਤ੍ਰ ਬਿਭੂਖਨ ਸੁੰਦਰ ਦੀਨਿ।
ਅਰਪਨ ਸਕਲ ਅਕੋਰਨ ਕੀਨਿ ॥੮॥
ਇਕ ਦੁਇ ਕਰਿ ਮੁਕਾਮ[1] ਗੁਰ ਚਲੈਂ। [1]ਭਾਵ ਇਕ ਦੋ ਦਿਨ ਟਿਕ ਕੇ।
ਮਗ ਮੈਂ ਬਹੁ ਸਿਖ ਸੰਗਤਿ ਮਿਲੈਂ।
ਅਰਪਿ ਉਪਾਇਨ ਬੰਦਨ ਠਾਨੈਂ।
ਜਾਚਹਿਂ ਬਰ ਕੋ ਬਿਨੈ ਬਖਾਨੈਂ ॥੯॥
ਕਰਤਿ ਜਾਤਿ ਸਤਿਗੁਰੂ ਨਿਹਾਲ।
ਅਨਿਕ ਨਰਨਿ ਕੇ ਬੰਧਨ ਟਾਲਿ।
ਜੈ ਜੈਕਾਰ ਹੋਇ ਤਹਿਂ ਰਹਜੋ।
ਪੁਰਿ ਗ੍ਰਾਮਨਿ ਸਭਿ ਨੇ ਜਸੁ ਕਹਜੋ ॥੧੦॥
ਜਥਾ ਮਹਾਂ ਘਨ ਉਮਡਹਿ ਸਾਵਨ।
ਥਲ ਉੱਚਾਵਚ[1] ਕਰਹਿ ਬਸਾਵਨਿ। [1]ਉੱਚੇ ਨੀਵੇਂ।
ਤਪਤ ਹਰਹਿ ਸਭਿ ਕੀ ਇਕਸਾਰ।
ਤਥਾ ਨਿਹਾਲ ਕਰਤਿ ਇਕ ਬਾਰ ॥੧੧॥
ਚਲਤਿ ਚਲਤਿ ਕ੍ਰਮਨਾਸ਼ਾ[1†] ਸਲਿਤਾ। [1]ਕਾਂਸ਼ੀ ਤੇ ਬਿਹਾਰ ਦੇ ਵਿਚਕਾਰ ਦੀ ਇਕ ਨਦੀ ਦਾ ਨਾਮ। [†]ਪਾ:-ਕ੍ਰਮਨਾਸ਼ਿਨ।
ਤਹਾਂ ਆਇ ਹੇਰਜੋ ਜਲ ਚਲਤਾ।
ਉਤਰਿ ਤਹਾਂ ਕੀਨਸਿ ਇਸ਼ਨਾਨਾ।
ਜੇ ਅਪੱਵਤ੍ਰਿ ਅਹੈ ਅਸਥਾਨਾ ॥੧੨॥
ਸਤਿਗੁਰ ਪਰਸੇ ਹੋਹਿ ਪੁਨੀਤ।
ਮਹਾਂ ਦੋਸ਼ ਤਿਸ[1] ਜਾਇ ਬਿਤੀਤ। [1]ਤਿਸ (ਤੀਰਥ ਦਾ)।
ਪੁਨ ਸੰਤਨਿ ਸੋਂ ਬਾਕ ਬਖਾਨਾ।
'ਹੁਤੋ ਤ੍ਰਿਸ਼ੰਕੁ[1] ਭੂਪ ਮਹਾਨਾ ॥੧੩॥ [1]ਨਾਮ ਰਾਜਾ ਦਾ।
ਮੁਨਿ ਗਨ[1] ਤੀਰਥ ਗਨ ਜਲ ਲੀਨੋ। [1]ਬਹੁਤੇ ਤੀਰਥਾਂ ਦਾ।
ਤਿਸ ਨ੍ਰਿਪ ਕੋ ਮਜਨਾਵਨਿ ਕੀਨੋ[1]। [1]ਨੁਹਾਇਆ।
ਤਿਸ ਤੇ ਨਦੀ ਕਹੈਂ ਕ੍ਰਮਨਾਸ਼ਾ।
ਅਬਿ ਤੇ ਭਈ ਕੁਕਰਮ ਬਿਨਾਸਾ[1†] [1]ਭਾਵ ਕੁਕਰਮ ਬਿਨਾਸਾ ਨਾਮ ਬਣ ਗਿਆ ਹੁਣ ਤੋਂ।

॥ ੧੪ ॥

†ਇਥੇ ਕਵੀ ਜੀ ਧੁਨੀ ਕੱਢਦੇ ਹਨ ਕਿ ਜਿਸ ਨਦੀ ਨੂੰ ਲੋਕੀ ਕਰਮ ਨਾਸ਼ਾ ਕਹਿਕੇ ਉਸ ਵਿਚ ਇਸ਼ਨਾਨ ਤੋਂ ਸ਼ੁਭ ਕਰਮਾਂ ਦਾ ਨਾਸ਼ ਸਮਝਦੇ ਸਨ ਉਸ ਵਿਚ ਇਸ਼ਨਾਨ ਕਰਕੇ ਸਤਿਗੁਰੂ ਜੀ ਨੇ ਐਸਾ ਪਵਿੱਤ੍ਰ ਕੀਤਾ ਕਿ ਹੁਣ ਕੁਕਰਮਾਂ ਦੇ ਨਾਸ਼ ਕਰਨ ਵਾਲੀ ਹੋ ਗਈ, ਤਿਵੇਂ ਉਹ ਰੂਹਾਂ ਜਿਨ੍ਹਾਂ ਨੂੰ ਲੋਕ ਅਪਵਿੱਤ੍ਰ ਕਹਿੰਦੇ ਹਨ ਉਹ ਸਤਿਗੁਰੂ ਜੀ ਨਾਲ ਛੋਹਕੇ ਪਵਿੱਤ੍ਰ ਹੋ ਗਈਆਂ। ਪਸੁ ਪਰੇਤਹੁ ਦੇਵ ਕਰ ਪੂਰੇ ਸਤਿਗੁਰ ਕੀ ਵਡਿਆਈ ॥' [ਵਾ: ਭਾ: ਗੁ:

ਗਮਨੇ ਸਤਿਗੁਰ ਗਏ ਅਗਾਰੀ।
ਸਹਸਰਾਵ[1] ਕੇ ਪਹੁੰਚਿ ਮਝਾਰੀ।
ਸਭਿ ਕੋ ਤਜਾਗ ਇਕਾਕੀ ਭਏ।
ਨਿਜ ਤੁਰੰਗ ਕੋ ਬੇਗ ਚਲਏ ॥ ੧੫ ॥

[1]ਸਸਰਾਮ ਨਾਮ। ਅਸਲ ਨਾਮ ਹੈ 'ਸ਼ੇਰ ਸ਼ਾਹ ਆਗਮ।'

ਕਹਜੋ 'ਪਿਛਾਰੀ ਸਗਰੇ ਆਵਹੁ।
ਮੰਦ ਮੰਦ ਮਾਰਗ ਗਮਨਾਵਹੁ।
ਹਮ ਨੈ ਕਰਨੋ ਕਾਜ ਅਗਾਰੇ।'
ਇਮ ਕਹਿ ਸਤਿਗੁਰ ਬੇਗ ਸਿਧਾਰੇ ॥ ੧੬ ॥
ਚਾਚਾ ਫੱਗੋ ਕੇ ਘਰ ਗਏ।
ਕਰੀ ਪ੍ਰਤੱਗਜਾ ਪੂਰਤਿ ਭਏ।
ਪੌਰ ਸਦਨ ਕੋ ਬਡੋ ਚਿਨਾਯੋ।
ਪ੍ਰੇਮ ਡੋਰ ਗੁਰ ਐਂਚਿ ਮੰਗਾਯੋ ॥ ੧੭ ॥
-ਵਾਹਨ ਚਢੇ ਅਜਰ ਮਹਿਂ ਆਵੈਂ-।
ਇਮ ਪ੍ਰਣ ਠਾਨਜੋਂ ਪ੍ਰੀਤਿ ਬਧਾਵੈ।
ਸ਼੍ਰੀ ਗੁਰ ਤੇਗਬਹਾਦਰ ਚੰਦ।
ਆਏ ਚਢੇ ਤੁਰੰਗ ਬਿਲੰਦ ॥ ੧੮ ॥
ਗਰ ਸ਼ਮਸ਼ੇਰ ਸੁਹਾਇ ਨਿਖੰਗ।
ਹਾਥ ਸਰਾਸਨ ਦੀਰਘ ਅੰਗ।
ਬਾਜ ਅਰੂਢੇ ਅੰਤਰ ਬਰੇ।
ਅਜਰ ਰੁਚਿਰ ਮਹਿਂ ਸ਼ੋਭਤਿ ਖਰੇ ॥ ੧੯ ॥
ਇਤ ਉਤ ਨਰ ਹੇਰਹਿਂ ਸਮੁਦਾਇ।
'ਇਹ ਕੋ ਨਭ[1] ਤੇ ਉਤਰਜੋ ਆਇ?
ਮਹਾਰਾਜ[1] ਸਮ ਬਡ ਉਤਸਾਹੀ।
ਕਿਤ ਤੇ ਸ਼ੰਕਮਾਨ[1] ਚਿਤ ਨਾਂਹੀ ॥ ੨੦ ॥

[1]ਅਕਾਸ਼।
[1]ਪਾਤਸ਼ਾਹਾਂ ਵਤ।
[1]ਸ਼ੰਕਾ ਵਾਲਾ।

ਬਦਨ ਪ੍ਰਫੁੱਲਿਤਿ ਕਮਲ ਸਮਾਨ।
ਨੇਤ੍ਰ ਬਿਸਾਲ ਕ੍ਰਿਪਾਲ ਸੁਜਾਨ।
ਦੀਰਘ ਭੁਜਾ ਸ਼ਸਤ੍ਰ ਸਭਿ ਧਾਰੀ।

ਗਰ ਜਾਮਾ ਜਿਨ ਕੇ ਦੁਤਿ ਭਾਰੀ ॥੨੧॥
ਆਇ ਅਚਾਨਕ ਪ੍ਰਵਿਸ਼ੇ ਧਾਮੂ।
ਨ੍ਰਿਭੈ ਸਭਿਨਿ ਤੇ ਤਨ ਅਭਿਰਾਮੂ।'
ਭਏ ਅਚੰਭੈ ਦੇਖਤਿ ਰੂਪ।
ਜਨੁ ਉਤਰਜੋ ਇਹ ਦੇਵ ਸਰੂਪ ॥੨੨॥
ਮਸਤਕ ਮਹਾਂ ਦਿਪਤ ਹੈ ਜੋਤਿ।
ਅਹਿਲਾਦਕ ਜਨੁ ਚੰਦ ਉਦੋਤਿ।
ਤਬਿ ਚਾਚਾ ਫੱਗੋ ਚਲਿ ਆਯੋ।
ਠਾਂਢੇ ਅਜਰ ਗੁਰੂ ਦਰਸਾਯੋ ॥੨੩॥
ਨਿਸ਼ਚੈ ਭਯੋ ਨ -ਹੈਂ ਗੁਰ ਏਹੀ-।
ਖਿਚਜੋ ਜਾਤਿ ਮਨ ਤਊ ਸਨੇਹੀ।
ਬਿਕਸਤਿ ਜਾਤਿ ਬਦਨ ਜਲਜਾਤਾ[1]। [1]ਕਵਲ ਵਾਂਙੂ ਮੁਖ।
ਦੇਖਤਿ ਰਿਦਾ ਉਮਗਿ ਹੁਲਸਾਤਾ[1] [1]ਖੁਸ਼ੀ ਨਾਲ ਉਛਲਦਾ ਪਿਆ ਹੈ।
॥੨੪॥
ਸਹਜ ਸੁਭਾਇਕ ਪ੍ਰੇਮ ਬਧੰਤਾ।
ਖਰੇ ਸਮੁਖ ਚਿਤ ਮਹਿਂ ਚਿਤਵੰਤਾ।
ਬੂਝਿ ਨ ਸਕਹਿ ਤੇਜ ਦਰਸੰਤਾ।
ਪਿਖਿ ਬਿਸਮਤਿ ਬੋਲੇ ਭਗਵੰਤਾ ॥੨੫॥
'ਹੇ ਫੱਗੋ ! ਤੈਂ ਪ੍ਰਣ ਅਤਿ ਧਾਰਜੋ।
ਘਰ ਕੋ ਪੌਰ ਬਿਸਾਲ ਉਸਾਰਜੋ।
ਹਮ ਅਤਿ ਦੂਰ, ਨ ਰਿਦੇ ਬਿਚਾਰਜੋ।
ਕਿਮ ਆਵਹਿਂਗੇ, ਨਹਿਂ ਨਿਰਧਾਰਜੋ
॥੨੬॥
ਪੰਥ ਸੈਂਕਰੇ ਕੋਸਨਿ ਕੇਰਾ।
ਕਿਤੇ ਦਿਵਸ ਮਹਿਂ ਪਹੁੰਚੈ ਡੇਰਾ।
ਬਿਨਾ ਬਿਚਾਰੇ ਪ੍ਰੇਮ ਮਹਾਨਾ।
ਸੰਗਤਿ ਮੈਂ ਸੁਨਾਇ ਪ੍ਰਣ ਠਾਨਾ ॥੨੭॥
ਤੁਮ ਮਨਸ਼ਾ ਕੇ ਪੂਰਨ ਹੇਤੁ।
ਸਦਨ ਪ੍ਰਵੇਸ਼ੇ ਬਾਜ[1] ਸਮੇਤ। [1]ਘੋੜੇ।
ਤੋਰ ਪ੍ਰਤੱਗਜਾ ਪੂਰਨ ਕਰੀ।
ਜਿਮ ਇੱਛਾ ਤਿਮ ਕਰਿ ਇਸ ਘਰੀ'
॥੨੮॥

ਸੁਨਿ ਫੱਗੋ ਕੇ ਨਿਸ਼ਚੈ ਭਯੋ।
-ਇਹ ਗੁਰ ਤੇਗ ਬਹਾਦਰ ਅਯੋ-।
ਤਤਛਿਨ ਉਮਗਯੋ ਰਿਦੇ ਬਿਲੰਦ।
ਦੇਖਿ ਚੰਦ ਕੋ ਸਿੰਧੁ ਮਨਿੰਦ ॥੨੯॥
ਭਰੇ ਬਿਲੋਚਨ ਮਹਿਦ ਅਨੰਦ।
ਮੁਕਤਾ ਸਮ ਛੂਟਤਿ ਜਲ ਬੁੰਦ।
ਮੁਖ ਪਰਪੁਲਤ ਅੱਸ਼੍ਰੁ ਕੇ ਸੰਗ[1]।
ਤ੍ਰਿਪਤਿ ਨ ਦੇਖਤਿ ਚਢੇ ਤੁਰੰਗ ॥੩੦॥
ਭਾ ਸਥੰਭ[1] ਕੁਛ ਕਹਯੋ ਨ ਜਾਈ।
ਰੁਕਯੋ ਕੰਠ ਮੁਖ ਗਿਰਾ ਨ ਆਈ।
ਚਖਨਿ ਸਪਲਕ[1] ਥਿਰਯੋ ਰਹਿ ਆਗੇ।
ਬਹੁਰ ਪਾਇ ਸੁਧਿ ਕੋ ਬਡਭਾਗੇ ॥੩੧॥
ਪੂਜਤਿ ਰਹਯੋ ਜਿਸੇ ਦਿਨ ਰਾਤੀ।
ਹੁਤੋ ਪ੍ਰਯੰਕ ਰਚਯੋ ਸ਼ੁਭ ਭਾਂਤੀ।
ਕਰਿ ਤੂਰਨਤਾ ਆਨਿ ਡਸਾਯਹੁ।
ਸੁੰਦਰ ਆਸਤਰਨ ਸੋਂ ਛਾਯਹੁ ॥੩੨॥
ਧਰੇ ਮੁਲਾਇਮ ਬਰ ਉਪਧਾਨੁ।
ਰੇਸ਼ਮ ਡੋਰੈਂ ਤਨੀ ਮਹਾਨ।
ਜਾਇ ਰਕਾਬ ਗਹੀ ਤਬਿ ਹਾਥ।
ਤੁਰੰਗ ਉਤਾਰੇ ਸ਼੍ਰੀ ਗੁਰ ਨਾਥ ॥੩੩॥
ਸਿੰਘਾਸਨ ਪਰ ਤਬਹਿ ਬਿਠਾਏ।
ਪਰਯੋ ਡੰਡਵਤ ਗੁਰ ਅਗਵਾਏ।
ਬਾਰਿ ਬਾਰਿ ਅਭਿਬੰਦਨ ਭੂਮ[1]।
ਪਗ ਪੰਕਜ ਗਹਿ ਆਨਨ ਚੁੰਮ[1] ॥੩੪॥
ਲੇ ਗੁਰੁ ਕੀ ਪਨਹੀ ਨਿਜ ਹਾਥ।
ਤਿਸ ਤੇ ਧੂਲ ਲਗਾਵਤਿ ਮਾਥ।
ਹਾਥ ਜੋਰਿ ਹੁਇ ਖਰੋ ਅਗਾਰੀ।
ਬਾਰਿ ਬਾਰਿ ਹੋਵਤਿ ਬਲਿਹਾਰੀ ॥੩੫॥
'ਸ਼੍ਰੀ ਗੁਰੁ ! ਤੀਨ ਲੋਕ ਕੇ ਸੁਾਮੀ।
ਸਦਾ ਸਭਿਨਿ ਕੇ ਅੰਤਰਜਾਮੀ।
ਕੌਨ ਰੰਕ ਮੈਂ, ਚਲਿ ਘਰ ਆਏ।
ਬਿਰਦ ਦਾਸ ਬਤਸਲ ਤੁਮ ਗਾਏ[1]

[1]ਭਰ ਗਿਆ ਹੰਝੂਆਂ ਨਾਲ।
[1]ਥੰਮ ਵਾਂਙੂ ਹੋ ਗਿਆ ਭਾਵ ਅਹਿੱਲ ਖੜਾ ਰਹਿ ਗਿਆ।
[1]ਭਾਵ ਨੇਤ੍ਰਾਂ ਦੀ ਪਲਕਾਂ ਦੇ ਸਹਤ ਟਿਕਟਿਕੀ ਬੱਝ ਗਈ।
[1]ਧਰਤੀ ਤੇ।
[1]ਮੂੰਹ ਨਾਲ ਚੁੰਮੇ।
[1]ਤੁਸਾਡਾ ਬਿਰਦ ਦਾਸਾਂ ਨੂੰ ਪਜਾਰਨ ਵਾਲਾ ਕਹੀਦਾ ਹੈ।

॥ ੩੬ ॥
ਦੀਨ ਬੰਧੁ ਹੈ ਨਾਮ ਤੁਮਾਰਾ।
ਰਾਖਹੁ ਲਾਜ ਬਿਦਤਿ ਸੰਸਾਰਾ।
ਤੁਮ ਬਿਨ ਇਮ ਗੁਨ ਮਹਿਂ ਕਿਸ ਮਾਂਹੂ।
ਨਿਰਧਨ ਕੇ ਧਨ ਹੋ ਸਭਿ ਕਾਂਹੂ[1] ॥ ੩੭ ॥

[1]ਨਿਰਧਨ ਦੇ ਧਨ ਹੋ ਤੇ ਸਭ ਕਿਸੇ ਦੇ (ਆਪਣੇ) ਹੋ। (ਅ) ਕੋਈ ਧਨੀ ਹੋਵੇ ਯਾ ਨਿਰਧਨੀ ਹੋਵੇ ਆਪ ਸਭ ਕਿਸੀ ਦੇ ਹੋ।

ਸਹਸਰਾਵ ਕੇ[1] ਪੁਰਿ ਮਹਿਂ ਸਾਰੇ।
ਸੁਨਿ ਸੁਨਿ ਸਿਖ ਹਰਖਤਿ ਉਰ ਭਾਰੇ।
ਜੋ ਜੋ ਵਸਤੁ ਧਰੀ ਗੁਰ ਹੇਤੁ।
ਸੋ ਸਭਿ ਲੈ ਲੈ ਪ੍ਰੇਮ ਸਮੇਤ ॥ ੩੮ ॥

[1]ਸਸਰਾਮ ਸ਼ਹਿਰ।

ਅਨਿਕ ਅਕੋਰਨਿ ਕਰ ਧਰਿ ਆਏ।
ਦੇਖਤਿ ਦਰਸ਼ਨ ਸੀਸ ਨਿਵਾਏ।
ਕਰ ਜੋਰਹਿਂ ਅਰੁ ਬਿਨੈ ਬਖਾਨਹਿਂ।
ਕਰਹਿਂ ਤਿਹਾਵਲ ਕੋ ਬਹੁ ਆਨਹਿਂ ॥ ੩੯ ॥
ਕ੍ਰਿਪਾ ਸਿੰਧੁ ਸਭਿ ਕੀ ਦਿਸ਼ਿ ਦੇਖਿ।
ਕਰਹਿ ਖੁਸ਼ੀ ਲਹਿ ਅਨੰਦ ਵਿਸ਼ੇਖ।
ਉਤਸਵ ਠਾਨਹਿਂ ਅਨਿਕ ਪ੍ਰਕਾਰੀ।
ਧੂਪ ਧੁਖਾਇ ਆਰਤੀ ਉਤਾਰੀ ॥ ੪੦ ॥
ਫੂਲਨਿ ਮਾਲਾ ਰਚਹਿਂ ਬਿਸਾਲੇ।
ਬਹੁਤ ਸੁਗੰਧਤਿ ਗੁਰ ਗਰ ਡਾਲੇਂ।
ਮੇਵੇ ਮਧੁਰ ਮਧੁਰ ਫਲ ਲ੍ਯਾਏ।
ਭੋਜਨ ਹੇਤੁ ਅੰਨ ਸਮੁਦਾਏ ॥ ੪੧ ॥
ਮਾਤ ਨਾਨਕੀ ਨੁਖਾ ਸਮੇਤ।
ਆਇ ਬਾਸ ਕਿਯ ਤਿਸੀ ਨਿਕੇਤ।
ਡੇਰਾ ਅਪਰ ਵਹਿਰ ਸਭਿ ਹੋਯੋ[1]।
ਨਰ ਨਾਰਿਨਿ ਮਿਲਿ ਸਤਿਗੁਰ ਜੋਯੋ ॥ ੪੨ ॥

[1]ਹੋਰ ਸਾਰਾ ਡੇਰਾ ਬਾਹਰ ਹੋਇਆ।

ਹੇਤੁ ਦੇਗ਼ ਕੇ ਸ੍ਰੇਸ਼ਟ ਅੰਨ।
ਗਨ ਆਨਹਿਂ ਚਹਿਂ ਗੁਰੂ ਪ੍ਰਸੰਨ।
ਦੁਗਧ ਘ੍ਰਿੱਤ ਬਹੁ ਬਿਧਿ ਮਠਿਆਈ।
ਸੂਖਮ ਚਾਵਰ ਫਲ ਸਮੁਦਾਈ ॥ ੪੩ ॥

ਅਨਿਕ ਬਿਧਿਨਿ ਕਰਿਵਾਇ ਅਹਾਰੇ।
ਸਤਿਗੁਰ ਕੋ ਅਚਵਾਵਨਿ ਧਾਰੇ।
ਬ੍ਰਿੰਦ ਸਿੱਖ ਬੈਠਤਿ ਹੈਂ ਪਾਸ।
ਗੁਰ ਕੋ ਬਾਕ ਸੁਨਹਿਂ ਸੁਖਰਾਸ ॥੪੪॥
ਕੇਤਿਕ ਦਿਨ ਤਹਿਂ ਕੀਨਸਿ ਡੇਰਾ।
ਪੂਰਜੋ ਪ੍ਰਣ ਬਹੁ ਸਿੱਖਨਿ ਕੇਰਾ।
ਜੋ ਜੋ ਗੁਰੁ ਹਿਤ ਜਿਸ ਜਿਸ ਰਾਖਾ।
ਸੋ ਸੋ ਅਰਪਤਿ ਪੂਰ ਭਿਲਾਖਾ ॥੪੫॥
ਸਭਿ ਸਿੱਖਜਨਿ ਪਰ ਖੁਸ਼ੀ ਭਏ ਹੈਂ।
ਰਿਦੈ ਮਨੋਰਥ ਪੂਰ ਦਏ ਹੈਂ।
ਪੁਨ ਚਹਿਂ ਗਮਨਜੋ ਗੁਰੂ ਅਗਾਰੀ।
ਕਵਿ ਸੰਤੋਖ ਸਿੰਘ ਹ੍ਵੈ ਬਲਿਹਾਰੀ ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਫੱਗੋ ਕੇਰ' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਤੀ ਅੰਸੂ ॥੫੫॥

## ੫੬. [ਸੰਸਰਾਵ ਡੇਰਾ, ਬੇਰੀ। ਬਾਗ਼ ਵਿਚ ਨਿਵਾਸ]

੫੫<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੫੭

ਦੋਹਰਾ:

ਬਿਹਸ ਕਹ੍ਯੋ ਸਤਿਗੁਰੁ ਤਬਹਿ, ਫੱਗੋ ਨਿਕਟਿ ਬੁਲਾਇ।
'ਸਿੱਖਨਿ ਗ੍ਰਿਹ ਤੇ ਕਾਰ ਗੁਰੁ, ਲੇ ਕੀਨਸਿ ਇਕਥਾਇ[1] ॥੧॥

[1]ਤੂੰ ਲੈ ਕੇ ਇਕੱਠੀ ਕੀਤੀ ਹੈ।

ਚੌਪਈ:

ਸੋ ਅਬਿ ਅਰਪਨ ਕੀਜਹਿ ਆਨਿ।
ਹਮ ਚਾਹਤਿ ਆਗੈ ਪ੍ਰਸਥਾਨ।'
ਹਾਥ ਜੋਰਿ ਤਿਨ ਸਕਲ ਸੁਨਾਈ।
'ਕਹ੍ਯੋ ਜੁ ਮੈਂ ਆਗੇ ਇਕਥਾਈ[1] ॥੨॥

[1]ਇਕੱਠੀ ਕੀਤੀ ਸੀ।

ਸੋ ਗਿਨ ਗਿਨ ਪੈਸੇ ਲਗ[1] ਸਾਰੇ।
ਹੁੰਡੀ ਕੋ ਕਰਾਇ ਬਹੁ ਬਾਰੇ।
ਰਹ੍ਯੋ ਹਜ਼ੂਰ ਪੁਚਾਵਤਿ ਸੋਈ।
ਛਾਨੀ[1] ਨਹੀਂ ਆਪ ਤੇ ਕੋਈ ॥੩॥

[1]ਪੈਸੇ ਪੈਸੇ ਤਕ।

[1]ਗੁੱਝੀ।

ਅਬਿ ਬਾਕੀ ਜੇਤਿਕ ਧਨ ਕੀਨਾ।
ਸੋ ਸਭਿ ਚਹੌਂ ਆਪ ਕੋ ਦੀਨਾ।'
ਇਮ ਕਹਿ ਦਯੋ ਦਰਬ ਕੋ ਆਨਿ।
ਜੋ ਸਿੱਖਜਨਿ ਤੇ ਲੀਨਿ ਮਹਾਨ ॥੪॥
ਪਿਖਿ ਸਤਿਗੁਰ ਨੇ ਤਿਹ ਸੋਂ ਕਹ੍ਯੋ।
'ਅਪਰ ਲਜਾਉ ਜੋ ਬਾਕੀ ਰਹ੍ਯੋ।
ਹਮਰੇ ਹਿਤ ਜੋ ਕਿਛ ਕਿਸ ਦੀਨਾ।
ਸੋ ਅਬਿ ਦੇਹੁ ਜੁ ਤੁਵ ਕਰ ਲੀਨਾ' ॥੫॥
ਸੁਨਿ ਫੱਗੋ ਮਨ ਮਹਿਂ ਬਿਸਮਾਨ੍ਯੋ।
-ਇਹ ਕਤਾ ਸਤਿਗੁਰ ਬਾਕ ਬਖਾਨ੍ਯੋਂ।
ਮੋ ਢਿਗ ਤਉ ਅਬਿ ਕੁਛ ਨਹਿਂ ਰਹ੍ਯੋ।
ਇਹ ਕਿਮ ਜਾਚਹਿਂ, ਕਤਾ ਉਰ ਲਹ੍ਯੋ?
॥੬॥
ਕੂਰ ਬਾਕ ਇਹ ਕਹੈਂ ਨ ਕਤੋਂ ਹੂੰ।
ਮੁਝ ਢਿਗ ਰਹ੍ਯੋ ਨ, ਸਤਿ ਭੀ ਯੌਂ ਹੂੰ[1]-।

[1]ਇਹ ਬੀ ਸੱਚ ਹੈ ਕਿ ਮੇਰੇ ਪਾਸ (ਬਾਕੀ ਕੁਛ) ਨਹੀਂ ਰਹਿਆ।

ਚਿਤ ਚਿਤਵਤਿ ਬਿਤਵਤਿ[1] ਤਿਸ ਕਾਲ।

[1]ਬੀਤਿਆ।

ਇਕ ਸਿਖਨੀ ਗਤਿ[1] ਕੀਨਿ ਸੰਭਾਲ[2] ॥੭॥
'ਸੁਨਹੁ ਪ੍ਰਭੂ ! ਜੋ ਮੈਂ ਨਹਿੰ ਦੀਨਾ।
ਆਪ ਸਿਮਰਿ[1] ਚਾਹਹੁ ਜਿਸ ਲੀਨਾ।
ਇਕ ਦਿਨ ਇਕ ਸਿਖ ਕੇ ਘਰ ਗਯੋ।
ਤਹਾਂ ਨ ਸਿਖ ਕੋ ਦੇਖਤਿ ਭਯੋ ॥੮॥
ਸਿਖਨੀ ਹੁਤੀ ਤਿਸੀ ਸੰਗ ਭਾਖੀ।
-ਦਿਹੁ ਗੁਰੁ ਕਾਰ ਜੁ ਹੈ ਘਰ ਰਾਖੀ-।
ਕਹਨਿ ਲਗੀ -ਸਿਖ ਨਾਹਨ ਘਰੋ।
ਨਿਕਟਿ ਨ ਕੁਛ ਦੈਬੋ ਕਜਾ ਕਰੋਂ- ॥੯॥
ਸੁਨਿ ਕੈ ਪੁਨ ਮੈਂ ਬੋਲਜੋ ਤਾਂ ਸੋਂ।
-ਜੋ ਕਿਛ ਹੋਹਿ ਦੇਹੁ ਨਿਜ ਪਾਸੋਂ।
ਜੋ ਦੇਵਹਿਂ ਸੋ ਮੈਂ ਲੈ ਜਾਊਂ[†]।
ਸਤਿਗੁਰ ਪਾਸ ਦੇਇ ਪਹੁੰਚਾਊਂ- ॥੧੦॥
ਨਿਰਧਨ ਸਿਖ ਗਰੀਬ ਕੋ ਧਾਮ।
ਕਾਲ ਨਿਬਾਹਤਿ[1] ਕਰਿ ਪਰਕਾਮ[2]।
ਭਈ ਸੁ ਕੋਪ ਸੁਨੇ ਬਚ ਮੇਰੇ।
ਐਸੇ ਕਹਨਿ ਲਗੀ ਤਿਸ ਬੇਰੇ ॥੧੧॥
-ਜੇ ਕਰਿ ਛੂਛਾ ਗਮਨਤਿ ਨਾਂਹਿ।
ਕੂਰਾ ਪਰਜੋ ਅਜਰ ਲੇ ਜਾਹਿ।
ਅਪਰ ਕਹਾਂ ਦੇਵੌਂ ਤੁਮ ਹਾਥ।
ਲਜਾਇ ਕਮਾਇ ਨ ਘਰ ਕੋ ਨਾਥ[1]- ॥੧੨॥
ਮੈਂ ਸੁਨਿ ਬਿਨੈ ਕੀਨਿ -ਤਬਿ ਏਹੋ।
ਰਿਦੇ ਭਾਵਨਾ ਸੋਂ ਤੁਮ ਦੇਹੋ-।
ਭਰਿ ਅੰਜੁਲ ਰਿਸ ਤੇ ਉਰ ਪੂਰਾ।
ਮਮ ਅੰਚਲ ਸੰਗ ਬੰਧਜੋ ਕੂਰਾ[1] ॥੧੩॥
ਸੋ ਮੈਂ ਤਿਸੀ ਰੀਤਿ ਲੇ ਆਯੋ।
ਗ੍ਰਿਹ ਮਹਿਂ ਖੋਲਜੋ ਅਵਨਿ ਗਿਰਾਯੋ।
ਤਿਸ ਮਹਿਂ ਏਕ ਪਰੀ[1] ਮੈਂ ਹੇਰੀ।

[1]ਇਕ ਸਿੱਖਣੀ ਦਾ ਕੌਤਕ ਯਾ ਕਰਨੀ। [2]ਯਾਦ ਕੀਤੀ।

[1]ਯਾਦ ਕਰਾਕੇ।

[†]ਪਾ:-ਗੁਰ ਹਿਤ ਲੇਨ ਤੋਹਿ ਘਰ ਆਇਵ। ਕਿਮ ਛੂਛੋ ਅਬਿ ਹਟਿ ਕਰ ਜਾਇਵ।

[1]ਝੱਟ ਲੰਘਾਉਂਦੇ। [2]ਪਰਾਇਆ ਕੰਮ ਕਰਕੇ।

[1]ਪਤੀ।

[1]ਕੂੜਾ।

[1]ਪਈ ਹੋਈ।

ਬਦਰੀ ਫਲ ਕੀ ਗਿਟਕ ਬਡੇਰੀ ॥੧੪॥
ਸੋ ਮੈਂ ਇਹਾਂ ਬੋਇ ਕਰਿ ਦੀਨਿ।
ਤਿਸ ਤੇ ਬਦਰੀ ਕੋ ਤਰੁ ਚੀਨਿ।
ਤੁਮ ਅੰਤਰਜਾਮੀ ਸਭਿ ਜਾਨੀ।
ਕਾਰ ਆਪ ਕੀ ਇਹੈ ਨਿਸ਼ਾਨੀ ॥੧੫॥
ਲੀਜੈ ਸੋ, ਸਿਖ ਕਰੋ ਸਹਾਇ।
ਅੰਸ ਗੁਰੂ ਇਹੁ ਤਰੁ ਨਿਪਜਾਇ।'
ਗਨ ਸਿੱਖਜਨਿ ਮਹਿਂ ਸੁਨਤਿ ਪ੍ਰਸੰਨੇ।
ਕਹ੍ਯੋ ਗੁਰੂ 'ਸਿੱਖ ! ਤੂੰ ਧਨ ਧੰਨੇ ॥੧੬॥
ਗੁਰਮੁਖ ਪਰਸ੍ਵਾਰਥ ਕੋ ਕਰਿਤਾ।
ਰਿਦੈ ਲੋਭ ਹੰਕਾਰ ਨ ਧਰਿਤਾ।
ਗੁਰ ਕਾਰਜ ਕੋ ਕਰਤਿ ਅਰੰਭ।
ਸਿੱਖੀ ਥੰਭਨ ਕੇ ਤੁਮ ਥੰਭ[1] ॥੧੭॥
ਭਵਸਾਗਰ ਤੇ ਉਤਰੈਂ ਪਾਰ।
ਅਪਰ ਅਨੇਕਨਿ ਕਰਹੁ ਉਧਾਰ।
ਤੁਵ ਗਤਿ ਚਹਤਿ ਹੁਤੇ ਬਿਦਤਾਈ[1]।
ਗਨ ਸਿੱਖਜਨਿ ਮਹਿਂ ਅਬਹਿ ਸੁਨਾਈ ॥੧੮॥
ਗੁਨ ਗਨ ਅਪਨੇ, ਪਰ ਕੇ ਦੋਸ਼।
ਚਹਤਿ ਛਪਾਏ ਯੁਤਿ ਸੰਤੋਸ਼।
ਸੋਈ ਸਿੱਖ ਭਲੇ ਮਮ ਪਯਾਰੇ।
ਸਾਸ ਸਾਸ ਮਹਿਂ ਮੋਹਿ ਚਿਤਾਰੇ ॥੧੯॥
ਹੇ ਫੱਗੋ ! ਤੂੰ ਗੁਰਮੁਖ ਸਿੱਖਯ।
ਸੁਨਹਿ ਕਥਾ ਸਿਖ ਤੋਹਿ ਭਵਿੱਖਯ।
ਤਿਨ ਕੋ ਸਿੱਖੀ ਪ੍ਰਾਪਤਿ ਹੋਇ।
ਕਾਮ ਕ੍ਰੋਧ ਹੰਕਾਰ ਨ ਕੋਇ' ॥੨੦॥
ਸੁਨਿ ਕਰਿ ਸੰਗਤਿ ਬਾਕ ਬਿਲਾਸ।
ਮਹਿਮਾ ਜਾਨੀ ਅਨੰਦ ਪ੍ਰਕਾਸ਼।
ਹਾਥ ਜੋਰਿ ਪੁਨ ਅਰਜ਼ ਗੁਜ਼ਾਰੀ।
'ਪੁਰਹੁ ਭਾਵਨੀ ਪ੍ਰਭੁ ਹਮਾਰੀ ॥੨੧॥
ਗਨ ਸਿੱਖਨਿ ਮਿਲਿ ਕਰਿ ਅਨੁਰਾਗ।
ਤੁਮ ਹਿਤ ਵਹਿਰ ਲਗਾਇਵ ਬਾਗ਼।

[1]ਸਿੱਖੀ ਦੇ ਸੰਭਾਲਨ ਨੂੰ ਥੰਭ ਵਤ ਹੋ, ਭਾਵ ਆਸ਼੍ਰਾ ਹੋ।

[1]ਤੇਰੀ ਕਰਨੀ ਪ੍ਰਗਟ ਕੀਤੀ ਚਾਹੁੰਦੇ ਸੀ।

ਆਰੂ, ਆਮਰੂਦ, ਤਰੁ ਅੰਬ।
ਕਦਲੀ ਯੁਕਤ ਸੀਂਚਿ ਤਰੁ ਅੰਬੁ[1] ॥੨੨॥

[1]ਬ੍ਰਿੱਛ ਜਲ ਨਾਲ ਸਿੰਚਕੇ।

ਚਹੁੰਦਿਸ਼ਿ ਦੁਰਬਾ[1] ਹਰਿਤ ਖਰੀ ਹੈ[2]।
ਹੇਰਤਿ ਮਨ ਕੋ ਹਰਤਿ ਖਰੀ ਹੈ।
ਬਰਨ ਬਰਨ ਕੀ ਬਡ ਫੁਲਵਾਰੀ।
ਬਾਰੀ ਬਾਰਿ ਪਾਇ ਕਰਿ ਪਾਰੀ[1] ॥੨੩॥

[1]ਖੱਬਲ ਘਾਸ। [2]ਦੇਖਿਆਂ ਮਨ ਨੂੰ ਚੰਗੀ ਹਰਦੀ ਹੈ।

[1]ਵਾੜੀ ਜਲ ਪਾਕੇ ਪਾਲੀ ਹੈ।

ਬੀਚ ਸਥੰਡਲ ਚਾਰ ਚੁਕੋਨਾ।
ਸਫਲ ਔਨ ਤਰੁ[1], ਬਰਨੈ ਕੌਨਾ।
ਆਪ ਚਰਨ ਤਿਸ ਥਲ ਚਲਿ ਪਾਵਹੁ।
ਸਫਲ ਬਾਗ ਕੋ ਸਫਲ[1] ਬਨਾਵਹੁ ॥੨੪॥

[1]ਸਹਿਤ ਫਲਾਂ ਦੇ ਧਰਤੀ ਤੇ ਬ੍ਰਿੱਛ ਹਨ।

[1]ਭਾਵ ਭਾਗੇ ਭਰਿਆ।

ਇਮ ਦਾਸਨਿ ਕੀ ਬਿਨਤੀ ਸੁਨਿ ਕੈ।
ਸਭਿ ਸੰਗਤਿ ਕੀ ਪ੍ਰੀਤੀ ਗੁਨਿ ਕੈ।
ਜ਼ੀਨ ਪਵਾਯੋ ਰੁਚਿਰ ਤੁਰੰਗ।
ਭਏ ਤਜਾਰ ਨਿਜ ਸਿੱਖਨ ਸੰਗ ॥੨੫॥
ਹਯ ਅਰੂਢਿ ਤਿਸ ਦਿਸ਼ਿ ਕੋ ਚਲੇ।
ਆਗੇ ਕਰਹਿਂ ਕੀਰਤਨ ਭਲੇ।
ਸੰਗਤਿ ਬ੍ਰਿੰਦ ਭਜਨ ਕੋ ਕਰਿਤੇ।
ਗਮਨਤਿ ਗੁਰੁ ਕੋ ਦਰਸ ਨਿਹਰਿਤੇ ॥੨੬॥
ਪਹੁੰਚੇ ਚਲਿ ਕਰਿ ਬਾਗ਼ ਮਝਾਰ।
ਚਹੁੰਦਿਸ਼ਿ ਮਹਿਂ ਸਿਖ ਜੈ ਜੈ ਕਾਰ।
ਸੁੰਦਰ ਜਹਾਂ ਸਥਾਨ ਬਨਾਇਵ।
ਤਹਾਂ ਜਾਇ ਸਤਿਗੁਰੁ ਉਤਰਾਇਵ ॥੨੭॥
ਸੁੰਦਰ ਆਨਿ ਪ੍ਰਯੰਕ ਡਸਾਇਵ।
ਚਹੁੰਦਿਸ਼ਿ ਫਰਸ਼ ਅਪਰ ਕਰਵਾਇਵ।
ਭਜਨ ਅਨੰਦ ਕਰਤਿ ਤਹਿਂ ਬੈਸੇ।
ਰਘੁਨੰਦਨ ਮੁਨਿ ਗਨਿ ਮਹਿਂ ਜੈਸੇ ॥੨੮॥
ਮਾਲੀ ਫੂਲਨਿ ਮਾਲ ਬਿਸਾਲ।

ਅਪਰ ਪੁਸ਼ਪ ਬਹੁ ਰੰਗਨਿ ਜਾਲ[1]।
ਫਲ ਮਧੁਰੇ ਅਰੁ ਤੁਰਸ਼ ਅਨੇਕ।
ਕੀਨੇ ਅਰਪਨਿ ਜਲਧਿ ਬਿਬੇਕ[1] ॥੨੯॥
ਬਹੁਤ ਭਾਂਤਿ ਕੇ ਬਿਟਪ ਦਿਖਾਏ।
ਸ਼੍ਰੀ ਸਤਿਗੁਰ ਹਿਤ ਜੇ ਲਗਵਾਏ।
ਨਹਿਰ ਨੀਰ ਕੀ ਬਹੁਤ ਚਲਾਈ।
ਚਹੁੰਦਿਸ਼ਿ ਮਹਿਂ ਦੁਰਬਾ ਛਿਰਕਾਈ[1] ॥੩੦॥
ਬੇਲਨਿ ਕੇ ਬਿਸਤਾਰ ਬਡੇਰੇ।
ਸੰਗਤ ਸਹਤਿ ਗੁਰੂ ਸਭਿ ਹੇਰੇ।
ਸਗਰੇ ਦਿਵਸ ਬਸੇ ਤਿਸ ਬਾਗ।
ਹੇਰਿ ਹੇਰਿ ਸੰਗਤਿ ਅਨੁਰਾਗ ॥੩੧॥
ਕਰੀ ਭਾਵਨਾ ਪੂਰਨ ਨੀਕੇ।
ਧਰਤਿ ਜੁ ਰਹੇ ਮਨੋਰਥ ਜੀ ਕੇ।
ਇਤ ਉਤ ਨਿਜ ਦ੍ਰਿਸ਼ਟੀ ਕੋ ਪ੍ਰੇਰਤਿ।
ਰਚਨਾ ਉਪਬਨ ਕੀ ਸਭਿ ਹੇਰਤਿ ॥੩੨॥
ਜਾਨਿ ਪ੍ਰੇਮ ਸਿੱਖਨਿ ਕੋ ਜਾਲ।
ਭਨਜੋ ਬਚਨ 'ਤੁਮ ਭਏ ਨਿਹਾਲ।'
ਸੰਝ ਭਈ ਲੇ ਸੰਗਤਿ ਸੰਗਿ।
ਸਤਿਗੁਰ ਭਏ ਅਰੂਢਿ ਤੁਰੰਗ ॥੩੩॥
ਸਨੇ ਸਨੇ ਪੁਨ ਪੁਰਿ ਮਹਿਂ ਆਏ।
ਉਤਸਵ ਕਰਤਿ ਅਨਿਕ ਮਨਿ ਭਾਏ।
ਧਰਮਸਾਲ ਮਹਿ ਉਤਰੇ ਜਾਇ।
ਜੋ ਸਭਿ ਸੰਗਤਿ ਕੀਨਿ ਬਨਾਇ ॥੩੪॥
ਰੁਚਿਰ ਪ੍ਰਯੰਕ ਸੁ ਊਪਰ ਰਾਜੈਂ।
ਪਿਖਿ ਪਿਖਿ ਸਿੱਖਨਿ ਕਲਮਖ[1] ਭਾਜੈਂ।
ਭਈ ਨਿਸਾ ਪੁਨ ਮੰਗਲ ਕਰੇ।
ਧੂਪ ਧੁਖਾਵਹਿਂ ਆਨੰਦ ਭਰੇ ॥੩੫॥
ਦੀਪਕ ਬਾਰਿ ਆਰਤੀ ਸਾਜੀ।
ਗਨ ਸੰਖਨਿ ਕੀ ਧੁਨਿ ਬਡ ਗਾਜੀ।
ਫੂਲਨਿ ਕੀ ਬਰਖਾ ਬਰਖਾਵਹਿਂ।

[1]ਬਹੁਤੇ।
[1]ਗੁਰੂ ਜੀ ਦੀ ਭੇਟਾ ਕੀਤੇ।
[1]ਖਬਲ ਘਾਹ ਖਲੇਰ ਕੇ ਲਾਇਆ ਹੋਇਆ ਸੀ।
[1]ਪਾਪ।

ਮਾਲ ਬਿਸਾਲ ਗਰੇ ਪਰਿਹਾਵਹਿਂ ॥੩੬॥
ਸ਼ਬਦ ਕੀਰਤਨ ਕੀਨਿ ਬਿਸਾਲਾ।
ਜਾਗਤਿ ਰਹੇ ਸਿੱਖਜ ਤਿਸ ਕਾਲਾ।
ਅਨਿਕ ਪ੍ਰਕਾਰਨਿ ਕੇਰ ਅਹਾਰਾ।
ਮਧੁਰ ਸਲਵਣ ਸੁ ਤੁਰਸ਼ ਅਚਾਰਾ[1] ॥੩੭॥
ਜਿਸ ਕੇ ਗ੍ਰਿਹ ਕੀ ਵਸਤੁ ਜੁ ਆਈ।
ਸ਼੍ਰੀ ਗੁਰ ਤੇਗ ਬਹਾਦਰ ਖਾਈ।
ਸਫਲ ਜਨਮ ਤਿਨ ਅਪਨੋ ਜਾਨਾ।
ਨਿਸ਼ਚੈ ਧਰਿ, ਜਮ ਕੋ ਦੁਖ ਹਾਨਾ ॥੩੮॥
ਜੁਤਿ ਮਿਸਰੀ ਕੇ ਦੁਘਧ ਲਿਆਏ।
ਮਾਤ ਨਿਕਟਿ ਕੁਛ ਦਿਯੋ ਪੁਚਾਏ।
ਕੋ ਚਾਂਪਤਿ ਹੈ ਚਰਨ ਸਪ੍ਰੇਮ।
ਹਾਂਕਤਿ ਪੌਨ ਚਾਹਤੇ ਛੇਮ ॥੩੯॥
ਧਰਮਸਾਲ ਮਹਿਂ ਕਰਿ ਕੈ ਸੈਨ।
ਤੀਨ ਜਾਮ ਜਬਿ ਬੀਤੀ ਰੈਨ।
ਉਠੇ ਪ੍ਰਭੁ ਕਰਿ ਸੌਚਾਚਾਰ।
ਪੁਨ ਸ਼ਨਾਨ ਕਰਿ ਨਿਰਮਲ ਬਾਰਿ[1] ॥੪੦॥
ਬੈਠੇ ਮਨ ਕੋ ਗੁਰੂ ਟਿਕਾਇ।
ਆਸਾਵਾਰ ਸਿੱਖਜ ਤਬਿ ਗਾਇਂ।
ਸ਼ਬਦ ਪ੍ਰੇਮ ਕੇ ਛੰਤਨਿ ਗਾਏ।
ਹੋਤਿ ਪ੍ਰਾਤਿ ਕੋ ਭੋਗ ਸੁ ਪਾਏ ॥੪੧॥
ਸ਼੍ਰੀ ਗੁਰ ਤੇਗ ਬਹਾਦਰ ਚੰਦ।
ਗਮਨਜੋਂ ਚਾਹਤਿ ਧਰੇ ਅਨੰਦ।
ਵਾਹਨ ਸਗਰੇ ਕਰਿ ਕੈ ਤਜਾਰ।
ਹੋਤਿ ਭਏ ਤਤਛਿਨ ਅਸਵਾਰ ॥੪੨॥
ਕਿਤਿਕ ਦੂਰ ਸੰਗਤਿ ਸੰਗ ਆਈ।
ਕਰਿ ਕਰਿ ਪ੍ਰੇਮ ਚਰਨ ਲਪਟਾਈ।
ਦੇ ਦੇ ਧੀਰਜ ਸਤਿਗੁਰ ਮੋਰੀ[1]।
ਆਪ ਪਯਾਨੇ ਪੂਰਬ ਓਰੀ ॥੪੩॥

[1]ਖੱਟੇ ਅਚਾਰ।

[1]ਨਿਰਮਲ ਜਲ ਨਾਲ।

[1]ਮੋੜੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਸਹਸਰਾਂਵ ਕੋ ਡੇਰਾ' ਪ੍ਰਸੰਗ ਬਰਨਨੰ ਨਾਮ ਖਸਟ ਪੰਚਾਸਤੀ ਅੰਸੂ ॥ ੫੬ ॥

## ੫੭. [ਗਯਾ ਜੀ। ਜੈਤਾ ਸੇਠ]

੫੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੮

ਦੋਹਰਾ:

ਸਨੇ ਸਨੇ ਸ਼੍ਰੀ ਸਤਿਗੁਰੂ, ਗਮਨੇ ਮਾਰਗ ਜਾਇਂ।
ਛੇਤ੍ਰ ਸੁ ਗਜਾਸੁਰ[1] ਕੇ ਵਿਖੈ, ਪਹੁੰਚਤਿ ਭਏ ਸੁਥਾਇ ॥੧॥

[1]ਗਯ+ਅਸੁਰ ਛੇਤ੍ਰ = ਗਾਜ ਨਾਮੇ ਰਾਖਸ਼ ਦਾ ਤੀਰਥ = ਗਯਾ। ਗਯਾ ਇਕ ਧਰਮੀ ਪੁਰਖ ਸੀ ਜਿਸਦੇ ਦਰਸ਼ਨ ਨਾਲ ਲੋਕ ਮੁਕਤ ਹੁੰਦੇ ਸਨ, ਜਿੱਥੇ ਇਸ ਦੀ ਦੇਹ ਦੱਬੀ ਸੋ ਥਾਂ ਗਯਾ ਹੈ, ਇੱਥੇ ਪਿੰਡ ਭਰਾ ਕੇ ਲੋਕੀਂ ਪਿਤ੍ਰਾਂ ਨੂੰ ਮੁਕਤ ਹੋ ਗਿਆ ਸਮਝਦੇ ਹਨ।

ਚੌਪਈ:

ਅਦਭੁਤ ਲੀਲਾ ਸਤਿਗੁਰ ਦਯਾਲ।
ਕਰਨਿ ਹੇਤੁ ਨਰ ਅਧਿਕ ਨਿਹਾਲ।
ਘਾਟ ਬਾਮਨੀ[1] ਕੀਨਸਿ ਡੇਰਾ।

[1]ਬਾਮਨੀ ਘਾਟ।

ਚਢਿ ਤੁਰੰਗ ਫਲਗੂ[1] ਮਹਿਂ ਹੇਰਾ† ॥੨॥

[1]ਬਿਹਾਰ ਦੇਸ਼ ਵਿਚ ਫਲਗੂ ਨਾਮੇ ਨਦੀ ਜਿਸ ਦੇ ਕਿਨਾਰੇ ਗਯਾ ਹੈ। ਸੂਚਨਾ-ਕੁਰਛੇਤ੍ਰ ਪਹੋਏ ਪਾਸ ਬੀ ਇਕ ਟਿਕਾਣੇ ਦਾ ਨਾਂ ਫਲਗੂ ਹੈ। †ਪਾ:-ਫੇਰਾ।

ਬਿੱਪ੍ਰ ਛੇਤ੍ਰ ਕੇ ਮਿਲਿ ਸਮੁਦਾਏ।
ਸੁਨਿ ਆਗਵਨ ਗੁਰੂ ਢਿਗ ਆਏ।
ਜਗਯੋ ਪਵੀਤ[1] ਭੇਟ ਲੈ ਮਿਲੇ।

[1]ਜੰਞੂ।

ਛੇਤ੍ਰ ਮਹਾਤਮ ਉਚਰਯੋ ਭਲੇ ॥੩॥
ਦਾਨ ਪੁੰਨ ਤੀਰਥ ਬਿਵਹਾਰੂ।
ਕੀਨਿ ਉਚਾਰਨ ਸਰਬ ਪ੍ਰਕਾਰੂ।
'ਕਰਹੁ ਸ਼ਨਾਨ ਗਯਾ ਪਿੰਡ ਦੀਜਹਿ[1]।

[1]ਪਿੰਡ ਭਰਾਵੇ।

ਦੇਵ ਪਿਤ੍ਰ ਤ੍ਰਿਪਤਾਵਨਿ ਕੀਜਹਿ' ॥੪॥
ਸੁਨਿ ਸ਼੍ਰੀ ਤੇਗ ਬਹਾਦਰ ਕਹਯੋ।
'ਤੀਰਥ ਮਹਾਤਮ ਤੁਮ ਨਹਿਂ ਲਹਯੋ।
ਫਲਗੂ ਬਿਖੈ ਚਰਨ ਜੋ ਧਾਰੇ।
ਪਿਤਰ ਆਪਨੇ ਤਿਨਹੁਂ ਉਧਾਰੇ ॥੫॥
ਸੁਰ ਤ੍ਰਿਪਤਹਿਂ ਜੈਕਾਰ ਉਚਾਰੈਂ।
ਸਰਬ ਅਘਨਿ ਕੋ ਦੂਰ ਨਿਵਾਰੈਂ†।'

†ਇਹ ਉਸ਼ਟ ਲਕੜ ਨਜਾਯ ਹੈ। ਕਿ ਜਦ ਤੁਸਾਡਾ ਮਤ ਇਹ ਕਹਿੰਦਾ ਹੈ ਕਿ ਜਿਸ ਨੇ ਫਲਗੂ ਨਦੀ ਵਿਚ ਪੈਰ ਧਰ ਦਿਤੇ ਉਸ ਦੇ ਪਿੱਤਰ ਤਰ ਗਏ, ਫੇਰ ਪਿੰਡ ਦੇਣ ਦੀ ਲੋੜ ਆਪੇ ਹੀ ਨਾ ਰਹੀ।

ਸੁਨਿ ਦਿਜ ਗਨ ਸਗਰੇ ਬਿਸਮਾਏ।

ਹਾਥ ਜੋਰਿ ਕਰਿ ਬਿਨੈ ਅਲਾਏ ॥੬॥
'ਤੁਮ ਸਤਿਗੁਰੂ ਬਿਸ਼ਨ ਅਵਤਾਰ।
ਜੇ ਨ ਕਰਹੁਗੇ ਸ਼੍ਰਾਧ ਅਚਾਰ।
ਪੁਨ ਕੋਇ ਨ ਕਰਿ ਹੈ ਇਹ ਰੀਤਿ।
ਹਮ ਸੋਂ ਹੋਇ ਜਾਹਿਂ ਬਿੱਪ੍ਰੀਤ ॥੭॥
ਨਹਿਂ ਮਾਨਹਿਂ ਧਨ ਦੇਹਿਂ ਨ ਕੋਈ।
ਆਵਹਿਂ ਕਰਹਿਂ ਸ਼੍ਰਾਧ ਨਹਿਂ ਸੋਈ।
ਜਾਇ ਜੀਵਕਾ ਬਿਗਰ ਹਮਾਰੀ।
ਪੁਰਸ਼ੋਤਮ ਮਿਰਜਾਦਾ ਧਾਰੀ[1] ॥੮॥
ਤੁਮ ਕੋ ਉਚਿਤ ਨ ਐਸੇ ਕਰਨੀ।
ਧਰਮ ਸਥਾਪਹੁ ਸਗਰੀ ਧਰਨੀ।'
ਸੁਨਿ ਬਿਨਤੀ ਬਿੱਪ੍ਰਨਿ ਕੀ ਐਸੇ।
ਕਰਤਿ ਭਏ ਤਸ, ਭਾਖਤਿ ਜੈਸੇ[†] ॥੯॥

[1]ਆਪ ਪੁਰਸ਼ੋਤਮ ਤੇ ਮਿਰਜਾਦਾ ਧਾਰੀ ਹੋ।

[†]ਤਵਾ: ਖਾ: ਵਿਚ ਲਿਖਿਆ ਹੈ ਕਿ ਪੰਡੇ ਜਨੇਊ ਲੈ ਕੇ ਮਿਲੇ ਗੁਰਾਂ ਨੇ ਆਸਾ ਦੀ ਵਾਰ ਵਿਚੋਂ ਜੰਞੂ ਦੇ ਗੁਰਵਾਕ ਸੁਣਾਏ। ਫੇਰ ਗੁਰੂ ਜੀ ਨੇ ਕਿਹਾ ਅਸੀਂ ਪਿੰਡ ਭਰਵਾਣ ਨਹੀਂ ਆਏ ਤੇ ਉਪਰਲੀ ਗੱਲ ਅੰਕ ੫ ਵਾਲੀ ਕਹੀ ਭਾਵ ਕਿ ਕੁਛ ਕਹਿਣਾ ਨਹੀਂ ਮੰਨਿਆਂ। ਇਹ ਕਿਹਾ ਕਿ ਦਾਨ ਜੋ ਮੰਗੋ ਦੇ ਦਿਆਂਗੇ, ਉਹਨਾਂ ਨੇ ਸਰਬੰਸ ਮੰਗਿਆ ਤਾਂ ਆਪ ਨੇ ਦੇ ਦਿਤਾ।

ਉਤਰੇ ਤਬਿ ਤੁਰੰਗ ਤੇ ਤਰੇ।
ਫਲਗੂ ਮਹਿਂ ਮੱਜਨ ਕੋ ਕਰੇ।
ਸਕਲ ਦਿਜਨਿ ਕੋ ਸ਼੍ਰੀ ਮੁਖ ਕਹਜੋ।
'ਜਾਚਿ ਲੇਹੁ ਜੋ ਤੁਮ ਚਿਤ ਚਹਜੋ' ॥੧੦॥
ਸੁਨਿ ਬੋਲੇ ਸਭਿ ਦਿਜਬਰ ਬੰਸ।
'ਹਮ ਕੋ ਦਿਹੁ ਆਪਨ ਸਰਬੰਸ।'
ਤਬਿ ਸਤਿਗੁਰ ਨੇ ਰਿਦੈ ਬਿਚਾਰੀ।
-ਇਹ ਸਭਿ ਮਾਯਾ ਕੇ ਅਧਿਕਾਰੀ[1]- ॥੧੧॥

[1]ਭਾਵ ਇਹ ਮੰਗਤੇ ਹਨ ਜੀਅਦਾਨ ਦੀ ਸਾਰ ਨਹੀਂ ਜਾਣਦੇ।

ਜਿਤਿਕ ਸੰਗ[1] ਸਭਿ ਦੀਨੋ ਦਾਨ।

[1]ਨਾਲ (ਪਦਾਰਥ) ਸੀ।

ਧੋਤੀ ਏਕ ਉਪਰਨਾ ਪਾਨ[1]।

[1]ਪਰਨਾ) ਸਾਫਾ ਹੱਥ ਦਾ (ਰਖਿਆ)।

ਸ਼ਿਵਕਾ ਅਸੁ ਸਜੰਦਨ ਧਨ ਸਾਰੋ[1]।

[1]ਪਾਲਕੀ, ਘੋੜਾ, ਰਥ (ਆਦਿ ਸਭ ਕੁੱਝ)।

ਲੇ ਬਿੱਪ੍ਰਨਿ ਜੈ ਕਾਰ ਉਚਾਰੋ ॥੧੨॥
ਕਿਤਿਕ ਕਾਲ ਬੀਤੇ ਸੁਧਿ ਆਈ।
-ਇਹ ਸਭਿ ਜਗ ਗੁਰੂ ਬਹੁ ਬਡਿਆਈ।

ਇਤੋ ਸਮਾਜ ਲੇਨਿ ਇਨ ਹੀ ਤੇ।
ਨਹਿਂ ਕਿਛੁ ਬਡੋ, ਬਿਚਾਰਹੁ ਚੀਤੇ
॥੧੩॥
ਪੱਤ੍ਰ ਲਿਖਾਇ ਲੇਹੁ ਅਬਿ ਐਸੇ।
ਹਮਰੀ ਸੰਤਤਿ ਲੇ ਨਿਤ ਜੈਸੇ।
ਜੇਤਿਕ ਸੰਗਤਿ ਜਗਤ ਤੁਮਾਰੀ।
ਦਾਨ ਸਰਬ ਕੇ ਹਮ ਅਧਿਕਾਰੀ-
॥੧੪॥
ਕਰਿ ਮਸਲਤ ਸਤਿਗੁਰ ਪਹਿ ਆਏ।
'ਬਿਜੈ ਤੁਮਾਰੀ ਹੋਹੁ' ਸੁਨਾਏ।
'ਸ਼੍ਰੀ ਗੁਰੁ ! ਜੋ ਹਮ ਜਾਚਾ ਕੀਨਿ।
ਦੀਨ ਆਪ ਨੇ, ਸੋ ਸਭਿ ਲੀਨ ॥੧੫॥
ਨਿਜ ਸੰਗਤਿ ਸਗਰੀ ਕੋ ਦਾਨ।
ਲਿਖਹੁ ਪੱਤ੍ਰਿਕਾ ਪੁੰਨ ਮਹਾਨ।'
ਸੁਨਿ ਕੈ ਸ਼੍ਰੀ ਸਤਿਗੁਰ ਫੁਰਮਾਯੋ।
'ਪੂਰਬ ਜਾਚਜੋ ਸੋ ਤੁਮ ਪਾਯੋ ॥੧੬॥
ਲੋਭ ਛੋਭ ਤਜਿ, ਕਰਹੁ ਸੰਤੋਸ਼[1]। [1]ਸਬਰ।
ਅਪਨਿ ਧਰਮ ਰਾਖਹੁ ਨਿਰਦੋਸ਼।
ਦਿਜ ਕੋ ਮੁੱਖਜ ਧਰਮ ਯਹਿ ਜੋਇ।
ਜਥਾ ਲਾਭ ਸੰਤੁਸ਼ਟੈ ਹੋਇ ॥੧੭॥
ਯਾਂ ਤੇ ਪਰਾਲਬਧ ਜੇਤੀਕ[1]। [1]ਜਿਤਨੀ ਕੁ।
ਪੂਰਬ ਜਾਚਿ ਲੀਨਿ ਤੇਤੀਕ[1]।' [1]ਤਿਤਨੀ ਹੀ।
ਪੁਨ ਤੂਸ਼ਨਿ ਹੁਇ ਰਹੇ ਗੁਸਾਈਂ[†]।

[†]ਇਥੋਂ ਸਪਸ਼ਟ ਹੋ ਗਿਆ ਕਿ ਜੇ ਭਾਵਨਾ ਧਾਰ ਕੇ ਸਤਿਗੁਰਾਂ ਨੇ ਕੁਛ ਕੀਤਾ ਹੁੰਦਾ ਤਾਂ ਸੰਗਤਾਂ ਲਈ ਵੀ ਹੁਕਮ ਲਿਖ ਜਾਂਦੇ ਜਿਸ ਤੋਂ ਆਪ ਨੇ ਨਾਂਹ ਕੀਤੀ। ਬ੍ਰਾਹਮਣਾਂ ਦੀ ਲੋਭ ਲਹਿਰ ਦਾ ਕਵਿ ਜੀ ਨੇ ਇਹ ਖੂਬ ਨਕਸ਼ਾ ਦਿਖਾਇਆ ਤੇ ਸਤਿਗੁਰੂ ਜੀ ਦੀ ਚੁਪ ਵਿਚ ਉਨ੍ਹਾਂ ਦੀ ਉਦਾਸੀਨਤਾ, ਉਨ੍ਹਾਂ ਦੇ ਧਰਮ ਤੋਂ ਉਪਰਾਮਤਾ ਦਾ ਨਕਸ਼ਾ ਖਿੱਚ ਦਿੱਤਾ ਹੈ।

ਖਾਨ ਪਾਨ ਕਰਿ ਨਿਸਾ ਬਿਤਾਈ ॥੧੮॥
ਜਥਾ ਜੋਗ ਸਭਿਹੂੰ ਤਹਿਂ ਕਰਿ ਕੈ।
ਗਮਨ ਕੀਨਿ ਪੁਨ ਸਤਿਗੁਰ ਚਰਿ ਕੈ[1†]। [1]ਅਸਵਾਰ ਹੋਕੇ। [†]ਤਵਾ ਖਾ: ਤੇ ਇਤਿਹਾਸ ਗੁਰੁ ਖਾ: ਨੇ ਰਾਜੇ ਬਿਸ਼ਨ ਸਿੰਘ ਜੋਧ ਪੁਰੀਏ ਦਾ ਮਿਲਨਾ ਗਯਾ ਪੁਰ ਦੱਸਿਆ ਹੈ।
ਸਰਬ ਸੰਗ ਮੈਂ ਹਇ ਕਰਿ ਤਜਾਰੀ।
ਮਾਰਗ ਗਮਨੇ ਜਾਤਿ ਅਗਾਰੀ ॥੧੯॥

ਮਿਲਹਿਂ ਪੰਥ ਮਹਿਂ ਧਰਿ ਕਰਿ ਭਾਊ।
ਲਹੈਂ ਸ਼੍ਰੇਯ ਇਹ ਸਹਜ ਸੁਭਾਊ।
ਜਿਮ ਸੂਰਜ ਤੇ ਤਮ ਬਿਨਸਾਇ।
ਪਾਵਕ ਨਿਕਟਿ ਨ ਸੀਤ ਰਹਾਇ ॥੨੦॥
ਪਟਣੇ ਨਗਰ ਤੀਰ ਗੁਰ ਗਏ।
ਇਕ ਸਿਖ ਕੇ ਘਰ ਪ੍ਰਾਪਤ ਭਏ।
ਜੈਤਾ ਸੇਠ ਨਾਮ ਤਿਸ ਕਹੈਂ।
ਕਰ ਪਕਵਾਨ[1] ਹਾਟ ਪਰ ਬਹੈ ॥੨੧॥

[1]ਘਿਉ ਵਿਚ ਤਲੇ ਖਾਣ ਦੇ ਪਦਾਰਥ।

ਬੇਸਨਿ ਸਾਨ ਫਿਲੌਰੀ ਕਰੈ[1]।

[1]ਪੀਠੀ ਦੀ ਥਾਂ) ਵੇਸਣ ਪਾਕੇ ਬਣਾਈ ਪੂਰੀ। (ਅ) ਵੇਸਣ ਦੇ ਵੜੇ [ਸੰਪ੍ਰਦਾ] (ੲ) ਦਾਲ ਫਲ ਦੀ ਮਿਲਾਕੇ ਘਿਉ ਤੇਲ ਵਿਚ ਤਲੀ ਪੂਰੀ ਕਚੌਰੀ। [ਸ਼ੈਕਸ: ਕੋਸ਼]

ਗੁਰੁ ਸਿੱਖ ਮਿਲਹਿ ਸੁ ਅਰਪਨ ਧਰੈ।
ਆਲਮਗੰਜ ਮਝਾਰ ਬਸਾਈ[1]।

[1]ਵਿਚ ਵਸਦਾ ਸੀ।

ਕਰਤਾ ਸਦਾ ਹਾਟ ਹਲਵਾਈ ॥੨੨॥
ਅੰਤਰ ਗਤਿ ਨਿਸ ਦਿਨ ਗੁਰੁ ਧ੍ਯਾਨ।
ਦੁਰਬਲ ਦੀਨ, ਲੋਭ ਨਹਿਂ ਮਾਨ।
ਕਰਤਿ ਸ਼ਨਾਨ ਸੁ ਕਿਨਹੁਂ ਨ ਦੇਖਾ[1]।

[1]ਉਸ ਨੂੰ ਨਹਾਉਂਦੇ ਨੂੰ ਕਦੇ ਕਿਸੇ ਨਹੀਂ ਸੀ ਡਿੱਠਾ।

ਬਸਤ੍ਰ ਮਲੀਨੇ ਤਨ ਪਰ ਬੇਖਾ ॥੨੩॥
ਬਿਚਰਤਿ ਗੁਰੁ ਕੋ ਸਿਖ ਮਿਲਿ ਜਾਇ।
ਤਿਸ ਕੇ ਪਗ ਨਿਜ ਸੀਸ ਝੁਕਾਇ।
ਪੰਚ ਫਿਲੌਰੀ ਦੇਤਿ ਅਕੋਰ।
ਬਿਦਾ ਕਰਤਿ ਦੋਨੋ ਕਰ ਜੋਰਿ ॥੨੪॥
ਮਹਿਮਾ ਨਹਿਂ ਜਾਨਹਿ ਤਿਸ ਕੌਨ।
ਸਿਮਰਨਿ ਸਤਿਗੁਰ ਧਰਿ ਕਰਿ ਮੌਨ।
ਮਿੱਥ੍ਯਾ ਜਾਨਹਿ ਜਗਤ ਪਸਾਰਾ।
ਸਾਚ ਨ ਭਾਸਹਿ ਨੱਸ੍ਵਰ ਸਾਰਾ[1] ॥੨੫॥

[1]ਸਾਰਾ (ਜਗਤ ਪਸਾਰਾ) ਨਾਸ਼ਵਾਨ ਜਾਣਦਾ ਸੀ।

ਇਕ ਦਿਨ ਗੁਰ ਸੰਗਤਿ ਨਰ ਕੇਈ।
ਬੂਝਤਿ ਭਏ ਪ੍ਰੇਮ ਕਰਿ ਤੇਈ।
'ਕਹੋ ਸੇਠ ਜੀ! ਕ੍ਯੋਂ ਨ ਸ਼ਨਾਨਹੁ?
ਬਸਤ੍ਰ ਸਰੀਰ ਮਲੀਨੋ ਠਾਨਹੁ' ॥੨੬॥
ਤਿਨ ਸੋਂ ਕਹ੍ਯੋ 'ਜਿ ਦੇਖ੍ਯੋ ਚਹੋ।
ਸਰਬ ਕ੍ਰਿਯਾ, ਤੁਮ ਮਮ ਘਰ ਰਹੋ।

ਕਹੇ ਬਨੇ ਨਹਿਂ, ਲੀਜਹਿ ਦੇਖਿ।
ਜਿਮ ਸ਼ਨਾਨ ਮੈਂ ਕਰੌਂ ਵਿਸ਼ੇਖ' ॥੨੭॥
ਸੁਨਿ ਸਿਖ ਦ੍ਵੈ ਤਿਸ ਕੇ ਘਰ ਰਹੇ।
ਨਿਸ ਮਹਿਂ ਕ੍ਰਿਯਾ ਕਰਤਿ ਸਭਿ ਲਹੇ।
ਨਿਜ ਦੁਕਾਨ ਤੇ ਬੈਠਜੋ ਆਇ।
ਸਿਮਰਤਿ ਭਯੋ ਨਾਮ ਸੁਖਦਾਇ ॥੨੮॥
ਜਾਮ ਨਿਸਾ ਬਾਕੀ ਜਬਿ ਰਹੀ।
ਉਠੇ ਸੇਠ ਜੀ ਮਨ ਮੈਂ ਲਹੀ।
ਸੌਚਾਚਾਰ ਕਰਜੋ ਜਲ ਨਾਲ।
ਸੁਰਸਰਿ ਆਈ ਘਰ ਤਿਸ ਕਾਲ ॥੨੯॥
ਬਡਾ ਹੌਜ਼ ਇਕ ਹੁਤੋ ਬਨਯੋ।
ਨਿਰਮਲ ਜਲ ਤੇ ਸੋ ਭਰਿ ਗਯੋ।
ਤਿਨ ਕੇ ਦੇਖਤਿ ਕੀਨਿ ਸ਼ਨਾਨ।
ਪੁਨ ਲਾਗਜੋ ਸਿਮਰਨ ਸੁਖਦਾਨ ॥੩੦॥
ਪ੍ਰਾਤਿ ਹੋਤਿ ਲੌ ਬੈਠਜੋ ਰਹਜੋ।
ਤਿਨ ਸਿੱਖਨ ਸਗਰੋ ਕ੍ਰਮ ਲਹਜੋ।
ਸੰਗਤਿ ਬਿਖੈ ਬਾਤ ਬਿਦਤਾਈ।
'ਜੈਤੇ ਸੇਠ ਬਡੀ ਬਡਿਆਈ ॥੩੧॥
ਸ਼੍ਰੀ ਗੰਗਾ ਜਿਸ ਕੇ ਘਰ ਜਾਇ।
ਜਾਮ ਨਿਸਾ ਤੇ ਦੇਤਿ ਨੁਹਾਇ।'
ਸੋ ਸਿਖ ਗੁਰੁ ਕੋ ਕਰਤਿ ਉਡੀਕ।
-ਆਇ ਕਬਹੁਂ ਦੇਂ ਦਰਸ਼ਨ ਨੀਕ ॥੩੨॥
ਮਮ ਕਰ ਕੋ ਕੀਨਸਿ ਪਕਵਾਨ।
ਬੈਠਿ ਸਦਨ ਮਹਿਂ ਕਰਿ ਹੈਂ ਖਾਨ-।
ਰਹਤਿ ਪ੍ਰਤੀਖਤਿ ਸੁਨਿ ਗੁਨ ਗੁਰੁ ਕੋ।
ਨਿਸ ਬਾਸੁਰ ਅਨੁਰਾਗੀ ਉਰ ਕੋ ॥੩੩॥
ਤਿਸ ਕੇ ਮਨ ਕੀ ਗਤਿ ਕੋ ਜਾਨਿ।
ਪਹੁਂਚੇ ਸ਼੍ਰੀ ਸਤਿਗੁਰ ਭਗਵਾਨ।
ਐਂਚਹਿਂ ਪ੍ਰੇਮ ਡੋਰ ਤੇ ਜਹਿਂ ਜਹਿਂ।
ਕਰਿ ਤੂਰਨਤਾ ਪਹੁਂਚਹਿਂ ਤਹਿਂ ਤਹਿਂ

॥ ੩੪ ॥
ਦੀਨ ਦਜਾਲੁ ਕੀ ਬਾਨ ਬਿਸਾਲਾ।
ਪਰਖਹਿਂ ਪ੍ਰੇਮ ਮਿਲਹਿਂ ਤਤਕਾਲਾ।
ਗੁਹਜ ਰਿਦੈ ਕੀ ਗਤਿ ਕੋ ਲਖੈਂ।
ਕਰਤਿ ਬਾਸ ਪ੍ਰਭੁ ਘਟ ਘਟ ਬਿਖੈ
॥ ੩੫ ॥
ਨਗਰ ਪ੍ਰਵੇਸ਼ ਭਏ ਗੁਰ ਪੂਰੇ।
ਕਰਤਿ ਬਿਲੋਕਨ ਬਿਪਨੀ[1] ਰੂਰੇ।
ਮੰਦਰ ਸੁੰਦਰ ਅੰਦਰ ਬਾਹਰ[1]।
ਧਨੀ ਲੋਕ ਬਹੁ ਬਾਸਹਿਂ ਜ਼ਾਹਰ ॥ ੩੬ ॥
ਰਚਨਾ ਅਨਿਕ ਪ੍ਰਕਾਰਨ ਕੇਰੀ।
ਚਲੇ ਜਾਹਿਂ ਸਤਿਗੁਰੁ ਸਭਿ ਹੇਰੀ।
ਆਲਮ ਗੰਜ ਬਿਖੈ ਪੁਨ ਗਏ।
ਸਦਨ ਸੇਠ ਕੇ ਪ੍ਰਾਪਤਿ ਭਏ ॥ ੩੭ ॥
ਨਿਜ ਜਨ ਕੀ ਪੂਰਨ ਕੋ ਆਸਾ।
ਲੋਕ ਪ੍ਰਲੋਕ ਦੇਨਿ ਭਰਵਾਸਾ।
ਉਤਰੇ ਜਾਇ ਜਬਹਿ ਘਰ ਮਾਂਹੀ।
ਸੁਧਿ ਸੁਨਿ ਜੈਤਾ ਸੇਠ ਤਦਾਹੀ ॥ ੩੮ ॥
ਪ੍ਰੇਮ ਮਗਨ ਤੇ ਦੌਰਜੋ ਆਇ।
ਪਿਖਿ ਗੁਰ ਪਗ ਪੰਕਜ ਲਪਟਾਇ।
ਸਾਦਰ ਮੰਚ ਡਸਾਵਨਿ ਕਰੇ।
ਪ੍ਰਭੁ ਬਿਠਾਇ ਮੋਦ ਉਰ ਭਰੇ ॥ ੩੯ ॥
ਨਿਜ ਕਰ ਤੇ ਕਰਿ ਕੈ ਪਕਵਾਨ।
ਰਾਖਜੋ ਸਤਿਗੁਰ ਆਗੈ ਆਨਿ।
ਅਪਰ ਅਹਾਰ ਅਧਿਕ ਕਰਿਵਾਇ।
ਸਭਿ ਡਰੇ ਕੋ ਦਿਯੋ ਅਚਾਇ ॥ ੪੦ ॥
ਵਾਹਨ ਸਰਬ ਸਦਨ ਬੰਧਵਾਏ।
ਸਭਿ ਬਿਧਿ ਕੋ ਦੇ ਕਰਿ ਤ੍ਰਿਪਤਾਏ।
ਤ੍ਰਿਣ ਦਾਨਾ ਜੋ ਕਹਿ ਮਿਸ਼ਟਾਨ।
ਹਾਥ ਜੋਰਿ ਸੇਵਾ ਸਭਿ ਠਾਨਿ ॥ ੪੧ ॥
ਦੋਹਰਾ:
ਸਤਿਗੁਰ ਕਰਜੋ ਅਰਾਮ ਕੋ, ਬੀਤਜੋ

[1]ਹੱਟਾਂ।

[1]ਅੰਦਰੋਂ ਬਾਹਰੋਂ ਮੰਦਰ ਸੁੰਦਰ ਹਨ।

ਕੇਤਿਕ ਕਾਲ।
ਕਵਿ ਸੰਤੋਖ ਸਿੰਘ ਪੁਰਿ ਬਿਖੈ, ਸੰਗਤਿ
ਸੁਨੈ ਕ੍ਰਿਪਾਲ ॥੪੨॥
ਜਹਿਂ ਕਹਿਂ ਬਿਦਤੀ ਬਾਰਤਾ, ਗੁਰ ਆਏ
ਪੁਰਿ ਮਾਂਹਿ।
ਸਿੱਖਜਨਿ ਸੁਨਤਿ ਅਨੰਦ ਭਾ, ਕਹੈਂ ਕੌਨ
ਬਿਧਿ ਤਾਂਹਿ[1] ॥੪੩॥

[1]ਤਿਸ (ਅਨੰਦ ਨੂੰ) ਕਿਸ ਬਿਧੀ ਨਾਲ ਕਿਹਾ ਜਾਵੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸਿ ਰਾਸੇ 'ਪਟਨੇ ਸ੍ਰੀ ਗੁਰੂ ਆਗਮਨ' ਪ੍ਰਸੰਗ ਬਰਨਨੰ ਨਾਮ ਸਪਤ ਪੰਚਾਸਤਿ ਅੰਸੂ ॥੫੭॥

## ੫੮. [ਪਟਨੇ ਨਿਵਾਸ]

੫੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੯

ਦੋਹਰਾ:
ਜਹਿਂ ਕਹਿਂ ਸੰਗਤਿ ਨੇ ਸੁਨਜੋ, ਭਾ
ਆਗਮਨ ਕ੍ਰਿਪਾਲ।
ਹਰਖ ਪਰਸਪਰ ਮਿਲਤਿ ਭੇ, ਲੇ ਕਰਿ
ਭੇਟ ਬਿਸਾਲ ॥੧॥
ਚੌਪਈ:
ਸੰਗਤਿ ਸ਼ਬਦ ਕੀਰਤਨ ਕਰਤੇ।
ਭਰੇ ਅਨੰਦ ਸਿਰ ਚਰਨਨਿ ਧਰਤੇ।
ਜ਼ਰੀ ਜੁਗਤ ਬਹੁ ਬਸਤ੍ਰ ਲਿਆਏ।
ਰੁਚਿਰ ਬਿਭੂਖਨਿ ਧਰਿ ਅਗਵਾਏ ॥੨॥
ਅਰਪਹਿਂ ਦਰਬ ਅਨਿਕ ਨਰ ਆਇ।
ਦਰਸ ਕਰਨਿ ਅਵਕਾਸ਼ਹਿਂ[1] ਪਾਇ। [1]ਸਮਾਂ।
ਪਟਨਾ ਸ਼ਹਿਰ ਲੋਕ ਬਹੁ ਬਸੈਂ।
ਬੇ ਸ਼ੁਮਾਰ ਗੁਰੁ ਜਸੁ ਬਹੁ ਲਸੈ[1] ॥੩॥ [1]ਪ੍ਰਕਾਸ਼ਦਾ ਹੈ।
ਅਨਿਕ ਭਾਂਤਿ ਕੀ ਆਨਿ ਮਿਠਾਈ।
ਖਰੇ ਹੋਇ ਅਰਦਾਸ ਕਰਾਈ।
ਤਹਿਂ ਕੇ ਬਡ ਮਸੰਦ ਚਲਿ ਆਏ।
ਬ੍ਰਿੰਦ ਸੰਗਤਾਂ ਸੰਗ ਸੁ ਲਜਾਏ ॥੪॥
ਗੁਰ ਕੋ ਅਰਪਜੋ ਦਰਬ ਬਿਸਾਲਾ।
ਸੇਵਾ ਅਪਰ ਕਰੀ ਤਤਕਾਲਾ।
ਛੋਟੋ ਥਾਨ ਲੋਕ ਸਮੁਦਾਏ[1]। [1]ਥਾਂ ਛੋਟਾ ਤੇ ਲੋਕ ਬਹੁਤੇ ਹਨ।
ਭਈ ਭੀਰ, ਥਿਤ ਥਾਉਂ ਨ ਪਾਏ[1] ॥੫॥ [1]ਖੜੋਣ ਨੂੰ ਬੀ ਥਾਂ ਨਹੀਂ ਮਿਲਦੀ।
ਸੰਗਤਿ ਸੰਗ ਮਸੰਦ ਮਿਲੇ ਹੈਂ।
ਆਪਸ ਮਹਿਂ ਇਮ ਕਰਤਿ ਭਲੇ ਹੈਂ।
'ਨਗਰ ਬਿਖੈ ਇਨ ਹੇਤੁ ਨਿਕੇਤ।
ਚਹੀਅਤਿ ਹੈ ਬਿਸਤਾਰ ਸਮੇਤ[1] ॥੬॥ [1]ਭਾਵ ਖੁਲ੍ਹਾ ਘਰ ਚਾਹੀਏ।
ਬਸਹਿਂ ਇਹਾਂ ਗੁਰੁ ਕੇਤਿਕ ਕਾਲ।
ਦਰਸਹਿਂ ਨਿਤ ਹਮ ਹੋਹਿਂ ਨਿਹਾਲ।
ਇਸ ਸਿਖ ਕੇ ਘਰ ਨਹੀਂ ਸਮਾਵਹਿਂ।
ਦਰਸ਼ਨ ਕਰਨਿ ਹਜ਼ਾਰਹੁਂ ਆਵਹਿਂ ॥੭॥

ਸਗਰੇ ਨਗਰ ਨਹੀਂ ਸੁਧਿ ਹੋਈ।
ਸੁਨਿ ਸੁਨਿ ਆਇ ਪਿਖਹਿ ਸਭਿ ਕੋਈ।
ਬਾਹਰ ਨਗਰ ਰਹੈਂ ਜੇ ਗਾਮ[1]†।
ਸੁਨਹਿਂ ਜਬਹਿ -ਆਏ ਗੁਰੁ ਧਾਮ[1]-
॥੮॥
ਸਗਰੇ ਉਮਡਿ ਆਇਂ ਇਕ ਵਾਰੀ।
ਪਿਖਹਿਂ ਗੁਰੂ ਉਰ ਸ਼ਰਧਾ ਧਾਰੀ।'
ਇਸ ਬਿਧਿ ਸਭਿ ਮਹਿਂ ਕਰਤਿ ਬਿਚਾਰ।
ਤਬਿ ਇਕ ਸਿਖ ਨੇ ਕੀਨਿ ਉਚਾਰਿ
॥੯॥
'ਮੈਂ ਇਕ ਦੇਉਂ ਹਵੇਲੀ ਗੁਰ ਕੋ।
ਹਾਥ ਜੋਰਿ ਕਰਿ ਭਾਉ ਸੁ ਉਰ ਕੋ।
ਤਿਸ ਮਹਿਂ ਬਸਹਿਂ ਸਦਾ ਸੁਖ ਪਾਇ।
ਮੇਰੋ ਜਨਮ ਸਫਲ ਹੁਇ ਜਾਇ' ॥੧੦॥
ਇਮ ਕਹਿ ਸਭਿ ਮਹਿਂ ਸ਼ਰਧਾ ਧਾਰਿ।
ਸਤਿਗੁਰੁ ਕੇ ਢਿਗ ਕੀਨਿ ਉਚਾਰ।
'ਪ੍ਰਭੁ ਜੀ ਲੇਹੁ ਹਵੇਲੀ ਮੋ ਤੇ।
ਤਿਸ ਮਹਿਂ ਬਸਹੁ ਅਨੰਦ ਉਦੋਤੇ' ॥੧੧॥
ਤਬਿ ਅਰਦਾਸ ਮੇਵਰੇ ਕਰੀ।
ਤਿਸੀ ਸਿੱਖਜ ਕੀ ਅਪਦਾ ਹਰੀ।
ਸ਼੍ਰੀ ਗੁਰ ਤੇਗ ਬਹਾਦਰ ਧੀਰ।
ਅਪਨੇ ਦਾਸ ਹਕਾਰੇ ਤੀਰ ॥੧੨॥
'ਸਿਖ ਕੇ ਸੰਗ ਜਾਹੁ ਲੇ ਡੇਰਾ।
ਕਰਹੁ ਤਹਾਂ ਬਿਸਰਾਮ ਬਡੇਰਾ।
ਮਾਤ ਨਾਨਕੀ ਕੋ ਲੇ ਜਾਵਹੁ।
ਸਕਲ ਸਮਾਜ ਸਮੇਤ ਸਿਧਾਵਹੁ' ॥੧੩॥
ਸੁਨਿ ਕੈ ਆਇਸੁ ਸਗਰੇ ਦਾਸ।
ਗਮਨੇ ਤਤਛਿਨ ਤਿਸੀ ਅਵਾਸ।
ਸਭਿ ਸਮਾਜ ਤਹਿਂ ਆਨਿ ਉਤਾਰਾ।
ਮਾਤ ਨਾਨਕੀ ਸਕਲ ਨਿਹਾਰਾ ॥੧੪॥
ਸ਼੍ਰੀ ਗੁਜਰੀ ਤਹਿਂ ਕੀਨਿ ਨਿਵਾਸ।
ਦਾਸੀ ਦਾਸ ਬਸੇ ਤਿਹ ਪਾਸ।

[1]ਪਿੰਡਾਂ ਵਿਚ। †ਪਾ:-ਬਹੁਰ ਵਹਿਰ ਕੇ ਨਗਰ ਜਿ ਗ੍ਰਾਮ।
[1]ਘਰ ਭਾਵ-ਸਾਡੇ ਦੇਸ਼ ਆਏ ਹਨ।

ਸ਼੍ਰੀ ਗੁਰਦੇਵ ਬਹੁਰ ਚਲਿ ਆਏ।
ਦੇ ਆਇਸੁ ਕੋ ਤਹਾਂ ਬਸਾਏ ॥੧੫॥
ਅਪਰ ਸਿੱਖਜ ਨਿਜ ਨਿਜ ਘਰ ਮਾਂਹਿ।
ਗੁਰ ਵਾਹਨ ਬੰਧਵਾਏ ਤਾਂਹਿ।
ਬਹੁ ਦਾਸਨਿ ਕੇ ਆਲਯ[1] ਡੇਰਾ।
ਕਰਤਿ ਭਏ ਪਿਖਿ ਭਾਉ ਘਨੇਰਾ ॥੧੬॥

[1]ਘਰਾਂ ਵਿਚ।

ਸ੍ਵੈਯਾ ਛੰਦ:
ਬਸਨ ਲਗੇ ਸ਼੍ਰੀ ਤੇਗ ਬਹਾਦਰ
ਕੇਤਿਕ ਦਿਵਸ ਬਿਤਾਵਨ ਠਾਨਿ।
ਪਟਨਾ ਨਗਰ ਜਾਨਿ ਕੈ ਦੀਰਘ
ਬਸੇ ਹੇਰਿ ਕਰਿ ਸੁੰਦਰ ਥਾਨ।
ਕਰਹਿਂ ਉਧਾਰਨਿ ਅਧਿਕ ਨਰਨਿ ਕਉ
ਜੋ ਸੇਵਹਿਂ ਉਰ ਸ਼ਰਧਾ ਠਾਨਿ।
ਸ਼੍ਰੀ ਮੁਖ ਬਾਕ ਸ੍ਰਾਪ ਕੈ ਬਰ ਕੋ
ਫੁਰਹਿ ਤੁਰਤ ਪਿਖਿ ਨਰ ਭੈ ਮਾਨ ॥੧੭॥
ਜਥਾ ਹੁਤਾਸਨ ਅਧਿਕ ਜ੍ਵਲਤ ਹੁਇ
ਨਿਜ ਤਨ ਕੋ ਨਹਿਂ ਚਹਤਿ ਛੁਵਾਇ।
ਤਥਾ ਅਵੱਗਜਾ ਤੇ ਭੈ ਮਾਨਹਿਂ
ਨਹਿਂ ਬਿਪ੍ਰੈ[1] ਕਬਿ ਮਨ ਮੈਂ ਲਜਾਇਂ।

[1]ਉਲਟੀ ਬਾਤ।

ਦੇਇਂ ਉਪਾਇਨ, ਠਾਨਹਿਂ ਸੇਵਾ,
ਕਰਹਿਂ ਪ੍ਰਸੀਦਨ ਚਰਨ ਮਨਾਇ।
ਮਨ ਬਾਂਛਤਿ ਨਰ ਲਹੈਂ ਪਦਾਰਥ
ਜਹਿਂ ਕਹਿਂ ਸੁਜਸ ਮਹਦ ਬਿਦਤਾਇ[1] ॥੧੮॥

[1]ਇਥੋਂ ਤੋਂ ਲੈਕੇ ਅੰਕ ੨੧ ਦੇ ਅੰਤ ਤਕ ਇਹ ਲੋਕਾਂ ਵਿਚ ਹੋ ਰਹੀ ਕੀਰਤੀ ਦੀ ਗੱਲ ਬਾਤ ਦਿਖਾਲੀ ਹੈ।

ਰਾਉ, ਰੰਕ, ਮੂਰਖ ਅਰੁ ਪੰਡਿਤ
ਚਾਰਹੁੰ ਬਰਨ ਤੁਰਕ ਅਰੁ ਹਿੰਦੁ।
ਸਾਧ ਅਨੇਕ ਅਨੇਕ ਭੇਖ ਕੇ
ਜਹਿਂ ਕਹਿਂ ਮਿਲਹਿਂ ਹੋਹਿਂ ਨਰ ਬ੍ਰਿੰਦ†।

†ਪਾ:-ਧਰਿ ਧਰ ਸ਼ਰਧਾ ਨਿਤ ਪ੍ਰਤਿ ਆਵਤ ਸੰਗਤ ਕਰਹਿਂ ਗੁਰੂ ਕੀ ਬ੍ਰਿੰਦ।

ਸੱਤਜਬਾਕ ਪਤਿਆਵਹਿਂ[1] ਕੇਤਿਕ
ਕਰਾਮਾਤ ਮਹਿਂ ਲਖਹਿਂ ਬਿਲੰਦ।
ਅੰਬਰ, ਪਸ਼ਮੰਬਰ, ਪਾਟੰਬਰ

[1]ਪਰਖਦੇ ਹਨ ਕਿ ਸਤਿਗੁਰ ਦੇ ਵਾਕ ਸੱਚੇ ਹਨ।

ਅਰਪਹਿਂ ਦਰਬ ਮਨਾਇ ਮੁਕੰਦ[†] ॥੧੯॥

[†]ਛਾਪੇ ਦੇ ਨੁਸਖਿਆਂ ਵਿਚ ਇਕ ਤੁਕ ਏਥੇ ਹੋਰ ਬੀ ਹੈ:- 'ਕਰੀ ਕਾਮਨਾ ਪੂਰਨ ਕਰਤੇ ਸ੍ਰੀ ਗੁਰੂ ਤੇਗ ਬਹਾਦਰ ਚੰਦ।' ਇਸ ਦੇ ਨਾਲ ਛੰਦ ਦੀਆਂ ਪੰਜ ਤੁਕਾਂ ਹੋ ਜਾਂਦੀਆਂ ਹਨ।

ਜੇ ਸ਼ਰਧਾਧਰਿ ਹੋਇਂ ਮਮੋਖੂ[1]
ਉਪਦੇਸ਼ਹਿਂ ਦੇ ਆਤਮ ਗਜਾਨ।
ਜੇ ਉਪਾਸਨਾ ਕੇ ਅਧਿਕਾਰੀ
ਸੱਤਿਨਾਮ ਲਿਵ ਦੇਂ ਪ੍ਰਭੁ ਧਜਾਨ।
ਜਗਤ ਬਿਖੈ ਸ਼ੁਭ ਪੰਥ ਪ੍ਰਕਾਸ਼ਹਿਂ,
ਚਲਹਿ ਜਿ ਨਰ ਭਵ ਬੰਧਨਹਾਨਿ।
ਹ੍ਵੈ ਜੁ ਸਿੱਖ ਤਿਹ ਅੰਗ ਸੰਗ ਰਹਿਂ,
ਹਲਤ ਪਲਤ ਮਹਿਂ ਰੱਛਾ ਠਾਨਿ ॥੨੦॥

[1]ਮੋਖ ਦੀ ਇੱਛਾ ਵਾਲੇ।

ਦੁਰਮਤਿ ਕਾਟਿ ਸੁਮਤਿ ਉਪਦੇਸ਼ਹਿਂ,
-ਸੱਤਜਨਾਮ ਸਿਮਰਨ ਕੋ ਦੀਨ।
ਦੀਨ ਪ੍ਰਭੂ ਕੇ ਆਗੈ ਰਹੁ ਨਿਤ,
ਤਨ ਹੰਤਾ ਕੋ ਹਾਨਿ ਪ੍ਰਬੀਨ !
ਬੀਨ ਬੀਨ ਕੈ[1] ਹਨਹੁ ਬਿਕਾਰਨ,
ਭਾਣਾ ਮਾਨਿ ਸ਼ਾਂਤਿ ਚਿਤ ਲੀਨਿ।
ਲੀਨਿ ਕਹਾਂ ਨਰ ਕੋ ਤਨ ਧਾਰੇ[1]
ਗੁਰੁ ਬਚਮਾਨਿ ਜਿਨੋਂ ਨਹਿਂ ਕੀਨਿ-' ॥੨੧॥

[1]ਚੁਣ ਚੁਣ ਕੇ।

[1]ਨਰ ਤਨ ਧਾਰਕੇ ਕੀ ਲਿਆ ਉਹਨਾਂ ਨੇ ਜਿਨ੍ਹਾਂ ਨੇ।

ਸ੍ਵੈਯਾ:
ਸ਼੍ਰੀ ਗੁਰੁ ਤੇਗ ਬਹਾਦਰ ਕੀ
ਇਮ ਕੀਰਤਿ ਚਾਰੁ ਮਹਾਂ ਬਿਸਤਾਰੀ।
ਪਾਇਨ ਪਾਸ ਉਪਾਇਨ ਕੋ
ਅਰਪਾਵਤਿ ਹੈਂ ਉਰ ਪ੍ਰੇਮ ਸੁ ਧਾਰੀ।
ਜਾਚਤਿ ਹੈਂ ਮਨ ਬਾਂਛਤਿ ਕੋ
ਪਰਸੀਦਤਿ ਦੇਤਿ ਸਭੈ ਸੁਖਕਾਰੀ।
ਦੀਨ ਦਿਆਲ ਕੀ ਬਾਨ ਇਹੈ
ਨਿਜ ਪੈਜ ਪੁਜਾਵਤਿ ਪ੍ਰੀਤਿ ਨਿਹਾਰੀ ॥੨੨॥
ਪਟਨਾ ਪੁਰਿ ਬਾਸ ਬਿਸਾਲ ਬਸੈ,
ਸਭਿ ਭਾਂਤਿ ਬਿਲਾਸਤਿ ਹੈਂ ਨਰ ਨਾਰੀ।

ਧਨਵਾਨ ਮਹਾਨ ਅਨੇਕ ਹੀ ਮਾਨਵ
ਕੰਚਨ ਭੂਖਨ ਹੀਰਨਿ ਧਾਰੀ।
ਮੁਕਤਾ ਗਨ ਹਾਰ, ਸੁ ਕੁੰਡਲ ਚਾਰੁ,
ਉਦਾਰ ਬਡੇ ਭੁਜ ਅੰਗਦ ਵਾਰੀ[1]। — [1]ਬਾਹਾਂ ਪਰ ਬਹੁੱਟਿਆਂ ਵਾਲੇ।
ਤਨ ਅੰਬਰ ਰੀਤਿ ਅਨੇਕਨਿ ਕੇ
ਜਿਮ ਅੰਬਰ ਮੈਂ ਉਡ ਹੈਂ ਦੁਤਿ ਭਾਰੀ[1] ॥੨੩॥ — [1]ਸਰੀਰ (ਤੇ ਪਹਿਨੇ) ਅਨੇਕ ਤਰ੍ਹਾਂ ਦੇ ਕਪੜਿਆਂ ਦੀ ਸ਼ੋਭਾ ਐਉਂ ਹੈ ਜਿਵੇਂ ਅਕਾਸ਼ ਵਿਚ ਤਾਰਿਆਂ (ਦੇ ਅਨੇਕਾਂ ਝੁੰਡਾਂ ਦੀ ਸ਼ੋਭਾ ਹੈ)।

ਵਾਹਨ ਹੈ, ਗਜ, ਪਾਲਕੀ[1], ਸੁੰਦਰ — [1]ਸਵਾਰੀਆਂ ਹਨ ਘੋੜੇ, ਹਾਥੀ, ਪਾਲਕੀ।
ਮੰਦਰ ਅੰਦਰ ਬਾਹਰ ਸੇਤਾ[1]। — [1]ਚਿੱਟੇ ਹਨ।
ਧਾਮ ਧੁਜਾ[1] ਅਭਿਰਾਮ ਬਨੀ — [1]ਘਰ ਦੀਆਂ ਝੰਡੀਆਂ।
ਜਨੁ ਪੰਖ ਲਗਾਇ ਚਹੈ ਉਡ ਜੇਤਾ[1]। — [1]ਜਿਤਨੇ (ਘਰ ਹਨ) ਮਾਨੋ ਖੰਭ ਲਗਾਕੇ ਉਡਣਾ ਚਾਹੁੰਦੇ ਹਨ।
ਪੌਰ ਬਡੇ ਜੁਗ ਕੌਰ ਸਜੇ[1], — [1]ਦੋਹਾਂ ਕੌਲਿਆਂ ਵਿਚ ਵਡੇ ਦਰਵਾਜ਼ੇ ਸਜ ਰਹੇ ਹਨ (ਅ) ਕੌਰ = ਤਖ਼ਤੇ [ਸੰਪ੍ਰਦਾ]
ਸਭਿ ਠੌਰ ਸਜੈਂ ਧੁਨਿ ਆਨੰਦ ਦੇਤਾ[1]। — [1]ਨਗਾਰੇ) ਵੱਜਕੇ ਆਨੰਦ ਦੀ ਧੁਨ ਦੇ ਰਹੇ ਹਨ। (ਅ) ਬੂਹੇ ਵਜਣ ਦੀ ਅਵਾਜ਼।
ਦੇਖਯੋ ਸੁ ਜਾਇ ਕਿਤੇ ਦਿਨ ਮੈਂ,
ਬਡ ਦੂਰ ਲਗੌਂ ਬਸਿਓ ਪੁਰਿ ਏਤਾ ॥੨੪॥

ਬਾਗ ਬਿਸਾਲ ਖਰੇ ਫਲ ਲਾਗਿ
ਦਿਵਾਰ[1] ਬਨੇ ਬਹੁਰੰਗਨਿ ਕੇ। — [1]ਬਾਗ਼ ਦੀਆਂ ਕੰਧਾਂ।
ਤਾਲ, ਤਮਾਲ, ਉਦਾਲਕ[1] ਦਾੜਮ[2] — [1]ਲਸੂੜਾ। [2]ਅਨਾਰ।
ਸ੍ਰੀ ਫਲ[1] ਸ਼ੋਭਤਿ ਰੰਗਨ ਕੇ[2]। — [1]ਨਾਲੀਅਰ। [2]ਰੰਗ ਰੰਗ ਦੇ।
ਜਾਮਨ ਕੇ ਕਦਲੀਨ[1] ਬਗੀਚਨਿ — [1]ਕੇਲਿਆਂ ਦੇ।
ਸੀਂਚਤਿ ਨੀਰ ਅਪੰਗਨ ਕੇ[1]। — [1]ਚਿਕੜ ਰਹਿਤ (ਨਿਰਮਲ) ਪਾਣੀ ਨਾਲ ਸਿੰਜਦੇ ਹਨ।
ਬੇਲ ਤੰਬੂਲਨ ਕੀ ਅਮਰੂਦ
ਸੁ ਪਾਤ ਅਨੇਕ ਹੀ ਢੰਗਨਿ ਕੇ[1] ॥੨੫॥ — [1]ਪਾਨਾਂ ਦੀਆਂ ਵੇਲਾਂ ਤੇ ਅਮਰੂਦਾਂ ਦੇ ਸੁਹਣੇ ਪੱਤੇ ਅਨੇਕ ਤਰ੍ਹਾਂ ਦੇ।

ਬਾਰੀ ਫਿਰੈ ਬਰ ਬੂਟਨ ਮੈਂ,
ਸਬਜ਼ੀ ਸਭਿ ਜੀ ਹਰਖੰਤਿ ਨਿਹਾਰੀ[1]। — [1]ਸਾਰੇ ਜੀ ਹਰਿਆਈ ਦੇਖਕੇ ਆਨੰਦ ਹੁੰਦੇ ਹਨ।
ਹਾਰੀ ਧਨੇਸਰ ਕੀ ਨਲਨੀ
ਛਬਿ ਯੌਂ ਨਲਨੀ ਬਿਕਸੈ ਸੁਖਕਾਰੀ[1]। — [1]ਖਿੜੀਆਂ ਹੋਈਆਂ ਕੁਮੁਦਨੀਆਂ ਦੀ ਛਬਿ ਐਉਂ ਸੁਖਦਾਈ ਹੋ ਰਹੀ ਹੈ ਕਿ (ਧਨੇਸੁਰ ਦੀ ਨਲਿਨੀ =) ਕੁਬੇਰ ਦੇ ਬਾਗ਼ ਦੀ (ਸ਼ੋਭਾ) ਮਾਤ ਪੈ ਗਈ। [ਸੰਸ.

ਨਲਿਨੀ = ਕਮਲਨੀ। ਕੁਮੁਦਨੀ ਨਲਿਨੀ ਨੰਦਨ = ਕੁਬੇਰ ਦਾ ਬਾਗ਼]

ਕਾਰੀ ਸੁ ਕੋਕਲਕਾ ਕੁਹਕਾਵਤਿ[1],
ਮੋਰਨ ਸ਼ੋਰ, ਸੁ ਭੌਰ ਗੁੰਜਾਰੀ।
ਜਾਰੀ ਬਸੰਤ ਜਹਾਂ ਬਹੁ ਹੋਵਤਿ[1]
ਯੌਂ ਚਹੁੰ ਓਰ ਖਿਰੀ ਫੁਲਵਾਰੀ ॥੨੬ ॥

[1]ਕਾਲੀਆਂ ਕੋਇਲਾਂ ਕੂਕਦੀਆਂ ਹਨ।

[1]ਮਾਨੋਂ ਬਸੰਤ ਦਾ ਆਰੰਭ ਹੈ [ਅ: ਜਾਰੀ = ਰਵਾਂ ਭਾਵ ਸ਼ੁਰੂ]

ਦੋਹਰਾ:
ਨਦੀ ਬਹੱਤਰ ਜਹਿਂ ਮਿਲੀ, ਬਹੀ ਸਰਬ ਇਕ ਥਾਇਂ।
ਜਲ ਕੀ ਲੀਲ੍ਹਾ ਅਨਿਕ ਬਿਧਿ, ਕਰਹਿਂ ਨਾਰਿ ਨਰ ਚਾਇ ॥੨੭॥
ਮਹਾਂ ਨਗਰ ਬਰਨੋ ਕਹਾਂ, ਤਿਹ ਕੋ ਸਰਬ ਸਮਾਜ।
ਤੇਗ ਬਹਾਦਰ ਗੁਰ ਤਹਾਂ, ਟਿਕੇ ਗ਼ਰੀਬ ਨਿਵਾਜ ॥੨੮॥

ਸੋਰਠਾ:
ਨਰ ਨਾਰੀ ਸਮੁਦਾਇ ਦਰਸ਼ਨ ਦਰਸਹਿਂ ਗੁਰੂ ਕੋ।
ਰਿਦੇ ਹਰਖ ਅਧਿਕਾਇ ਬਡੇ ਭਾਗ ਨਿਜ ਜਾਨਿ ਕੈ ॥੨੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ੀ ਰਾਸੇ 'ਪਟਨੇ ਆਵਨਿ' ਪ੍ਰਸੰਗ ਬਰਨਨੰ ਨਾਮ ਅਸ਼ਟ ਪੰਚਾਸਤਿ ਅੰਸੂ ॥੫੮॥

## ੫੯. [ਜਰਾ ਸੰਧੁ ਪ੍ਰਸੰਗ]

੫੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੦

ਦੋਹਰਾ:

ਸ਼੍ਰੀ ਗੁਰੂ ਪਟਣੇ ਪੁਰਿ ਬਿਖੈ, ਰੰਮਜ ਸਥਾਨ ਨਿਹਾਰਿ[1]।
-ਸਾਹਿਬਜ਼ਾਦੇ ਕੋ ਜਨਮ, ਹੁਇ ਹੈ ਇਹਾਂ-ਬਿਚਾਰ ॥੧॥

[1]ਸੁੰਦਰ ਅਸਥਾਨ ਦੇਖਿਆ।

ਸੈਯਾ:

ਸੰਗਤਿ ਆਇਸੁ ਸੀਸ ਨਿਵਾਇ
ਉਪਾਇਨ ਪਾਇਨ ਪੈ ਅਰਪੰਤੇ।
'ਭਾਗ ਬਡੇ ਹਮਰੇ ਧੰਨ ਹੈ
ਨਿਜ ਲੋਚਨ ਤੇ ਤੁਮ ਕੋ ਦਰਸੰਤੇ।
ਸੇਵਕ ਆਪਨਿ ਜਾਨਿ ਦਯਾਨਿਧਿ!
ਆਇ ਨਿਹਾਲ ਕਿਏ ਸੁਖਵੰਤੇ।
ਕੀਜਿਯੇ ਆਪ ਮਹਾਂ ਸੁਖ ਯਾ ਪੁਰਿ,
ਸੇਵ ਕਰੈਂ ਹਮ ਜਥੋਂ ਬਿਤਵੰਤੇ[1] ॥੨॥

[1]ਇਸ ਪੁਰ ਵਿਖੇ ਆਪ ਮਹਾਂ ਸੁਖ ਭੋਗਣਾ ਕਰੋ, ਜਿੰਨਾ ਜਿੰਨਾ ਵਿੱਤ ਹੋਵੇਗਾ ਸੇਵਾ ਕਰਾਂਗੇ।

ਨਾਂਹਿ ਤ ਦੂਰ ਪੰਜਾਬ ਕੋ ਦੇਸ਼ ਥੋ
ਕੌਨ ਸਕੈ ਤਿਹ ਠਾਂ ਨਰ ਜਾਈ।
ਹੈ ਪਰਿਵਾਰ ਜੰਜਾਰ ਮਹਾਂ
ਜਿਸ ਤੇ ਨਿਕਸਯੋ ਨਹਿਂ ਜਾਇ ਕਦਾਈ[1]।

[1]ਕਦੇ ਬੀ।

ਸੋਵਤਿ ਦੇਤਿ ਉਠਾਇ ਕਿਸੀ ਕਉ
ਸੋ ਹਮਰੀ[1] ਗਤਿ ਭੀ ਸੁਖਦਾਈ!

[1]ਜਿਵੇਂ ਕਿਸੇ ਸੁੱਤੇ ਹੋਏ ਨੂੰ ਜਗਾਕੇ (ਕੋਈ ਚੀਜ਼) ਦੇਵੇ ਇਉਂ ਸਾਡੀ ਗਤ ਹੋਈ ਹੈ ਹੇ ਸੁਖਦਾਈ ਜੀ!।

ਰੋਜ ਸਰੋਜ ਪਦੰ[1] ਦਰਸੈਂ,

[1]ਚਰਨ ਕਵਲ।

ਘਰ ਕਾਰ ਕਰੈਂ, ਭਯੋ ਲਾਭ ਮਹਾਈ[1]' ॥੩॥

[1]ਬਹੁਤ ਹੀ ਲਾਭ ਹੋਇਆ ਹੈ।

ਯੌਂ ਸਭਿ ਸੰਗਤਿ ਭਾਉ ਕਰਯੋ
ਅਰਦਾਸ ਕਰੀ ਪੁਨ ਆਪਸ ਮਾਂਹੀ।
ਸੁੰਦਰ ਮੰਦਿਰ ਕੋ ਬਨਵਾਇ
ਸਭੀ ਰੁਤਿ ਮੇਂ ਸੁਖਦਾ, ਦੁਖ ਨਾਂਹੀ।
ਕੀਨਿ ਉਤਾਇਲ ਤਯਾਰ ਅਵਾਸ ਕੋ
ਔਰ ਸਮਾਜ ਸਭੈ ਬਿਧਿ ਜਾਹੀ[1]।

[1]ਭਾਵ ਜਿਸ ਤਰ੍ਹਾਂ ਮੰਦਰ ਤਿਆਰ ਕੀਤਾ ਤਿਸੀ ਤਰ੍ਹਾਂ ਹੋਰ ਸਮਾਜ ਤਿਆਰ ਕਰ ਲਿਆ।

ਆਪ ਕਰਜੋ ਬਿਸਰਾਮ ਦਯਾਨਿਧਿ
ਸਿੱਖਨਿ ਕਾਮਨ ਪੂਰ ਕਰਾਹੀਂ ॥੪॥
ਜਿਮ ਜਾਚਤਿ ਹੈਂ ਅਰੁ ਸੇਵਤਿ ਹੈਂ
ਤਿਮ ਦੇਵਤਿ ਹੈਂ ਗੁਰੁ ਰੂਪ ਉਦਾਰੇ।
ਨਰ ਨਾਰਿਨਿ ਕੇ ਗਨ ਹ੍ਵੈ ਸ਼ਰਧਾ
ਧਰਿ ਸ਼੍ਰੀ ਮੁਖ ਕੋ ਦਰਸੈਂ ਦਰਬਾਰੇ।
ਇਕ ਆਵਤਿ ਹੈਂ ਇਕ ਜਾਵਤਿ ਹੈਂ
ਇਕ ਪਾਵਤਿ ਹੈਂ ਮਨ ਬਾਂਛਤਿ ਸਾਰੇ।
ਬਹੁ ਭਾਂਤਿ ਉਪਾਇਨ ਪਾਇਨ ਪੈ
ਅਰਪੈਂ ਬਿਨਤੀ ਯੁਤਿ ਬੰਦਨ ਧਾਰੇ ॥੫॥

ਚੌਪਈ:

ਸ਼੍ਰੀ ਗੁਜਰੀ ਸਾਧ੍ਵੀ[1] ਕੋ ਭ੍ਰਾਤਾ।
ਨਾਮ ਕ੍ਰਿਪਾਲ ਜਗਤ ਬੱਖ੍ਯਾਤਾ।
ਪੁਰਿ ਮੈਂ ਕਿਤਿਕ ਦਯੋਸ ਕਰਿ ਬਾਸ।
ਬੈਠੇ ਹੁਤੇ ਸਤਿਗੁਰੂ ਪਾਸ ॥੬॥
ਅਪਰ ਸਿੱਖ ਸੇਵਕ ਗੁਰ ਤੀਰ।
ਦਰਸ਼ਨ ਕਰਹਿਂ ਨਰਨਿ ਕੀ ਭੀਰ।
ਤਬਿ ਕ੍ਰਿਪਾਲ ਨੇ ਬੂਝਨਿ ਕੀਨੋ।
'ਆਪ ਜਗਤ ਕੇ ਗੁਰੂ ਪ੍ਰਬੀਨੋ ॥੭॥
ਭੂਤ ਭਵਿੱਖਯ ਅਨੇਕ ਬ੍ਰਿਤਾਂਤ।
ਤੁਮਰੇ ਰਿਦੇ ਸਭਿਨਿ ਕੀ ਗ੍ਯਾਤ।
ਨਗਰ ਬਿਸਾਲ ਮਨੋਹਰ ਮਹਾਂ।
ਧਨੀ ਪੁਰਖ ਬੈਠੇ ਜਹਿਂ ਕਹਾਂ ॥੮॥
ਮੰਦਿਰ ਬਰ ਸੁੰਦਰ ਬਡ ਕਰੇ।
ਨਰ ਨਾਰੀ ਗਨ ਆਨੰਦ ਭਰੇ।
ਸਤਿਗੁਰੁ ਕੀ ਸੰਗਤ ਸਮੁਦਾਇ।
ਰਾਵਰਿ ਕੋ ਦਰਸੈ ਹਰਖਾਇ ॥੯॥
ਚਲੈ ਪ੍ਰਵਾਹ ਬਿਮਲ ਬਹੁ ਪਾਨੀ।
ਸਕਲ ਦੇਸ਼ ਸ਼ੋਭਤਿ ਗੁਨ ਖਾਨੀ।
ਭਾਂਤਿ ਭਾਂਤਿ ਕੇ ਉਪਬਨ ਖਰੇ।
ਫਲ ਫੂਲਨਿ ਯੁਤਿ ਤਰੁ ਦਲ ਹਰੇ[1] ॥੧੦॥

[1]ਨੇਕ, ਪਤੀਬ੍ਰਤਾ (ਅ) ਇਸਤ੍ਰੀ।

[1]ਹਰੇ ਪੱਤੇ ਵਾਲੇ ਬ੍ਰਿੱਛ।

ਇਸ ਮਹਿਂ ਭਯੋ ਕੌਨ ਬਡ ਰਾਜਾ?
ਜਿਸਨੇ ਸਕਲ ਬਸਾਇ ਬਿਰਾਜਾ[1]।
ਸੁੰਦਰ ਦੇਸ਼ ਰਾਜ ਜਿਨ ਕੀਨਸਿ।
ਕਰੋ ਸੁਨਾਵਨਿ ਸਕਲ ਪ੍ਰਬੀਨਸ' ॥੧੧॥

[1]ਸਥਾਪਨ ਕੀਤਾ।

ਦੋਹਰਾ:
ਸੁਨਿ ਕੈ ਸਭਿ ਸੰਗਤ ਬਿਖੈ, ਜਾਨਿ ਰਿਦੈ ਇਤਿਹਾਸ।
ਤੇਗ ਬਹਾਦਰ ਸ਼੍ਰੀ ਗੁਰੂ, ਕਹਜੋ ਸਭਿਨਿ ਸਿਖ ਪਾਸ ॥੧੨॥
'ਇਸੀ ਦੇਸ਼ ਮੈਂ ਹੋਤਿ ਭਾ, ਨ੍ਰਿਪਤਿ ਬ੍ਰਿਹਦਰਥ[†] ਨਾਮ।
ਤੀਨ ਛੂਹਨੀ ਸੈਨਪਤਿ, ਅਤਿ ਸੂਰੋ ਬਲਿ ਧਾਮ ॥੧੩॥

[†]ਇਹ ਪੌਰਾਣਕ ਕਥਾ ਕਵਿ ਜੀ ਸੁਨਾਉਣ ਲਗੇ ਹਨ ਜਿਸ ਵਿਚ ਜਰਾਸੰਧ ਦੇ ਜਨਮ ਦਾ ਹਾਲ ਹੈ।

ਚੌਪਈ:
ਇੰਦ੍ਰ ਸਮਾਨ ਮਹਾਂ ਬਲਿ ਸੂਰਾ।
ਸਕਲ ਭਾਂਤਿ ਐਸ਼੍ਰਰਜੇ ਪੂਰਾ।
ਰੱਛਾ ਕਰਤਿ ਦੇਸ਼ ਇਸ ਕੇਰੀ।
ਸਭਿ ਮਾਨਹਿਂ ਜਿਹ ਆਨ[1] ਬਡੇਰੀ ॥੧੪॥

[1]ਈਨ।

ਕਾਂਸ਼ੀ ਨ੍ਰਿਪ ਕੀ ਤਨਿਯਾ ਦੋਇ।
ਤਿਨ ਕੋ ਬਜਾਹ ਆਨਿ ਘਰਿ ਸੋਇ[1]।
ਚਿਰੰਕਾਲ ਤਿਸ ਕੋ ਬਿਤ ਗਯੋ।
ਪੁੱਤ੍ਰ ਨਹੀਂ ਘਰਿ ਨ੍ਰਿਪ ਕੇ ਭਯੋ ॥੧੫॥

[1]ਵਿਵਾਹ ਕਰਕੇ ਓਹ ਘਰ ਲਿਆਂਦੀਆਂ।

ਜੱਗ ਅਨੇਕ ਸਦੱਛਨ[1] ਕੀਨੇ।
ਅਪਰ ਉਪਾਇ ਭੂਪ ਕਰਿ ਲੀਨੇ।
ਤਊ ਨ ਸੁਤ ਉਪਜਯੋ ਸੁਖਦਾਇ।
ਚਿੰਤਾਤੁਰ ਹੋਵਤਿ ਪਛੁਤਾਇ ॥੧੬॥

[1]ਸਹਿਤ ਦੱਛਣਾਂ ਦੇ।

ਚੰਦ੍ਰਿਕ ਨਾਮ ਰਿਖੀਸ਼ੁਰ ਏਕ।
ਤਿਸ ਕੇ ਗੁਨ ਸੁਨਿ ਸ਼੍ਰੌਨ ਅਨੇਕ।
ਲੈ ਅਪਨੇ ਸੰਗ ਦੋਨਹੁ ਰਾਨੀ।
ਨ੍ਰਿਪਤ ਜਾਇ ਤਿਹ ਸੇਵਾ ਠਾਨੀ ॥੧੭॥
ਬ੍ਰਿਛ ਅੰਬ ਕੋ ਤਿਹ ਥਲ ਖਰਯੋ।

ਤਰੇ ਰਿਖੀਸ਼ੁਰ ਨੇ ਤਪ ਕਰਜੋ।
ਅਨਿਕ ਭਾਂਤਿ ਕੇ ਤਪ ਕੋ ਤਾਪਤਿ।
ਰਿਦੈ ਸੁੱਧ ਸ਼੍ਰੀ ਪ੍ਰਭੁ ਕੋ ਜਾਪਤਿ ॥੧੮॥
ਕੇਤਿਕ ਦਿਨ ਜਬਿ ਸੇਵਾ ਠਾਨੀ।
ਕ੍ਰਿਪਾ ਦ੍ਰਿਸ਼ਟਿ ਦੇਖੀ ਮੁਨਿ ਗਜਾਨੀ।
ਤਿਸਹਿ ਅੰਬ ਕੇ ਫਲ ਕੋ ਦੀਨ।
-ਪੁੱਤ੍ਰ ਬਲੀ ਹੁਇ ਸੂਰ ਅਦੀਨ[1]- ॥੧੯॥

[1]ਜੋ ਕਿਸੇ ਅੱਗੇ ਦੀਨ ਨਾ ਹੋਵੇਗਾ।

ਲੇ ਹਰਖਜੋ ਰਾਜਾ ਬੁਧਿਵਾਨ।
ਘਰ ਨਿਜ ਗਮਨਜੋ ਬੰਦਨ ਠਾਨਿ।
ਦੁਇ ਦਾਰਾ ਪਜਾਰੀ ਸਮ[1] ਜਾਨੈ।
-ਕਿਸ ਕੋ ਦੇਉਂ- ਚਿਤਵਨੋ ਠਾਨੈ ॥੨੦॥

[1]ਇਕੋ ਜੇਹੀਆਂ।

-ਇਕ ਦੁਖ ਪਾਵਹਿ ਇਕ ਹਰਖਾਇ।
ਇਹ ਬਿਧਿ ਨਹਿਂ ਮੇਰੇ ਮਨ ਆਇ।
ਗੁਨ ਸਰੂਪ ਮੈਂ ਦੁਊ ਸਮਾਨ।
ਮੋ ਮਹਿਂ ਪ੍ਰੀਤ ਕਰੈਂ ਸਮ[1] ਜਾਨਿ[2]- ॥੨੧॥

[1]ਇਕੋ ਜੇਹੀ। [2]ਅਜਿਹਾ) ਜਾਣ ਕੇ।

ਬਹੁਤ ਕਾਲ ਚਿਤਵਜੋ ਮਨ ਮਾਂਹਿ।
ਇਕ ਕੋ ਦੇਨਿ ਰੁਚੈ ਚਿਤ ਨਾਂਹਿ।
ਫਲ ਦੁਖੰਡ ਕਰਿ ਕੈ ਕਰ ਲੀਨਿ।
ਦੁਹ ਨਾਰੀ ਪਜਾਰੀ ਕੌ ਦੀਨਿ ॥੨੨॥
ਹੁਇ ਪ੍ਰਸੰਨ ਦੋਨਹੁ ਫਲ ਲਹਜੋ।
ਖਾਏ, ਕਿਤਿਕ ਦਿਨਨ ਗ੍ਰਭ ਭਯੋ[1]।
ਭੂਪਤ ਕੇ ਮਨ ਹਰਖ ਉਪਾਵਾ।
ਗਰਭਵਤੀ ਦੇਖਤਿ ਸੁਖ ਪਾਵਾ ॥੨੩॥

[1]ਖਾਣ ਤੋਂ ਕਿੰਨੇ ਕੁ ਦਿਨ ਪਿੱਛੋਂ ਗਰਭ ਹੋ ਗਿਆ।

ਅਵਧਿ ਗਰਭ[1] ਜਬਿ ਪੂਰਨ ਭਈ।
ਜਨਮੇ ਪੁੱਤ੍ਰ ਦੁਹਨਿ ਗਤਿ ਨਈ।
ਅਰਧ ਅਰਧ ਜਨਮੇ ਤਨ ਦੋਇ।
ਨਿਰਖਤਿ ਨਾਰਿ ਬਿਸਮ ਰਹੀ ਹੋਇ ॥੨੪॥

[1]ਗਰਭ ਦਾ ਸਮਾਂ।

ਤਾਂ ਕੋ ਜਾਨਜੋ[1] ਭਾ ਉਤਪਾਤ[2]।

[1]ਤਿਸ ਨੂੰ ਜਾਣਿਆਂ। [2]ਉਪੱਦ੍ਰਵ ਹੋਇਆ ਹੈ।

ਅਹੈਂ ਖੰਡ ਦੁਇ ਏਕੋ ਗਾਤ[1]।
ਅੰਬਰ ਬਿਖੈ ਲਪੇਟਜੋ ਤਾਂਹਿ।
'ਗੇਰਹੁ ਵਹਿਰ ਬਿਲੋਕਹੁ ਨਾਂਹਿ' ॥੨੫॥
ਇਕ ਤਿਯ ਨੇ ਲੇ ਬਾਹਰ ਡਾਰਜੋ।
ਜਰਾ ਰਾਖਸ਼ੀ[1] ਗਿਰਤਿ ਨਿਹਾਰਜੋ।
ਗਈ ਸ਼ੀਘ੍ਰ ਭੱਖਜਨਿ ਕੇ ਕਾਰਨ।
ਆਮਿਖ ਸ਼੍ਰੋਣਤ ਕਰਤਿ ਅਹਾਰਨਿ ॥੨੬॥
ਦੇਖਜੋ ਤਿਹ ਉਠਾਇ ਕੈ ਜਬੈ।
ਅਚਰਜ ਭਈ ਨਈ ਗਤਿ ਸਬੈ।
ਬਡ ਬਲ ਸੋਂ ਗਹਿ ਭਾਰੀ ਭਾਰ।
ਜੋਰਤਿ ਭਈ ਜਰਾ ਤਿਸ ਬਾਰ[1] ॥੨੭॥
ਏਕ ਨੈਨ ਕਰ ਪਦ ਇਕ ਕਾਨ।
ਪਰਜੋ ਹੁਤੋ ਜਿਹ ਥਾਨ ਭਯਾਨ।
ਤਿਹ ਤੇ ਬਲ ਕਰਿ ਕੈ ਸੁ ਲਗਾਯੋ।
ਜੀਵਯੋ ਬਾਲਿਕ ਰੁਦਨ ਸੁਨਾਯੋ ॥੨੮॥
ਸ਼ਬਦ ਭਯੋ ਜਿਮ ਘਨ ਗਰਜੰਤਾ।
ਨਗਰ ਲੋਕ ਸੁਨਿ ਚਿੰਤ ਕਰੰਤਾ।
ਜਰਾ ਰਾਖਸ਼ੀ ਅਚਰਜ ਮਾਨਜੋ।
ਭਈ ਚਿੱਤ੍ਰ[1] ਸਮ ਤੂਸ਼ਨਿ ਠਾਨਜੋ ॥੨੯॥
ਜਰਾ[1] ਉਠਾਇ ਰਹੀ ਨਹਿਂ ਹਾਲਜੋ।
ਸਗਰੋ ਅਪਨੋ ਓਜ ਸਮ੍ਹਾਲਜੋ।
ਬਡੋ ਸ਼ਬਦ ਸੁਨਿ ਊਚ ਰੁ ਨੀਚ।
ਧਾਏ ਪਰਜੋ ਰੌਰ ਪੁਰਿ ਬੀਚ ॥੩੦॥
ਜਰਾ ਰਾਖਸ਼ੀ ਕੋ ਤਹਿਂ ਬਰਜਜੋ।
ਨ੍ਰਿਪ ਕੇ ਭਟਨ ਕ੍ਰੋਧ ਕਰਿ ਤਰਜਜੋ[1]।
ਲਿਯੋ ਉਠਾਇ ਬਹੁਤ ਨੇ ਮਿਲਿ ਕਰਿ।
ਲੇ ਕਰਿ ਪਹੁੰਚੇ ਭੂਪਤ ਕੇ ਘਰ ॥੩੧॥
ਜਰਾ ਗਈ ਮਹਿਪਾਲਕ ਪਾਸ।
-ਹੇ ਨ੍ਰਿਪ ਤੁਮਰੇ ਪੁਰਿ ਮਮ ਵਾਸ।
ਯਾਂ ਤੇ ਬਾਲਿਕ ਮੈਂ ਲਖਿ ਪਾਵਾ ।
ਜੋਰਿ ਦੁਖੰਡ ਆਨਿ ਜਿਯ ਪਾਵਾ[1]-

[1]ਇਕ ਸਰੀਰ ਦੇ।
[1]ਜਰਾ ਨਾਮੇ ਰਾਖਸ਼ਣੀ ਨੇ।
[1]ਜਰਾ ਰਾਖਸ਼ਣੀ ਨੇ (ਖੰਡਾਂ ਨੂੰ) ਜੋੜਿਆ ਉਸ ਵੇਲੇ।
[1]ਮੂਰਤੀ।
[1]ਜਰਾ ਰਾਖਸ਼ਣੀ।
[1]ਤਾੜਿਆ।
[1]ਜਦ) ਦੋ ਟੁਕੜੇ ਜੋੜੇ (ਤਦ) ਜਾਨ ਆਕੇ ਪੈ ਗਈ।

॥੩੨॥
ਨ੍ਰਿਪ ਨੇ ਹੁਇ ਪ੍ਰਸੰਨ ਸੁਤ ਲੀਨਸਿ।
ਮੋਦ ਸਹਤ ਦਾਰਾ ਦੁਇ ਦੀਨਸਿ[1]।
ਜਰਾ ਰਾਖਸ਼ੀ ਵਿਦਿਆ ਹੋਇ।
ਗਈ ਚਿੰਤ ਰਾਜੇ ਕੀ ਖੋਇ ॥੩੩॥
ਜੱਗਜ ਦਾਨ ਮੰਗਲ ਉਤਸਾਹੂ।
ਕਰਤਿ ਭਯੋ ਹਿਤ ਸੋਂ ਨਰਨਾਹੂ[1]।
ਜਰਾ ਰਾਖਸ਼ੀ ਸੰਧੁ ਕਰਜੋ ਹੈ।
ਜਰਾਸੰਧ ਇਮ ਨਾਮ ਪਰਜੋ ਹੈ ॥੩੪॥
ਦਿਨ ਦਿਨ ਬਧੈ ਅਧਿਕ ਬਲ ਧਰੈ।
ਸ਼ਕਤਿ ਬਿਸਾਲ ਨ੍ਰਿਪਹੁ ਸਮ ਕਰੈ।
ਮਹਾਂ ਬਾਹੁ[1] ਆਯੁਤ ਜਿਸ ਛਾਤੀ।
ਸ਼ੁਭ ਲੱਛਨ ਸੁੰਦਰ ਸਭਿ ਭਾਂਤੀ ॥੩੫॥
ਬੀਤਤਿ ਭਯੋ ਜਬਹਿ ਚਿਰਕਾਲ।
ਸੁਨਿ ਕੈ ਸੋ ਰਿਖਿ ਅਖਿਲ ਹਵਾਲ।
ਇਸੀ ਦੇਸ਼ ਚਲਿ ਆਯੋ ਸੋਇ।
ਦੇਖਨਿ ਹਿਤ ਨ੍ਰਿਪ ਕੋ ਸੁਤ ਜੋਇ ॥੩੬॥
ਸੁਨਤਿ ਭੂਪ ਨੇ ਸੁਖ ਕੋ ਮਾਨਾ।
ਪੂਜਨ ਕੀ ਲੈ ਸੌਜ ਮਹਾਨਾ।
ਦੁਊ ਭਾਰਜਾ ਲੇ ਕਰਿ ਸਾਥ।
ਰਿਖਿ ਕੇ ਚਰਨ ਧਰਜੋ ਨਿਜ ਮਾਥ
॥੩੭॥
ਬਿਨੈ ਭਨੀ ਸਾਦਰ ਬੈਠਾਯੋ।
-ਬਡੇ ਭਾਗ ਹਮ ਦਰਸ਼ਨ ਪਾਯੋ।
ਮੋ ਪਰ ਕ੍ਰਿਪਾ ਬਿਸਾਲ ਤੁਮਾਰੀ।
ਦਿਯੋ ਪੁੱਤ੍ਰ ਜੋਧਾ ਬਲ ਭਾਰੀ ॥੩੮॥
ਅਬਿ ਇਹ ਰਾਜ ਆਪ ਹੀ ਕਰੀਅਹਿ।
ਹਮ ਸਭਿਹਿਨਿ ਕੋ ਆਸ਼ੈ ਥਿਰੀਅਹਿ-।
ਕਹੈ ਰਿਖੀਸ਼ੁਰ -ਸੁਨਹੁ ਨਰੇਸ਼।
ਤੁਮ ਹੀ ਕੋ ਸ਼ੋਭਤਿ ਸਭਿ ਦੇਸ਼ ॥੩੯॥
ਤਪਸਾ[1] ਬਨਜੋ ਹਮਾਰੋ ਰਾਜ।
ਤੁਮ ਹੀ ਰਾਖਹੁ ਸੈਨ ਸਮਾਜ।

[1]ਦੋਹਾਂ ਇਸਤ੍ਰੀਆਂ ਨੂੰ ਦਿੱਤਾ।

[1]ਰਾਜਾ।

[1]ਲੰਮੀਆਂ ਬਾਹਾਂ ਵਾਲਾ, ਸੂਰਬੀਰ।

[1]ਤਪੱਸਯਾ ਹੀ।

ਇਹੁ ਸੁਤ ਤੁਮਰੋ ਐਸੋ ਭਯੋ।
ਬਿਦਤਹਿ ਸਕਲ ਜਗਤ ਜਸੁ ਲਹ੍ਯੋ ॥੪੦॥
ਜਗਤ ਬਿਖੈ ਇਸ ਕੇ ਸਮ ਭੂਪ।
ਨਹੀਂ ਹੋਇ ਹੈ ਮਹਦ ਅਨੂਪ।
ਸਭਿ ਰਾਜਨ ਕੋ ਰਾਜਾ ਹੋਇ।
ਯਾਂ ਕੀ ਸਮਸਰ ਕਰੈ ਨ ਕੋਇ ॥੪੧॥
ਸੁਰ ਅਸੁਰਨਿ ਕੋ ਜੀਤੈ ਜੁੱਧ।
ਕਰਹਿ ਪ੍ਰਜਾ ਕੀ ਰੱਛਾ ਸੁੱਧ।
ਜੋ ਨਰਿੰਦ ਇਸ ਪਰ ਚਢਿ ਆਵੈ।
ਭੁਜ ਬਲ ਤੇ ਤਿਹ ਹਤਹਿ ਪਲਾਵੈ- ॥੪੨॥
ਨ੍ਰਿਪ ਤਪਸੀ ਤੇ ਸੁਨਿ ਕਰਿ ਗਾਥਾ।
ਸੁਤ ਗੁਨ ਤੇ ਬਿਸਾਲ ਸੁਖ ਸਾਥਾ[1]।

[1]ਪੁੱਤ੍ਰ ਦੇ ਗੁਣਾਂ ਵਾਲਾ ਹੋਣ (ਦੀ ਗੱਲ ਸੁਣਕੇ) ਸੁਖੀ ਹੋਯਾ।

ਰਾਜ ਤਿਲਕ ਅਭਿਖੇਕਨਿ ਕੀਨਾ[1]।

[1]ਅਭਿਖੇਕ = ਰਾਜ ਆਦਿ ਦਾ ਅਧਿਕਾਰ ਦੇਣ ਦੇ ਮੰਗਲ ਸਮੇਂ ਵਿਧੀ ਪੂਰਬਕ ਮੰਤ੍ਰ ਪੜ੍ਹਕੇ ਕੁਸ਼ਾ ਆਦਿਕ ਨਾਲ ਜਲ ਛਿੜਕਣਾ।

ਆਪ ਪੰਥ ਕਾਨਨ ਕੋ ਲੀਨਾ ॥੪੩॥
ਸੁਤ ਕੋ ਕਹਿ ਸਿੱਖਯਾ ਦੇ ਘਨੀ।
ਜੁਗ ਦਾਰਾ ਲੇ ਕਰਿ ਭਾਮਨੀ[1]।

[1]ਸੁਹਣੀਆਂ, ਪਿਆਰੀਆਂ।

ਬਨ ਮੈਂ ਗਮਨਯੋਂ ਤਪਸੀ ਸੰਗ।
ਕੀਨਸਿ ਤਪ ਬਨ ਸੈਲ ਉਤੰਗ[1] ॥੪੪॥

[1]ਉੱਚੇ ਪਹਾੜਾਂ ਦੇ ਬਨਾਂ ਵਿਚ।

ਜਰਾਸੰਧ ਨਿਜ ਪਿਤ ਕੇ ਪਾਛੇ।
ਚਤੁਰੰਗਨਿ ਕਰਿ ਧੁਜਨੀ[1] ਆਛੇ।

[1]ਚਾਰ ਪ੍ਰਕਾਰ ਦੀ ਸੈਨਾ।

ਜੋ ਨ੍ਰਿਪ ਤਿਸ ਕੀ ਆਗਯਾ ਮੋਰੈ।
ਸੰਘਰ ਕਰਿ ਰਿਪੁ ਕੋ ਸਿਰ ਫੋਰੈ ॥੪੫॥
ਕਿਸ ਕਉ ਕਾਰਾਗਿਹ[1] ਮੈਂ ਡਾਰੇ।

[1]ਕੈਦ।

ਕਿਸਹਿ ਨਿਕਾਸਹਿ ਛੀਨਹਿ ਸਾਰੇ[1]।

[1]ਸਾਰੇ (ਦੇਸ਼) ਖੋਹ ਲਵੇ।

ਭਲੀ ਭਾਂਤਿ ਨਿਜ ਰਾਜ ਬਧਾਵਾ।
ਸਭਿ ਪਰ ਅਪਨੋ ਹੁਕਮ ਟਿਕਾਵਾ ॥੪੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਜਰਾਸੰਧ' ਪ੍ਰਸੰਗ ਬਰਨਨੰ ਨਾਮ ਊਨਸਸ਼ਟੀ ਅੰਸੂ ॥੫੯॥

## ੬੦. [ਜਰਾਸੰਧ ਪ੍ਰਸੰਗ]

੫੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੧

ਦੋਹਰਾ:

†'ਭਏ ਕ੍ਰਿਸ਼ਨ ਅਵਿਤਾਰ ਪ੍ਰਭੁ, ਮਹਾਂਬੀਰ ਬਲਵਾਨ।
ਜਨਮ ਭਯੋ ਮਥਰਾ ਬਿਖੈ, ਬਿਦਤੇ ਗੋਕਲ ਥਾਨ ॥੧॥

†ਕਵੀ ਜੀ ਜਰਾਸੰਧ ਦੀ ਕਥਾ ਚਲਾ ਰਹੇ ਹਨ, ਜਰਾਸੰਧ ਮਗਧ ਦੇਸ਼ ਦਾ ਰਾਜਾ ਹੋਇਆ ਹੈ।

ਚੌਪਈ:

ਦੁਸ਼ਟਨਿ ਮਹਾਂ ਪੂਤਨਾ ਮਾਰੀ[1]।
ਤਿਣਾਵਰਤ[1] ਕੀ ਦੇਹ ਬਿਦਾਰੀ।
ਬਾਲ ਸਰੂਪ ਬਿਖੈ ਇਹ ਨਾਸੇ।
ਬ੍ਰਧਤਿ ਭਏ ਗਨ ਗੋਪ ਅਵਾਸੇ[1] ॥੨॥

[1]ਮਹਾਂ ਦੁਸ਼ਟਣੀ ਪੂਤਨਾ ਮਾਰੀ।

[1]ਇਕ ਦੈਂਤ ਜਿਸ ਨੂੰ ਕੰਸ ਨੇ ਕ੍ਰਿਸ਼ਨ ਜੀ ਦੇ ਮਾਰਨ ਵਾਸਤੇ ਘੱਲਿਆ ਸੀ ਤੇ ਇਹ ਵਾਵਰੋਲਾ ਬਣਕੇ ਕ੍ਰਿਸ਼ਨ ਜੀ ਨੂੰ ਉਡਾ ਲੈ ਗਿਆ, ਪਰ ਕ੍ਰਿਸ਼ਨ ਜੀ ਨੇ ਇਸ ਦਾ ਗਲਾ ਦਬਾ ਕੇ ਹੇਠਾਂ ਸੁਟ ਦਿੱਤਾ ਤੇ ਏਹ ਮਰ ਗਿਆ।

[1]ਗਵਾਲਿਆਂ ਦੇ ਘਰ।

ਦੈਤ ਅਘਾਸੁਰ[1], ਧੇਨਕ[2] ਮਾਰਾ।
ਕੇਸੀ[1] ਕੋ ਬਲ ਕਰਿ ਸੰਘਾਰਾ।
ਮਥਰਾ ਕੋ ਅਕੂਰ[1] ਲੇ ਆਵਾ।
ਪ੍ਰਥਮ ਕੁਦਡ[1] ਦੁਖੰਡ ਕਰਾਵਾ ॥੩॥

[1]ਅਘ ਨਾਮੇ ਦੈਂਤ, ਕੰਸ ਦਾ ਸੈਨਾਪਤਿ ਜਿਸਨੂੰ ਕ੍ਰਿਸ਼ਨ ਨੇ ਮਾਰਿਆ ਸੀ। [2]ਨਾਮ ਰਾਖਸ਼ ਦਾ।

[1]ਨਾਮ ਦੈਂਤ ਦਾ।

[1]ਨਾਮ ਭਗਤ ਦਾ।

[1]ਧਨੁਖ।

ਮੱਲ ਚੰਡੂਰ ਸੁ ਮੁਸ਼ਟਕ[1] ਮਾਰਾ।
ਪੁਨ ਨ੍ਰਿਪ ਕੰਸ ਦੁਸ਼ਟ ਸੰਘਾਰਾ।
ਜਰਾਸੰਧ ਕੋ ਹੁਤੋ ਜਮਾਤਾ।
ਜਬਿ ਘਨ ਸ਼ਜਾਮ ਕੀਨਿ ਖਲ ਘਾਤਾ[1] ॥੪॥

[1]ਚੰਡੂਰ ਤੇ ਮੁਸ਼ਟਕ ਦੋ ਮੱਲਾਂ ਦੇ ਨਾਮ ਹਨ।

[1](ਉਸ) ਦੁਸ਼ਟ ਦਾ ਨਾਸ਼ ਕੀਤਾ।

ਸੁਤਾ ਗਈ ਪਿਤ ਪਾਸ ਪੁਕਾਰੀ।
ਬਿਧਵਾ ਦੇਖਿ ਅਧਿਕ ਦੁਖਿਆਰੀ।
ਜਰਾਸੰਧ ਕੋਪਜੋ ਬਲ ਭਾਰੀ।
ਸਕਲ ਬਾਹਨੀ ਕੀਨਸਿ ਤਜਾਰੀ ॥੫॥
ਉਤਸਾਹਿਤ ਭੂਪਤ ਤਬਿ ਚਢਜੋ।
-ਹਤੌਂ ਹਲੀ ਹਰਿ[1]- ਕ੍ਰੋਧ ਸੁ ਬਢਜੋ।
ਮਥਰਾ ਘੇਰਿ ਕਰਜੋ ਸੰਗ੍ਰਾਮੂ।
ਲਾਖਹੁ ਭਟ ਪਹੁੰਚੇ ਜਮਧਾਮੂ ॥੬॥
ਰਣ ਭੈਰਵ ਕਰਿ ਕੈ ਬਹੁ ਬਾਰਿ।

[1]ਬਲਭੱਦ੍ਰ ਤੇ ਕ੍ਰਿਸ਼ਨ ਨੂੰ ਮਾਰਾਂ।

ਹਟਿ ਹਟਿ ਗਯੋ ਪ੍ਰਭੂ ਤੇ ਹਾਰਿ।
ਪੁਨਹਿ ਦ੍ਵਾਰਕਾ ਸਿੰਧ ਮਝਾਰੇ।
ਰਚੀ ਪੁਰੀ[1] ਬਸ ਰਹ ਸੁਖਾਰੇ ॥੭॥

[1]ਕ੍ਰਿਸ਼ਨ ਜੀ ਨੇ) ਪੁਰੀ ਰਚੀ।

ਕਿਤਿਕ ਕਾਲ ਬੀਤਜੋ ਤਿਸ ਪਾਛੇ।
ਪਾਂਡਵ ਭਏ ਸੂਰਮਾ ਆਛੇ।
ਰਾਜਸੂਅ ਕੋ ਚਾਹਿਤ† ਕਰਜੋ।
ਸ਼ਤ੍ਰੁ ਅਜਾਤ ਮਨੋਰਥ ਧਰਜੋ[1] ॥੮॥

†ਪਾ:-ਜੱਗ ਰਾਜਸੂ ਚਾਹਿਤ।

[1]ਰਾਜਾ ਯੁਧਿਸ਼ਟਰ ਨੇ (ਇਹ) ਮਨੋਰਥ ਧਰਿਆ। [ਸੰਸ. ਅਜਾਤ ਸ਼ੱਤ੍ਰੂ = ਰਾਜਾ ਯੁਧਿਸ਼ਟਰ ਦਾ ਇਕ ਨਾਮ] (ਅ) ਸ਼ੱਤ੍ਰੂ ਕੋਈ ਉਤਪਤ ਨਾ ਹੋਵੇ ਇਹ ਮਨੋਰਥ ਧਰਿਆ। (ੲ) ਇਹ ਨਾਮ ਹੋਰਨਾਂ ਦਾ ਬੀ ਹੈ:-ਉਪਨਿਖਦਾਂ ਵਿਚ ਇਸ ਨਾਮ ਦਾ ਇਕ ਰਾਜਾ ਬੁਲਾਕੇ ਬ੍ਰਹਮਣ ਨੂੰ ਆਤਮ ਉਪਦੇਸ਼ ਦਿੰਦਾ ਹੈ। ਇਕ ਬੋਧੀ ਰਾਜਾ ਬੀ ਇਸ ਨਾਮ ਦਾ ਹੈ।

ਤਹਿਂ ਤੇ ਸ਼੍ਰੀ ਘਨਸ਼ਜਾਮ ਬੁਲਾਏ।
ਅੱਤਿ ਪ੍ਰਿਯ ਲਖਿ ਕਰਿ ਤਿਨ ਗ੍ਰਿਹ ਆਏ।
ਅਪਨਿ ਮਨੋਰਥ ਭਨਜੋ ਅਗਾਰੀ।
ਸੁਨਿ ਮਧੁਸੂਦਨ[1] ਗਿਰਾ ਉਚਾਰੀ ॥੯॥

[1]ਕ੍ਰਿਸ਼ਨ ਜੀ ਨੇ।

-ਮਹਾਂਬੀਰ ਜੋ ਮਗਧ ਨਰੇਸ਼।
ਜਰਾਸੰਧ ਬਲ ਬਿਖੈ ਬਿਸ਼ੇਸ਼।
ਤਿਸ ਮਾਰੇ ਬਿਨ ਮਖ ਨਹਿਂ ਹੋਇ।
ਪੂਰਨ ਭਯੋ ਆਰਬਲ ਸੋਇ[1] ॥੧੦॥

[1]ਆਪਣੀ) ਆਯੂ ਵਿਚ ਓਹ ਪੂਰਨ (ਬਲੀ) ਹੈ। (ਅ) ਉਮਰ ਆਪਣੀ ਪੂਰੀ ਕਰ ਚੁਕਾ ਹੈ।

ਏਕ ਬਾਰ ਨਿਜ ਮੰਦਿਰ ਚਰਿ ਕੈ[1]।
ਗਦਾ ਪ੍ਰਹਾਰੀ ਕਰ ਬਲ ਕਰਿ ਕੈ।
ਸੌ ਜੋਜਨ ਮਗ ਕੋ ਬਿਸਤਾਰ।
ਪਹੁੰਚੀ ਹਮ ਢਿਗ ਕਰਨਿ ਪ੍ਰਹਾਰ ॥੧੧॥

[1]ਜਰਾਸੰਧ ਨੇ) ਇਕ ਵਾਰ ਅਪਨੇ ਮੰਦਰ ਤੇ ਚੜ੍ਹਕੇ।

ਤਬਿ ਬਲਦੇਵ ਸ਼ਕਤਿ ਕਰਿ ਅਪਨੀ।
ਆਵਤਿ ਗਦਾ ਨਿਫਲ ਕਰਿ ਖਪਨੀ[1]।
ਜਰਾਸਿੰਧ ਰਾਖਤਿ ਬਲ ਘਨਾ।
ਕੇਤਿਕ ਤਾਕੀ ਗਿਨਤੀ ਗਨਾ ॥੧੨॥

[1]ਖਪਾ ਦਿੱਤੀ।

ਤਾਂ ਤੇ ਨੀਕੋ ਇਹੈ ਉਪਾਇ।
ਸੈਨਾ ਹਮ ਸੋਂ ਚਲੈ ਨ ਕਾਇ।
ਜਿਹ ਸਨਮੁਖ ਹੁਇ ਸਕਹਿ ਨ ਕੋਇ।

ਚਮੂੰ ਲਰੇ ਕਯੋਂ[1] ਜੀਤਨਿ ਹੋਇ ॥੧੩॥ — [1]ਕਿਵੇਂ।
ਅਰਜਨ ਭੀਮ ਸੰਗ ਲੈ ਜਾਊਂ।
ਕਈ ਭੇਦ[1] ਕਰਿ ਤਿਹ ਜਿਤ ਆਊ। — [1]ਭਾਵ, ਨਾਮ ਦਾਨ ਦੰਡ ਭੇਦ ਆਦੀ ਉਪਾਉ, ਵਲ ਛਲ।
ਅਬਿ ਪਹੁੰਚਹਿਂ ਹਮ ਜਾਇ ਸਮੀਪ।
ਭੀਮ ਸੰਗ ਰਣ ਕਰੈ ਮਹੀਪ[1] ॥੧੪॥ — [1]ਰਾਜਾ (ਜਰਾਸੰਧ) ਨਾਲ ਭੀਮ ਜੰਗ ਕਰੇ।
ਦੇਹੁ ਸੁਭਟ ਦ੍ਵੈ ਸੰਗ ਹਮਾਰੇ।
ਜਸ ਜੈ ਹੈਂ ਤਸ ਲੇਹੁ ਸੰਭਾਰੇ[1]-। — [1]ਜਿਸ ਤਰ੍ਹਾਂ ਦੇ ਜਾਣਗੇ ਤੈਸੇ ਸੰਭਾਲ ਲੈਣੇ ਭਾਵ ਮਰਨ ਨਹੀਂ ਦਿੰਦੇ।

ਕਹੀ ਜੁਧਿਸ਼ਟਰ ਪਾਂਡਵ ਰਾਜ।
-ਆਪ ਸਿਧਾਰਤਿ ਹਮਰੇ ਕਾਜ ॥੧੫॥
ਜਿਸ ਪ੍ਰਕਾਰ ਨੀਕੀ ਮਨ ਤੁਮਰੇ।
ਤਿਮ ਹੀ ਸ਼ੁਭ ਹੁਇਂ ਕਾਰਜ ਹਮਰੇ-।
ਸੁਨਿ ਤੀਨਹੁ ਕਰਿ ਦਿਜ ਕੋ ਬੇਸ।
ਇਸੀ ਦੇਸ਼ ਕੋ ਅਏ ਬਿਸ਼ੇਸ਼ ॥੧੬॥
ਮਗ ਸੂਧੇ ਕੋ ਤਜਿਬੋ ਕੀਨਿ।
ਅਪਰ ਦੇਸ਼ ਕੋ ਗਏ ਪ੍ਰਬੀਨ।
-ਮਤ ਹਮਰੋ ਆਗਮ[1] ਸੁਨਿ ਪਾਵੈ। — [1]ਆਉਣਾ।
ਹਤਨੋ ਪੁਨਹਿ ਕਠਨ ਹੁਇ ਜਾਵੈ- ॥੧੭॥
ਉਤਰਤਿ ਭਏ ਸੁਰਸਰੀ ਪਾਰ।
ਨਦੀ ਗੰਡਕਾ ਤਰਿ ਕੈ ਬਾਰਿ[1]। — [1]ਗੰਡਕਾ ਨਦੀ ਦਾ ਜਲ ਤਰਕੇ।
ਸ਼੍ਰੋਣਾ ਸਲਿਤਾ[1] ਕੋ ਤਜਿ ਗਏ। — [1]ਸ਼ੋਣ ਭਦ੍ਰਾ ਨਦੀ।
ਮਾਗਧ[†] ਬਿਖੈ ਆਵਤੇ ਭਏ ॥੧੮॥ — [†]ਪਾ:-ਮਗਧ।
ਜਰਾਸੰਧ ਜੋਧਾ ਜਹਿਂ ਰਾਜਾ।
ਨਿਕਟਿ ਬਾਹਨੀ ਅਧਿਕ ਸਮਾਜਾ।
ਬਸਹਿਂ ਦੇਸ਼ ਮਹਿਂ ਸੁਖ ਸੋਂ ਲੋਕ।
ਨਹਿਂ ਪਾਵਤਿ ਕਬਿਹੂੰ ਮਨ ਸ਼ੋਕ ॥੧੯॥
ਬਡੋ ਨਗਰ ਜਹਿਂ ਦੁਰਗ ਚੁਗਿਰਦੇ।
ਕੋਇ ਨ ਮਰਦ ਜਾਂਹਿ ਕੋ ਮਰਦੇ[1]। — [1]ਕੋਈ ਬਲੀ ਨਹੀਂ ਜੋ ਉਸਨੂੰ ਨਾਸ਼ ਕਰੇ।
ਬਡ ਜੋਧੇ ਚਹੁ ਦਿਸ਼ਿ ਰਖਵਾਰੇ।
ਸ਼ਸਤ੍ਰ ਅਸਤ੍ਰ ਕੋ ਧਾਰਨਹਾਰੇ ॥੨੦॥
ਘੰਟਮਾਲ[1] ਇਕ ਮਗ ਮਹਿਂ ਅਹੈ। — [1]ਘੰਟਿਆਂ ਦੀ ਮਾਲਾ।

ਸ਼ਤ੍ਰ ਜਾਨਿ ਬਾਜਹਿ ਸੁਧ ਕਹੈ[1]।
ਸ਼ਬਦ ਘੰਟ ਰਾਜਾ ਸੁਨਿ ਪਾਵੈ।
ਹੁਇ ਸੁਚੇਤ ਬਡ ਸੈਨ ਪਠਾਵੈ ॥੨੧॥
ਚੱਕ੍ਰ ਬਨਾਯੋ ਇਕ ਮੰਤ੍ਰਨ ਕਰਿ[1]।
ਬੂਝਤਿ ਸ਼ੱਤ੍ਰ ਬੇਗ ਸਿਰ ਦੇ ਹਰਿ[1]।
ਇਸ ਬਿਧਿ ਕੋ ਲਖਿ ਕੈ ਘਨ ਸ਼ਜਾਮ।
ਤਜਜੋ ਪ੍ਰਵੇਸ਼ ਦ੍ਵਾਰ ਅਭਿਰਾਮ ॥੨੨॥
ਹੁਇ ਪਸ਼ਚਾਤ[1] ਕੋਟ ਚਢਿ ਗਏ।
ਅਰਜਨ ਭੀਮ ਸੰਗ ਦ੍ਵੈ ਲਏ।
ਕੂਦ ਤਹਾਂ ਤੇ ਅੰਤਰ ਬਰੇ।
ਭੂਪਤਿ ਨਿਕਟਿ ਜਾਇ ਭੇ ਖਰੇ ॥੨੩॥
ਤਿਸ ਦਿਨ ਜਰਾਸੰਧ ਮਹਿਪਾਲ।
ਦੇਖਤਿ ਭਾ ਅਪਸ਼ਗਨ ਬਿਸਾਲ।
ਬੈਠਜੋ ਦਾਨ ਕਰਤਿ ਧਨ ਭਾਰੇ।
ਜਾਚਕ ਖਰੇ ਸਮੀਪ ਨਿਹਾਰੇ ॥੨੪॥
ਕ੍ਰਿਸ਼ਨ ਭੀਮ ਅਰਜਨ ਕੀ ਓਰ।
ਮਹਿਪਾਲਕ ਅਵਿਲੋਕਜੋ ਘੋਰ।
-ਦਰਸ ਅਪੂਰਬ[1] ਕਿਤ ਤੇ ਆਏ।
ਇਹ ਛੱਤ੍ਰੀ ਦਿਜ ਬੇਖ ਬਨਾਏ ॥੨੫॥
ਧਨੁਖ ਘਾਸ[1] ਇਨ ਸਭਿ ਕੇ ਹਾਥ।
ਕਜਾ ਇਹ ਕਰਹਿਂ ਕਪਟ ਕੇ ਸਾਥ-।
ਉਠਜੋ ਭੂਪ ਤਿਨ ਕੇ ਢਿਗ ਗਯੋ।
ਬੁਧਿ ਬਲ ਤੇ ਸਭਿ ਜਾਨਤਿ ਭਯੋ ॥੨੬॥
ਕਹਜੋ ਤਿਨਹੁ ਸੋਂ -ਕੋ ਤੁਮ ਅਹੋ?
ਨਹੀਂ ਬਿੱਪ੍ਰ ਤਨ ਸਾਚੀ ਕਹੋ।
ਸੀਧੇ ਮਗ ਨਹਿਂ ਅੰਤਰ ਆਏ।
ਕੋਟ ਕੂਦਿ ਪਹੁੰਚੇ ਪਿਛਵਾਏ ॥੨੭॥
ਦੋਹਰਾ:
ਸੂਧੇ ਮਗ ਜੇ ਆਵਤੇ, ਘੰਟਾ ਸ਼ਬਦ ਕਰੰਤਿ।
ਚੱਕ੍ਰ ਭਯਾਨਕ ਛਿਨਕ ਮਹਿਂ, ਧਰ ਤੇ ਸਿਰ ਉਤਰੰਤਿ- ॥੨੮॥

[1]ਸ਼ੱਤ੍ਰੂ ਨੂੰ ਪਛਾਣਕੇ ਵਜਦੀ ਹੈ (ਤੇ ਰਾਜਾ ਨੂੰ) ਖ਼ਬਰ ਕਰ ਦਿੰਦੀ ਹੈ।

[1]ਮੰਤ੍ਰਾਂ ਦੇ ਬਲ ਨਾਲ ਇਕ ਚੱਕ੍ਰ ਬਣਾਇਆ ਹੋਇਆ ਹੈ।

[1]ਸ਼ੱਤ੍ਰੂ ਨੂੰ ਸਮਝ ਕੇ ਛੇਤੀ ਸਿਰ ਨਾਸ਼ ਕਰ ਦੇਂਦਾ ਹੈ।

[1]ਪਿੱਛੋਂ ਦੀ।

[1]ਅਸਚਰਜ।

[1]ਧਨੁਖ ਦੀਆਂ ਘਾਸੀਆਂ।

ਚੌਪਈ:
ਸੁਨਿ ਘਨ ਸ਼ਜਾਮ ਬਖਾਨਜੋ ਤਿਸੇ।
-ਚਤੁਰ ਪੁਰਖ ਚਹਿਂ ਗਹਿ ਰਿਪੁ ਜਿਸੇ।
ਸੂਧੇ ਮਗ ਸੋ ਆਵਤਿ ਨਾਂਹੀ।
ਅਪਨੋ ਕਾਜ ਕਰਨ ਕੋ ਚਾਹੀਂ- ॥੨੯॥
ਜਰਾਸੰਧ ਭਾਖਜੋ ਬਚ ਤਬੈ।
-ਬੈਰ ਕਰਜੋ ਹਮ ਸੋਂ ਤੁਮ ਕਬੈ?
ਮੈਂ ਤੌਂ ਕਿਹ ਸੋਂ ਕਰੋਂ ਨ ਦ੍ਵੈਸ਼।
ਤੁਮ ਕਿਮ ਜਾਨਹੁ, ਕਹੋ ਅਸ਼ੇਸ਼- ॥੩੦॥
ਕਹਜੋ ਕ੍ਰਿਸ਼ਨ -ਜੇ ਬੈਰ ਨ ਕਾਹੂ।
ਬੀਸ ਸਹਸ੍ਰ ਅਠ ਸਤ ਨਰ ਨਾਹੂ[1]।
ਕਜੋਂ ਇਹ ਬਾਂਧਿ ਕੈਦ ਮਹਿਂ ਡਾਰੇ?
ਮਖ ਮਹਿਂ ਚਾਹਤਿ ਹੈਂ ਇਨ ਮਾਰੇ ॥੩੧॥
ਇਸ ਤੇ ਪਰੇ ਬੈਰ ਕਜਾ ਹੋਇ।
ਇਤੇ ਨਰਿੰਦ ਬਿਨਾਸੈ ਕੋਇ।
ਸਕਲ ਜਗਤ ਕੀ ਰੱਛਜਾ ਕਾਰਨ।
ਮੈਂ ਮਾਨੁਖ ਤਨ ਕੀਨਸਿ ਧਾਰਨਿ ॥੩੨॥
ਮਨ ਮਹਿਂ ਚਿਤਵਜੋ ਬਡ ਅਪਰਾਧ।
ਕੌਨ ਸ਼ਲਾਘਾ ਕਰਿ ਹੈ ਸਾਧ[1]।
ਯਾ ਤੇ ਤੋਹਿ ਹਤਨਿ ਕੇ ਹੇਤ।
ਬਿੱਪ੍ਰ ਬੇਸ ਤੇ ਆਇ ਨਿਕੇਤ ॥੩੩॥
ਨਾਂਹਿ ਤ ਸਭਿ ਰਾਜਨਿ ਕੋ ਛੋਰਿ।
ਚਲੀਏ ਸੰਗ ਜੁਧਿਸ਼ਟਰ ਓਰ।
ਪਰਹੁ ਪਾਂਇ ਨਿਜ ਪ੍ਰਾਨ ਬਚਾਵਹੁ।
ਦੀਨ ਹੋਇ ਅਬਿ ਰਾਜ ਕਮਾਵਹੁ ॥੩੪॥
ਨਾਂਹਿਤ ਹੁਇ ਹੈ ਜੁੱਧ ਹਮਾਰਾ।
ਜੀਤਹਿਂਗੇ ਤੁਝ ਧਾਰਿ ਅਖਾਰਾ।
ਕਿਧੌਂ ਹਮਹਿ ਤੁਮ ਜੀਤਨਿ ਕਰੀਏ।
ਪੀਛੇ ਮਨ ਭਾਵਤਿ ਅਨੁਸਰੀਏ- ॥੩੫॥
ਸੁਨਿ ਕੈ ਜਰਾਸੰਧ ਰਿਸ ਧਾਰੀ।

[1]੨੦੮੦੦ ਰਾਜੇ।

[1]ਭਲਾ ਪੁਰਸ਼।

ਗਰਬਤਿ ਅਤਿ ਮੁਖ ਗਿਰਾ ਉਚਾਰੀ।
-ਇਤੀ ਸ਼ਕਤਿ ਰਣ ਕਰਿਬੇ ਕੇਰੀ।
ਕਜੋਂ ਦਿਜ ਬੇਖ ਬਨਾਇ ਕੁਫੇਰੀ ॥੩੬॥
ਜੋ ਮੈਂ ਬਾਂਧ ਲਿਏ ਮਹਿਪਾਲਾ।
ਕਿਹ ਸੋਂ ਕਰਜੋ ਨ ਕਪਟ ਕੁਢਾਲਾ।
ਜਿਮ ਤੁਮ ਆਏ ਕਪਟੀ ਹੋਇ।
ਇਮ ਛੱਤ੍ਰੀ ਕਰਿ ਸਕਹਿ ਨ ਕੋਇ ॥੩੭॥
ਮੈਂ ਜੀਤੇ ਇਮ ਸਕਲ ਨਰੇਸ਼।
ਜੁੱਧ ਬਿਖੈ ਜੈ ਕਰੇ ਅਸ਼ੇਸ਼-।
ਸੁਨਤਿ ਸ਼ਜਾਮਘਨ ਪੁਨਹਿ ਬਖਾਨਾ।
-ਕਜੋਂ ਅਸ ਕਰਤੋ ਮਾਨ ਮਹਾਨਾ ॥੩੮॥
ਨ੍ਰਿਪਤਿ ਬਲੀ ਅਤਿ ਭਏ ਅਨੇਕ।
ਅੰਤ ਕਾਲ ਮਹਿਂ ਰਹਜੋ ਨ ਏਕ।
ਹੁਤੋ ਨ ਬਲ ਜੇ ਹਮਰੇ ਮਾਂਹੈ।
ਤੁਮ ਸਮ ਸੂਰ ਲਰਨ ਕਿਮ ਚਾਹੈਂ[1] ॥੩੯॥

[1]ਤੇਰੇ ਵਰਗੇ ਸੂਰਮੇ ਨਾਲ ਕਿਵੇਂ ਲੜਨਾ ਚਾਹੁੰਦੇ।

ਦੁਸ਼ਟ ਦਮਨ ਮਮ ਨਾਮ ਸਦੀਵਾ।
ਪ੍ਰਗਟ ਕ੍ਰਿਸ਼ਨ ਤਨ ਮੈਂ ਅਬਿ ਥੀਵਾ।
ਭੀਮ ਸੈਨ ਇਹੁ ਦੇਖਹੁ ਸੂਰਾ।
ਦੁਤਿਯੋ ਅਰਜਨ ਲਖਿ ਬਲਿ ਪੂਰਾ ॥੪੦॥
ਤੀਨਹੁੰ ਅਪਨੇ ਨਾਮ ਬਤਾਏ।
ਦੁਹਿ ਮਹਿਂ ਕਰਹੁ ਜੁ ਇਕ ਮਨ ਭਾਏ।
ਤਜਹੁ ਕੈਦ ਤੇ ਭੂਪਤਿ ਸਾਰੇ।
ਧਰਮਰਾਜ ਕੇ[1] ਚਲਹੁ ਅਗਾਰੇ ॥੪੧॥

[1]ਰਾਜਾ ਯੁਧਿਸ਼ਟਰ ਦੇ।

ਜੀਵਹੁ ਜਗਿ ਮਹਿਂ ਰਹੁ ਚਿਰਕਾਲਾ।
ਭੋਗਹੁ ਰਾਜ ਅਨੰਦ ਬਿਸਾਲਾ।
ਨਾਂਹਿਤ ਜੁੱਧ ਕਰਹੁ ਹਮ ਸਾਥ।
ਤ੍ਰੈ ਮਹਿਂ ਇਕ ਸੌਂਹੇ ਨਰ ਨਾਥ[1]! - ॥੪੨॥

[1]ਤਿੰਨਾਂ ਦੇ ਵਿਚੋਂ ਇਕ ਦੇ ਸਾਹਮਣੇ ਹੋ ਹੇ ਰਾਜਾ।

ਸੁਨਤਿ ਭੂਪ ਉਰ ਕ੍ਰੋਧ ਵਧਾਵਾ।
ਸਭਾ ਛੋਰਿ ਅੰਤਰ ਪ੍ਰਵਿਸ਼ਾਵਾ।
ਸੁਤ ਸਹਿਦੇਵ ਆਪਨੋ ਦੇਖਾ।
ਰਾਜ ਤਿਲਕ ਅਭਿਖੇਕ ਅਸ਼ੇਖਾ ॥੪੩॥
ਪੁਨ ਬਾਹਰ ਆਯੋ ਹਰਿ ਪਾਸ।
ਬੋਲਜੋ ਅਪਨੋ ਓਜ ਪ੍ਰਕਾਸ਼।
-ਤੁਮ ਤੀਨਹੁਂ ਮੁਝ ਘਰ ਚਲਿ ਆਏ।
ਲਰਹੁ ਮੋਹਿ ਸੋਂ ਕ੍ਰੋਧ ਬਧਾਏ ॥੪੪॥
ਮੈਂ ਤੀਨਹੁਂ ਸੋਂ ਏਕਲ ਲਰਿ ਹੌਂ।
ਮਹਾਂ ਓਜ ਅਪਨੇ ਮਹਿਂ ਧਰਿ ਹੌਂ।
ਤੁਮ ਤੀਨਹੁਂ ਕੋ ਕਰਹੁਂ ਸੰਘਾਰ।
ਕੈ ਮੁਝ ਕੋ ਲਰ ਕੈ ਲਿਹੁ ਮਾਰਿ- ॥੪੫॥
ਸੁਨਿ ਘਨਸ਼ਜਾਮ ਉਚਾਰਨ ਕੀਨਿ।
-ਏਕਲ ਸੋਂ ਹਮ ਲਰਹਿਂ ਜਿ ਤੀਨ।
ਅਹੈ ਅਨੁਚਿਤ, ਕਰਹਿ ਕੋ ਐਸੇ।
ਨਿਰਬਲ ਹੋਇ ਕਰਤਿ ਬਿਧਿ ਤੈਸੇ ॥੪੬॥
ਹਮ ਤੇ ਅਪਨੋ ਬਲ ਲਘੁ ਜਾਨਿ।
ਇਕ ਕੋ ਜਾਚਿ ਲੇਹੁ ਬੁਧਿਵਾਨ।
ਦੋਨਹੁਂ ਲਰਹਿਂ ਨ ਬੋਲਹਿ ਔਰ।
ਬਲ ਬਿਸਾਲ ਸੋਂ ਸੰਘਰ ਠੌਰ- ॥੪੭॥
ਜਰਾਸੰਧੁ ਤਬਿ ਬਾਕ ਉਚਾਰੇ।
-ਤੁਮ ਬਹੁ ਬਾਰਿ ਮੋਹਿਤੇ ਹਾਰੇ।
ਕਰਜੋ ਪਲਾਵਨਿ ਬਾਰਿ ਸਤਾਰਾ।
ਮਥਰਾ ਤਜਾਗੀ ਆਨ ਪਧਾਰਾ ॥੪੮॥
ਤੁਮ ਸੋਂ ਲਰਤਿ ਲਾਜ ਮੁਹਿ ਆਵੈ।
ਬਸਜੋ ਦ੍ਵਾਰਕਾ ਤਜਿ ਰਣਥਾਵੈ[1]।
ਬਡੋ ਨਿਲਾਜ ਸਦਾ ਤੁਮ ਜਨੀਯਤਿ।
ਮਹਾਂਭੀਰੁ[1] ਜੋਧਨਿ ਮਹਿਂ ਗਿਨੀਯਤਿ ॥੪੯॥
ਅਰਜਨ ਧਨੁ ਬਿੱਦਜਾ ਮਹਿਂ ਮਹਾਂ।
ਛੋਰਤਿ ਬਾਣ ਦੂਰ ਰਿਪੁ ਜਹਾਂ।

[1]ਯੁੱਧ ਭੂਮਕਾ ਨੂੰ ਛੱਡਕੇ ਦ੍ਵਾਰਕਾ ਜਾ ਵਸਿਆ।

[1]ਬੜਾ ਕਾਇਰ।

ਬਲ ਮੈਂ ਲਘੁ ਜਾਨਤਿ ਹੌਂ ਦੋਊ[1]।
ਹੀਨ ਸਾਥ ਭਟ ਲਰਹਿ ਨ ਕੋਊ ॥੫੦॥
ਪੌਨ ਪੁੱਤ੍ਰ[1] ਇਕ ਤੁਮ ਮਹਿਂ ਭਾਰੀ।
ਸੋ ਜੇ ਠਹਿਰੈ ਮੋਹਿ ਅਗਾਰੀ।
ਇਕ ਕੇ ਸਾਥ ਜੁੱਧ ਮਮ ਹੋਇ।
ਦੇਖਹੁ ਸਭਿਹਿ ਲਰਹਿਂ ਹਮ ਦੋਇ-'
॥੫੧॥

[1]ਦੋਹਾਂ ਭਾਵ ਕ੍ਰਿਸ਼ਨ ਤੇ ਅਰਜਨ ਨੂੰ।

[1]ਭੀਮ ਸੈਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ 'ਜਰਾਸੰਧ' ਪ੍ਰਸੰਗ ਬਰਨਨੰ ਨਾਮ ਸ਼ਸ਼ਟੀ ਅੰਸੂ ॥੬੦॥

## ੬੧. [ਜਰਾਸੰਧ ਦੀ ਕਥਾ]

੬੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>

ਦੋਹਰਾ:

'ਰਤਨ ਜਟਤਿ ਸਿਰ ਮੁਕਟ ਕੋ,
ਭੂਪਤਿ ਧਰਯੋ ਉਤਾਰ।
ਜੂੜਾ ਕੇਸਨ ਕੋ ਕਰਯੋ,
ਦ੍ਰਿੜ੍ਹ ਪਗੀਆ ਕੋ ਧਾਰਿ ॥੧॥

ਚੌਪਈ:

ਕਟ ਕਹੁ ਕਸਿ ਕੈ ਹੋਯੋ ਤਯਾਰ।
ਗਰਜਯੋ ਭੈਰਵ ਸ਼ਬਦ ਉਦਾਰ[1†]।
ਭੀਮ ਸੈਨ ਇਤ ਭਯੋ ਸੁਚੇਤ।
ਠੋਕੇ ਭੁਜਾਦੰਡ ਰਣ ਹੇਤੁ ॥੨॥
ਕ੍ਰੋਧ ਭਰੇ ਦੋਨਹੁਂ ਬਲਵਾਨ।
ਭਿਰੇ ਪਰਸਪਰ ਮਹਾਂ ਭਯਾਨ।
ਪ੍ਰਥਮ ਪ੍ਰਹਾਰ ਮੁਸ਼ਟ ਕੇ ਕਰੇ।
ਉਠਯੋ ਸ਼ਬਦ ਜਿਮ ਲੋਹਾ ਘਰੇ ॥੩॥
ਮਨੋ ਬ੍ਰਿਖਭ ਅਤਿ ਬਲੀ ਭਿਰੇ ਹੈਂ।
ਜਿਮ ਕੁੰਚਰ ਕਰਿ ਕੋਪ ਲਰੇ ਹੈਂ।
ਲਪਟ ਗਏ ਅੰਗਨਿ ਸੋਂ ਅੰਗ।
ਪਾਇ ਅਰੋਪਹਿਂ ਬਲ ਕੇ ਸੰਗ ॥੪॥
ਕਬੈ ਭੀਮ ਕੋ ਭੂਪ ਧਕਾਵੈ।
ਕਬੈ ਭੂਪ ਕੋ ਭੀਮ ਲਿਜਾਵੈ।
ਕਬਹੁ ਸੀਸ ਸੀਸ ਪਰ ਮਾਰੈਂ।
ਘੋਰ ਨਾਦ ਕੋ ਦੁਊ ਉਚਾਰੈਂ ॥੫॥
ਸੁਨਿ ਕਰਿ ਲੋਗ ਨਗਰ ਕੇ ਸਾਰੇ।
ਚਿੰਤਾਤੁਰ ਤ੍ਰਾਸਤਿ ਉਰ ਭਾਰੇ।
ਸੁਭਟ ਪੁਰਖ ਬਾਲਿਕ ਅਰ ਜ੍ਵਾਨ।
ਬ੍ਰਿਧ ਨਰ ਆਇ ਨਾਰਿ ਤਿਸ ਥਾਨ ॥੬॥
ਅੰਦਰ ਮੰਦਰਿ ਪਰ ਚਢਿ ਕਰਿ ਕੈ।
ਚਿੰਤਾਤੁਰ ਭੈ ਧਰਹਿਂ ਨਿਹਰਿ ਕੈ।
ਮਹਾਂ ਭੀਰ ਚਾਰਹੁਂ ਦਿਸ਼ਿ ਮਾਂਹਿ।
ਦੇਖਹਿਂ ਸੰਘਰ ਕਿਤਿਕ ਉਮਾਹਿ ॥੭॥
ਨਿਕਟਿ ਭੀਰ ਬਹੁ ਪਹੁੰਚੀ ਦੇਖਿ।

[1] ਬੜਾ ਭਯਾਨਕ ਸ਼ਬਦ ਕਰਕੇ। †ਪਾ:-ਉਚਾਰ।

ਤਜਿ ਰਣ, ਕੀਨੇ ਦੂਰ ਅਸ਼ੇਖ਼[1]। — [1]ਸਾਰੀ (ਭੀੜ) ਦੂਰ ਕੀਤੀ।
ਇੰਦ੍ਰ ਬ੍ਰਿਤ੍ਰਾਸੁਰ[1] ਜਨੁ ਦ੍ਵੈ ਲਰੇ। — [1]ਦੈਤ ਦਾ ਨਾਮ।
ਦੋਨਹੁਂ ਮਹਿਦ ਬੀਰ ਬਲ ਕਰੇ ॥ ੮ ॥
ਜਨੁ ਕੇਹਰਿ ਕਰਿ ਕੋਪ ਬਿਸਾਲਾ।
ਲਰਹਿਂ ਪਰਸਪਰ ਜੁੱਧ ਕਰਾਲਾ।
ਇਸ ਪ੍ਰਕਾਰ ਜੂਝੇ ਬਰਿਆਰ[1]। — [1]ਬਲੀ।
ਬੀਤੇ ਦਿਨ ਲਰਤੇ ਦਸ ਚਾਰ[1] ॥ ੯ ॥ — [1]ਚੌਦਾਂ।
ਦੇਖਤਿ ਸ਼੍ਰੀ ਪ੍ਰਭੁ ਤਿਨ ਕੀ ਓਰਾ।
ਜਰਾਸੰਧ ਕੋ ਪਿਖਿ ਬਲ ਥੋਰਾ।
ਨਿਕਟਿ ਭੀਮ ਕੇ ਸੈਨ[1] ਬੁਝਾਈ। — [1]ਸੈਨਤ।
-ਭਯੋ ਸ਼੍ਰਮਤ ਰਿਪੁ ਦਿਹੁ ਬਿਨਸਾਈ ॥ ੧੦ ॥
ਦੇਰ ਨ ਕਰਹੁ ਮਾਰਿ ਇਸ ਲੇਹੁ।
ਨਿਜ ਪਖ ਕੋ ਨਿਰਭੈਤਾ ਦੇਹੁ-।
ਸਮੁਝਿ ਭੀਮ ਨੇ ਕਹਜੋ ਬੁਝਾਈ[1]। — [1]ਸਮਝਾਕੇ।
-ਕਿਮ ਨਿਰਬਲਿ ਇਸ ਲਖਯੋ ਗੁਸਾਈਂ ॥ ੧੧ ॥
ਅੰਗ ਅੰਗ ਮੇਰੋ ਥਕ ਗਇਊ।
ਆਗੇ ਹੋਵੈਂ ਧੀਰ ਨ ਪਇਊ।
ਪ੍ਰਾਕ੍ਰਮ ਮੋ ਮਹਿਂ ਰਹਜੋ ਨ ਭਾਰੀ।
ਕਰਤੋ ਜੁੱਧ ਸ਼੍ਰਮਤ ਤਨ ਭਾਰੀ ॥ ੧੨ ॥
ਮਹਾਂਬਲੀ ਇਹ ਅੱਗ੍ਰ ਖਰੋਵਾ।
ਤੁਮ ਕੈਸੇ ਇਹ ਨਿਰਬਲ ਜੋਵਾ?-
ਭੀਮਸੈਨ ਤੇ ਸੁਨਤਿ ਬਖਾਨਾ।
-ਪਵਨ ਪੁੱਤ੍ਰ ਤੂੰ ਬਲੀ ਮਹਾਨਾ ॥ ੧੩ ॥
ਐਸੇ ਤੁਝ ਕੋ ਨਹਿਂ ਬਨਿ ਆਇ।
ਕਰਿ ਉਤਸਾਹ ਮਹਾਂਬਲ ਲਾਇ।
ਜਰਾਸੰਧ ਕੋ ਜੀਤਹਿਂ ਰਣ ਮੈਂ।
ਇਮ ਨਿਸ਼ਚੈ ਰਾਖੋ ਕਰਿ ਮਨ ਮੈਂ ॥ ੧੪ ॥
ਇਕ ਤ੍ਰਿਣ ਲੇ ਕਰਿ ਕਰ ਘਨਸ਼ਜਾਮ[1]। — [1]ਇਕ ਤੀਲਾ ਹੱਥ ਵਿਚ ਲੈਕੇ ਕ੍ਰਿਸ਼ਨ ਨੇ।
ਕਰਹਿਂ ਇਸ਼ਾਰਤ ਲੋਚਨ ਬਾਮ।
ਬਿਚ ਤੇ ਚੀਰਜੋ ਸਗਰੋ ਸੋਇ।

ਕਰਿ ਦਿਖਰਾਯੋ ਇਕ ਤੇ ਦੋਇ ॥੧੫॥
ਭੀਮਸੈਨ ਇਮ ਸੈਨ ਬੁਝਾਈ[1]। — [1]ਸੈਨਤ ਸਮਝਾਈ।
ਜਾਨਜੋ ਭੇਦ ਰਿਦੇ ਹਰਖਾਈ।
-ਕਹਜੋ ਦੁਖੰਡ ਜੋਰਨੋ ਏਹਿ[1]। — [1]ਇਹ (ਜਰਾ ਸੰਧ) ਦੋ ਟੁਕੜੇ ਜੁੜਨ ਨਾਲ ਬਣਿਆ ਹੋਯਾ ਹੈ।
ਇਮ ਤੁਮ ਚੀਰ ਦੇਹੁ ਰਿਪੁ ਦੇਹਿ[1]- ॥੧੬॥ — [1]ਸਰੀਰ।
ਤਬਿ ਸ਼੍ਰੀ ਕ੍ਰਿਸ਼ਨ ਪੀਠ ਤਿਸ ਥਾਪੀ।
ਦੀਨਸਿ ਬਲ ਬਿਸਾਲ ਕੋ ਆਪੀ।
ਸ਼੍ਰਮ ਸਭਿ ਦੂਰਿ ਕਰਜੋ ਤਿਸ ਤਨ ਤੇ।
ਮਾਰਨਿ ਸ਼ੱਤ੍ਰ ਚਾਹਜੋ ਮਨ ਤੇ ॥੧੭॥
ਗਯੋ ਭੀਮ ਭਾ ਖਰੋ ਅਗਾਰੀ।
ਜਰਾਸੰਧ ਆਵਾ ਬਲਿ ਭਾਰੀ।
ਭਿਰੈਂ ਬਹੁਤ ਬਿਧਿ ਮੁਸ਼ਟਨ ਹਤੈਂ।
ਕਹੈਂ ਅੰਗ ਢਿਗ ਰਿਸ ਕਰਿ ਚਿਤੈਂ[1] ॥੧੮॥ — [1]ਗੁੱਸੇ ਨਾਲ ਵੇਖਦੇ ਹਨ (ਅ) ਚਿਤ ਵਿਚ।
ਪਾਇ ਘਾਤ ਲਰਤੇ ਬਡ ਜੋਧੇ।
ਕਰਹਿਂ ਪ੍ਰਹਾਰਨ ਦੁਹ ਤਨ[1] ਕ੍ਰੋਧੇ। — [1]ਦੋਵੇਂ ਸਰੀਰਾਂ ਤੇ ਕ੍ਰੋਧ ਨਾਲ ਪ੍ਰਹਾਰ ਕਰਦੇ ਹਨ।
ਭੀਮ ਸਿਮਰਿ ਬਲ ਸ਼੍ਰੀ ਪ੍ਰਭੁ ਕੇਰਾ।
ਭੁਜ ਤੇ ਗਹਜੋ ਭੂਪ ਤਿਸ ਬੇਰਾ ॥੧੯॥
ਬਲ ਕਰ ਸਿਰ ਪਰ ਫੇਰਜੋ ਐਸਾ।
ਚੱਕ੍ਰ ਕੁਲਾਲ ਭ੍ਰਮਾਵਹਿ ਜੈਸਾ[1]। — [1]ਘੁਮਿਆਰ ਚੱਕ ਨੂੰ ਜਿਵੇਂ ਘੁਮਾਉਂਦਾ ਹੈ।
ਸਕਲ ਨਗਰ ਕੇ ਦੇਖਤਿ ਤੂਰਨ।
ਪਟਕਜੋ ਅਵਨੀ ਪਰ ਹਿਤ ਚੂਰਨ[1] ॥੨੦॥ — [1]ਚੂਰ ਕਰਨ ਵਾਸਤੇ।
ਇਕ ਪਗ ਪਗ ਕੇ ਭਰੇ ਦਬਾਇਵ।
ਦੁਤਿਯ ਗਹਜੋ ਕਰ ਸਾਥ ਉਚਾਇਵ।
ਬਲ ਕਰਿ ਚੀਰਜੋ ਦੇਹਿ ਸੁ ਹਾਨਾ।
ਉਠਜੋ ਸ਼ਬਦ ਤਬਿ ਘੋਰ ਮਹਾਨਾ ॥੨੧॥
ਕਰਿ ਦੁਖੰਡ ਧਰਨੀ ਮਹਿਂ ਡਾਰਜੋ।
ਇਮ ਸ਼੍ਰੀ ਕ੍ਰਿਸ਼ਨ ਸ਼ੱਤ੍ਰ ਸੰਘਾਰਜੋ।
ਜਰਾਸੰਧ ਕੋ ਸੁਤ ਸਹਿਦੇਵ।

ਕਰਯੋ ਤ੍ਰਾਸ ਤਜਿ ਕੈ ਅਹੰਮੇਵ ॥੨੨॥
ਨਿਜ ਪਿਤ ਕੇ ਸਭਿ ਸਚਿਵ ਬੁਲਾਏ।
-ਬਨਹਿ ਮਿਲਨਿ ਹਰਿ[1]- ਮਤੋ ਮਤਾਏ। [1]ਕ੍ਰਿਸ਼ਨ ਨਾਲ।
-ਜਿਨਹੁਂ ਅਗਾਰੀ ਭੂਪਤਿ ਹਾਰਾ।
ਮੈਂ ਤਿਸ ਕੋ ਸੁਤ ਕਹਾਂ ਬਿਚਾਰਾ-
॥੨੩॥
ਰਤਨ ਅਨੇਕ ਉਪਾਇਨ ਲੀਨੇ।
ਮਿਲਯੋ ਆਨਿ ਪਦ ਬੰਦਨ ਕੀਨੇ।
ਪ੍ਰਭੁ ਅਭੈਤਾ ਤਿਸ ਕੋ ਦੀਨਸਿ।
ਰਾਜ ਸਿੰਘਾਸਨ ਪਰ ਥਿਤ ਕੀਨਸਿ
॥੨੪॥
ਕਹਯੋ -ਬਰਖ ਪੂਰਨ[1] ਤੇ ਆਵਹੁ। [1]ਵਰ੍ਹੇ ਪੂਰੇ ਪਿੱਛੋਂ।
ਧਰਮਰਾਜ[1] ਪਗ ਸੀਸ ਟਿਕਾਵਹੁ। [1]ਯੁਧਿਸ਼ਟਰ ਨੂੰ।
ਰਾਜਸੂਇ ਮਖ[1] ਚਾਹਤਿ ਕਰਯੋ। [1]ਰਾਜਸੂ ਜੱਗ।
ਰਾਜ ਧਰਮ ਕੋ[1] ਦ੍ਰਿਢ ਕਰਿ ਧਰਯੋ- [1]ਰਾਜਿਆਂ ਵਾਲੇ ਧਰਮ ਨੂੰ।
॥੨੫॥
[1]-ਸ਼੍ਰੀ ਪ੍ਰਭੁ ਆਇਸੁ ਜਥਾ ਤੁਮਾਰੀ। [1]ਸਹਿਦੇਵ ਬੋਲਿਆ।
ਹਮ ਅਬਿ ਬਰਤਹਿਂ ਤਿਸ ਅਨੁਸਾਰੀ।
ਰਾਜ ਦੇਸ਼ ਧਨ ਧਾਮ ਤੁਮਾਰਾ।
ਦਿਯੋ ਕਰਯੋ ਹਮ ਅੰਗੀਕਾਰਾ- ॥੨੬॥
ਬਾਸਦੇਵ ਕਹਿ ਭੂਪ ਛੁਡਾਏ।
ਕਾਰਾਗ੍ਰਿਹ ਮਹਿਂ ਜੇ ਸਮੁਦਾਏ।
ਲੇ ਕਰਿ ਸੰਗ ਭੀਮ ਭਟ ਅਰਜਨ।
ਆਇ ਪਹੁੰਚਤਿ ਭੇ ਪੁਰਿਹਸਤਨ[1]' [1]ਹਸਤਨਾਪੁਰ।
॥੨੭॥
ਸ਼੍ਰੀ ਗੁਰ ਤੇਗ ਬਹਾਦਰ ਧੀਰ।
ਕਹੀ ਕਥਾ ਸਭਿ ਸਿੱਖਜਨਿ ਤੀਰ।
'ਇਨ ਦੇਸ਼ਨਿ ਸਭਿ ਕੋ ਸਹਿਦੇਵ।
ਰਾਜ ਕਰਨਿ ਲਾਗਯੋ ਨਰਦੇਵ[1] ॥੨੮॥ [1]ਰਾਜਾ ਹੋਕੇ।
ਪੰਚ ਦਸ਼ਮ ਸੰਮਤ ਪੁਨ ਜੀਵਯੋ।
ਜਬਿ ਬਿਰੋਧ ਕੈਰਵ ਮਹਿਂ ਥੀਵਯੋ।
ਭਯੋ ਸੰਗ੍ਰਾਮ ਮਹਾਂ ਕੁਰਛੇਤ।

ਭੂਮੀ ਭਾਰ ਉਤਾਰਨਿ ਹੇਤੁ ॥੨੯॥
ਸਭਿ ਦੇਸ਼ਨਿ ਕੇ ਨ੍ਰਿਪਤ ਬਡੇਰੇ।
ਇਕਠੇ ਭਏ ਕਾਲ ਕੇ ਪ੍ਰੇਰੇ।
ਮਹਾਂ ਬਲੀ ਬਡ ਸ਼ਕਤਿ ਧਰੰਤੇ।
ਸ਼ਸਤ੍ਰ ਅਸਤ੍ਰ ਬਿੱਦਜਾ ਗੁਨਵੰਤੇ ॥੩੦॥
ਪਾਂਡਵ ਧਰਮ ਜੁਧਿਸ਼ਟਰ ਰਾਜਾ।
ਕੈਰਵ ਬਿਖੈ ਦੂਜੋਧਨ ਸਾਜਾ।
ਬਢੀ ਸਪਰਧਾ[1] ਦੁਹੁ ਦਿਸ਼ਿ ਮਾਂਹੀ। [1]ਈਰਖਾ।
ਕਰਿ ਹੰਕਾਰ ਤਜੈਂ ਹਠ ਨਾਂਹੀ ॥੩੧॥
ਦੇਸ਼ ਦੇਸ਼ ਕੇ ਨ੍ਰਿਪਤ ਹਕਾਰੇ।
ਚਲਿ ਆਏ ਦੋਨਹੁ ਦਿਸ਼ਿ ਸਾਰੇ।
ਰਥ ਹਾਥੀ ਹਯ ਜੋਧਾ ਬ੍ਰਿੰਦ।
ਸਿਮਟਿ[1]† ਪ੍ਰਿਥੀ ਤੇ ਮਿਲੇ ਨਰਿੰਦ ॥੩੨॥ [1]ਇਕੱਠੇ ਹੋਕੇ। †ਪਾ:-ਸ੍ਰਿਸ਼ਟਿ।
ਜਰਾਸੰਧ ਕੋ ਸੁਤ ਇਸ ਦੇਸ਼।
ਇਹ ਭੀ ਲੇ ਕਰਿ ਚਮੂੰ ਅਸ਼ੇਸ਼।
ਛੋਹਨਿ ਭਈ ਅਸ਼ਟਦਸ ਅਨੀ[1]। [1]ਸੈਨਾ।
ਸ਼੍ਰੀ ਜੁਤਿ, ਬਲ ਜੁਤਿ, ਲੋਹੇ ਸਨੀ[1] ॥੩੩॥ [1]ਸ਼ਸਤਰਾਂ ਸਹਿਤ।
ਕ੍ਰਿਆ ਕਾਲ ਕੀ ਐਸੀ ਭਈ।
ਲਰਤਿ ਪਰਸਪਰ ਸਭਿ ਮਰਿ ਗਈ।
ਤਹਾਂ ਮਰਯੋ ਸਹਿਦੇਵ ਸੁ ਜਾਇ।
ਇਸੀ ਦੇਸ਼ ਕੋ ਭੂਪ ਕਹਾਇ ॥੩੪॥
ਅਪਰ ਕਹਾਂ ਲਗਿ ਗਿਨਤੀ ਕਰੀਅਹਿ।
ਅਨਿਕ ਨ੍ਰਿਪਤ ਭੇ ਕੌਨ ਉਚਰੀਅਹਿ।
ਜਰਾਸੰਧ ਜੋ ਮੁੱਖਜ ਭਯੋ ਹੈ।
ਨਿਕਟਿ ਕਾਲ ਮਹਿਂ ਕਹਿ ਸੁ ਦਯੋ ਹੈ[1] ॥੩੫॥ [1]ਨੇੜੇ ਦੇ ਸਮੇਂ ਭਾਵ ਦੁਆਪਰ ਵਿਚ ਇਹ ਅਸਾਂ ਕਹਿ ਦਿਤਾ ਹੈ।
ਸ਼੍ਰੀ ਗੁਜਰੀ ਕੋ ਭ੍ਰਾਤ ਕ੍ਰਿਪਾਲ।
ਇੱਤਜਾਦਿਕ ਸਿਖ ਅਪਰ ਬਿਸਾਲ।
ਸੁਨਿ ਪ੍ਰਸੰਗ ਕੋ ਉਰ ਹਰਖਾਏ।
ਰਹਨਿ ਲਗੇ ਗੁਰ ਸਹਿਜ ਸੁਭਾਏ ॥੩੬॥

ਪਟਣਾ ਨਗਰ ਜੁ ਬਸਹਿ ਬਿਲੰਦ।
ਵਣਜ ਕਰਹਿਂ ਧਨਵਾਨ ਅਮੰਦ।
ਗੁਰੁ ਕੇ ਸਿੱਖਯ ਆਨਿ ਕਰਿ ਹੋਇਂ।
ਅਭਿਮਤਿ[1] ਕੋ ਪ੍ਰਾਪਤਿ ਨਰ ਸੋਇ ॥੩੭॥
ਦਰਸ਼ਨ ਕਰਹਿਂ ਉਪਾਇਨ ਅਰਪਹਿਂ।
ਬਰ ਕੋ ਲੇਹਿਂ ਸ੍ਰਾਪ ਤੇ ਡਰਪਹਿਂ।
ਕਿਹ ਕੋ ਪ੍ਰਾਪਤਿ ਹੁਇ ਸਤਿਨਾਮ।
ਕੋ ਜਾਚਤਿ ਪ੍ਰਿਯ ਪੁੱਤ੍ਰਨਿ ਧਾਮ[1] ॥੩੮॥
ਤਨ ਅਰੋਗ ਕੋ ਚਾਹਤਿ ਕੋਈ।
ਕੇਤਿਕ ਲੱਛਮੀ ਕੋ ਬਰ ਲੇਈ।
ਕੋ ਜਾਚਹਿ ਗੁਰ ਤੇ ਚਿਤ ਲਾਈ।
'ਅੰਤਕਾਲ ਮਹਿਂ ਹੋਹਿਂ ਸਹਾਈ' ॥੩੯॥
ਕੋ ਦਸੌਂਧ ਕੋ ਦੇਇ ਕਮਾਇ।
'ਬਨਹਿ ਪਦਾਰਥ ਸਭਿ ਸੁਖਦਾਇ।'
ਕਰਹਿ ਨਿਤਾਪ੍ਰਤਿ ਦਰਸ਼ਨ ਕੋਇ।
ਕੋ ਆਵਤਿ ਜਬਿ ਕਾਰਜ ਹੋਇ ॥੪੦॥
ਗੁਰ ਘਰ ਕੀ ਸੇਵਾ ਸਭਿ ਭਾਂਤੀ।
ਕਰਹਿਂ ਪ੍ਰੀਤਿ ਸੋਂ ਦਿਨ ਅਰੁ ਰਾਤੀ।
ਪੁਰਿ ਪਟਣੇ ਮਹਿਂ ਇਸੀ ਪ੍ਰਕਾਰ।
ਕਿਤਿਕ ਦਯੋਸ ਗੁਰ ਬਸੇ ਉਦਾਰ ॥੪੧॥
ਬਡੇ ਭਾਗ ਜਾਗੇ ਜਿਨ ਕੇਰੇ।
ਸੇਵਹਿਂ ਗੁਰੁ ਪਗ ਹੁਇ ਕਰਿ ਨੇਰੇ।
ਜਨਮ ਮਰਨ ਬੰਧਨ ਤਿਨ ਖੋਏ।
ਗੁਰੂ ਕ੍ਰਿਪਾ ਤੇ ਮੁਕਤਿ ਸੁ ਹੋਏ ॥੪੨॥

[1] ਮਨ ਬਾਂਛਤ।

[1] ਪਿਆਰੇ ਪੁੱਤ੍ਰਾਂ ਨੂੰ ਘਰ ਵਿਖੇ। (ਅ) ਪੁੱਤ੍ਰ ਤੇ ਘਰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਇਕਾਦਸ਼ਿ ਰਾਸੇ ਕਵਿ ਸੰਤੋਖ ਸਿੰਘ ਬਿਰਚਤਾਯਾਂ ਭਾਖਾਯਾਂ 'ਪਟਣੇ ਬਸਨ' ਪ੍ਰਸੰਗ ਬਰਨਨੰ ਨਾਮ ਏਕ ਸ਼ਸ਼ਟੀ ਅੰਸੂ ॥੬੧॥

ਇਕਾਦਸ਼ਵੀਂ ਰਾਸਿ ਸੰਪੂਰਨੰ ॥

[ਗਯਾਰਵੀਂ ਰਾਸ਼ਿ ਸੰਪੂਰਨ ਹੋਈ]